ੴ ਸਤਿਗੁਰ ਪ੍ਰਸਾਦਿ

# ਭਜਨ ਬੰਦਗੀ
# ਦਾ
# ਪ੍ਰਤਾਪ

ਸੂਬੇਦਾਰ ਬਘੇਲ ਸਿੰਘ




ਵਾਰਿਸ ਸ਼ਾਹ ਫਾਊਂਡੇਸ਼ਨ
ਅਮ੍ਰਿਤਸਰ -143002

ਭਜਨ ਬੰਦਗੀ ਦਾ ਪ੍ਰਤਾਪ

**Bhajan Bandgi da Partap**

by

Sub. Baghel Singh (Retd.)

ISBN : 978-81-7856-445-6

ਪ੍ਰਕਾਸ਼ਨ ਵਰ੍ਹਾ : 2015

***ਪ੍ਰਕਾਸ਼ਕ :***

ਵਾਰਿਸ ਸ਼ਾਹ ਫਾਊਂਡੇਸ਼ਨ,

42- ਗੁਰੂ ਤੇਗ ਬਹਾਦਰ ਨਗਰ,

ਡਾਕਖਾਨਾ ਖ਼ਾਲਸਾ ਕਾਲਜ,

ਅੰਮ੍ਰਿਤਸਰ। ਫ਼ੋਨ : 0183-2450520

***ਟਾਈਪ ਸੈਟਿੰਗ :***

ਜੇ. ਕੇ. ਕੰਪਿਊਟਰਜ਼,

ਅੰਮ੍ਰਿਤਸਰ। ਫ਼ੋਨ : 0183-2257779

***ਛਾਪਕ :***

ਪ੍ਰਿੰਟਵੈੱਲ,

146-ਫੋਕਲ ਪੁਆਇੰਟ,

ਅੰਮ੍ਰਿਤਸਰ।

ਮੁੱਲ ₹ 150-00

# ਤਤਕਰਾ

## ੧ੳ ਸ੍ਰੀ ਅਕਾਲ ਜੀ ਸਹਾਇ।

# ਭਜਨ ਬੰਦਗੀ ਦੀ ਮਹਿਮਾ

ਗੁਰਬਾਣੀ ਦਾ ਮੁੱਖ ਵਿਸ਼ਾ ਨਾਮ ਹੈ, ਪਰ ਇਹ ਇਕ ਚਿੰਤਾਜਨਕ ਗੱਲ ਹੈ ਕਿ ਗੁਰਬਾਣੀ ਵਿਚ ਸਿਦਕ ਰੱਖਣ ਵਾਲੇ ਅਤੇ ਗੁਰਬਾਣੀ ਦੇ ਪਾਠ ਦਾ ਰਸ ਮਾਨਣ ਵਾਲੇ ਕਈ ਗੁਰਸਿੱਖ ਵੀ ਨਾਮ ਦੀ ਮਹੱਤਤਾ ਤੋਂ ਜਾਣੂ ਨਹੀਂ ਹਨ ਜਿਸ ਕਰਕੇ ਉਹ ਗੁਰਬਾਣੀ ਵਿਚ ਕੀਤੇ ਗਏ ਨਾਮ ਜਪਣ ਸੰਬੰਧੀ ਉਪਦੇਸ਼ ਦੀ ਪਾਲਣਾ ਨਹੀਂ ਕਰ ਸਕਦੇ। ਇਨ੍ਹਾਂ ਵਿਚੋਂ ਕਈ ਪ੍ਰਚਾਰਕਾਂ ਤੇ ਸੰਤਾਂ ਨੂੰ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੀ ਹਜ਼ੂਰੀ 'ਚ ਬੈਠਿਆਂ ਕਹਿੰਦੇ ਇਹ ਵੀ ਸੁਣਿਆ ਗਿਆ ਹੈ ਕਿ ਵਾਹਿਗੁਰੂ ਕੀਹਨੇ ਦੇਖਿਆ ਹੈ? ਉਹ ਤਾਂ ਅਤਿ ਪ੍ਰਕਾਸ਼ਮਈ ਹੁੰਦਾ ਹੋਇਆ ਵੀ ਅਤਿ ਸੂਖ਼ਮ ਹੈ, ਪਰੀਪੂਰਨ ਅਦ੍ਰਿਸ਼ਟ ਵਾਹਿਗੁਰੂ ਸਾਰੇ ਹੀ ਸਮਗਰ ਖੰਡਾਂ ਬ੍ਰਹਿਮੰਡਾਂ ਵਿਖੇ ਸਾਰੇ ਘਟਾਂ ਘਟਾਂ ਵਿਖੇ ਗੁਪਤ ਵਰਤਦਾ ਹੈ, ਪਰ ਉਸਨੂੰ ਪ੍ਰਤੱਖ ਤੇ ਸਾਂਗੋ ਪਾਗ ਦੇਖਣਹਾਰਾ ਕੋਈ ਭੀ ਅੱਜ ਤਾਈਂ ਨਹੀਂ ਜਨਮਿਆ?...ਆਦਿ।

ਐਸੇ ਸੱਜਣਾਂ ਦੇ ਚਰਨਾਂ ਵਿਚ ਬੇਨਤੀ ਹੈ ਕਿ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਵਿਚ ਉਹਨਾਂ ਰੱਬ ਦੇ ਪਿਆਰਿਆਂ ਦੀ ਬਾਣੀ ਹੈ ਜਿਨ੍ਹਾਂ ਨੇ ਅਦ੍ਰਿਸ਼ਟ ਵਾਹਿਗੁਰੂ ਜੀ ਨੂੰ ਪਾਇਆ ਹੈ। ਇਸਤੋਂ ਵਧ ਕੇ ਸੱਚਾ ਮਾਰਗ ਕੋਈ ਨਹੀਂ ਦੱਸ ਸਕਦਾ ਕਿ ਨਾ ਦਿਖਣਹਾਰੇ ਵਾਹਿਗੁਰੂ ਜੀ ਨੂੰ ਪਰਤੱਖ ਦਰਸਾਇਆ ਤੇ ਦ੍ਰਿਸ਼ਟੀਗੋਚਰ ਕਰਾਇਆ ਹੈ। ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਸਤਿਗੁਰੂ ਸਰੂਪ ਤੇ ਸੱਚੇ ਸਾਧ ਰੂਪੀ ਗੁਰੂ ਹੋਣ ਵਿਚ ਤੱਤ ਵਡਿਆਈ ਇਹ ਹੈ ਕਿ ਜਿਸ ਮਨਮੁਖ ਨੇ ਹੰਕਾਰ ਵਾਲੇ ਕਰਮ ਕਰਕੇ ਅਨੇਕਾਂ ਜਨਮ ਵਾਹਿਗੁਰੂ ਜੀ ਤੋਂ ਵਿਛੜ ਕੇ ਦੁੱਖ ਪਾਇਆ ਹੈ; ਸਤਿਗੁਰੂ ਜੀ ਨੂੰ ਛੂੰਹਦਿਆਂ ਮਿਲਦਿਆਂ ਹੀ, ਹੇ ਗੋਬਿੰਦ! ਆਪ ਜੀ ਦੀ ਸ਼ਰਨ ਵਿਚ ਪੈ ਕੇ ਉਸ ਨੇ ਅਕਾਲ ਪੁਰਖ ਪਰਮੇਸ਼ਰ ਜੀ ਨੂੰ ਪਾ ਲਿਆ:

**ਅਨਿਕ ਜਨਮ ਵਿਛੁੜੇ ਦੁਖੁ ਪਾਇਆ**
**ਮਨਮੁਖਿ ਕਰਮ ਕਰੈ ਅਹੰਕਾਰੀ॥**
**ਸਾਧੂ ਪਰਸਤ ਹੀ ਪ੍ਰਭੁ ਪਾਇਆ**
**ਗੋਬਿਦ ਸਰਣਿ ਤੁਮਾਰੀ।** (ਮ. ੪/੬੦੭)

ਭਾਵ ਇਸ ਹੰਕਾਰ ਦੇ ਕਾਰਨ ਕਰਕੇ ਮਨਮੁਖਤਾ ਵਧੀ, ਉਸ ਦਾ ਫਲ ਦੁੱਖ ਨਿਕਲਿਆ, ਗੁਰੂ ਜੀ ਨੂੰ ਮਿਲ ਕੇ ਗੋਬਿੰਦ ਜੀ ਦੀ ਸ਼ਰਨ ਮਿਲੀ, ਤਦ ਫਿਰ ਗੋਬਿੰਦ ਜੀ ਨਾਲ ਪ੍ਰੀਤ ਬਣੀ, ਇਸ ਨਾਲ ਸ਼ਾਂਤੀ ਦਾਤਾ ਪਾਰਬ੍ਰਹਮ ਪਰਮੇਸ਼ਰ ਜੀ ਹਿਰਦੇ

ਵਿਚ ਮਿਲ ਪਿਆ, ਅਰਥਾਤ ਹਿਰਦੇ ਵਿਚ ਵਾਹਿਗੁਰੂ ਜੀ ਦੇ ਨਿਵਾਸ ਦੀ ਹੋਂਦ ਪ੍ਰਤੀਤ ਦੇ ਆਈ ਤੇ ਹਰ ਵੇਲੇ ਹਿਰਦੇ ਵਿਚ ਉਸ ਦੀ ਪ੍ਰਤੀਤੀ ਪ੍ਰਾਪਤ ਹੋ ਗਈ।

ਐਦਾਂ ਕਿ ਸ਼ਰਨ ਪੈਂਦਿਆਂ ਹੀ ਉਸਨੂੰ ਗੋਬਿੰਦ ਜੀ ਦੀ ਪ੍ਰੀਤਿ ਬਹੁਤ ਪਿਆਰੀ ਲੱਗ ਪਈ। ਸੋ ਜਦੋਂ ਸਾਧੂ ਜਨਾਂ ਦੇ ਸਤਿਸੰਗ ਹੋਏ ਤਾਂ ਸ਼ਾਂਤੀ ਰੂਪ ਅਕਾਲ ਪੁਰਖੁ ਪਰਮੇਸ਼ਰ ਹਿਰਦੇ ਵਿਚੋਂ ਹੀ ਮਿਲ ਪਿਆ:

**ਗੋਬਿਦ ਪ੍ਰੀਤਿ ਲਗੀ ਅਤਿ ਪਿਆਰੀ॥**
**ਜਬ ਸਤਸੰਗ ਭਏ ਸਾਧੂ ਜਨ**
**ਹਿਰਦੈ ਮਿਲਿਆ ਸਾਂਤਿ ਮੁਰਾਰੀ॥ ਰਹਾਉ॥** (ਮ. ੪/੬੦੭)

ਹੇ ਵਾਹਿਗੁਰੂ! ਤੂੰ ਹਿਰਦੇ ਵਿਚ ਦਿਨੇ ਰਾਤ ਗੁਪਤ ਵੱਸਦਾ ਹੈਂ, ਪਰ ਮਨਮੁਖ ਲੋਕ ਮੂਰਖ ਹਨ, ਜੋ ਤੇਰੀ ਹੋਂਦ ਅੰਦਰ ਬੁੱਝਦੇ ਨਹੀਂ। ਪਰ ਜਦ ਹੀ, ਐਸੇ ਗਵਾਰਾਂ ਨੂੰ ਭੀ ਸਤਿਗੁਰੂ ਪੁਰਖ ਮਿਲ ਪਿਆ ਤਦ ਹੀ ਵਾਹਿਗੁਰੂ ਪ੍ਰਗਟ ਹੋ ਗਿਆ, ਫਿਰ ਉਹ ਗੁਣ ਗਾਉਂਦੇ ਤੇ ਗੁਣਾਂ ਦੀ ਵੀਚਾਰ ਕਰਦੇ ਹਨ:

**ਤੂ ਹਿਰਦੈ ਗੁਪਤੁ ਵਸਹਿ ਦਿਨੁ ਰਾਤੀ**
**ਤੇਰਾ ਭਾਉ ਨ ਬੁਝਹਿ ਗਵਾਰੀ॥**
**ਸਤਿਗੁਰੁ ਪੁਰਖੁ ਮਿਲਿਆ ਪ੍ਰਭੁ ਪ੍ਰਗਟਿਆ**
**ਗੁਣ ਗਾਵੈ ਗੁਣ ਵੀਚਾਰੀ॥** (ਮ. ੪/੬੦੭)

ਵਾਹਿਗੁਰੂ ਜੀ ਹਿਰਦੇ ਵਿਚ ਪਹਿਲੋਂ ਭੀ ਵੱਸਦਾ ਸੀ ਪਰ ਗਰਬ ਆਟਿਆ ਗੰਵਾਰ ਲਖਦਾ ਨਹੀਂ ਸੀ। ਹੁਣ ਸਤਿਗੁਰੂ ਦੇ ਮੇਲ ਨਾਲ ਉਹ ਪਰਗਟ ਹੋ ਆਇਆ। ਕੀਕੂੰ? ਗੁਣ ਗਾਉਣ ਨਾਲ ਤੇ ਗੁਣਾਂ ਦੇ ਵੀਚਾਰ ਕਰਨ ਨਾਲ।



ਹਾਂ ਗੁਰੂ ਦੁਆਰਾ ਗਿਆਨ ਦਾ ਚਾਨਣਾ ਹੋ ਗਿਆ, ਸ਼ਾਂਤੀ ਆ ਗਈ ਤੇ ਖੋਟੀ ਮਤਿ ਵਿਚ ਰਹਿਣ ਵਾਲੀ ਮਨਮੁਖਤਾ ਦੀ ਬੁੱਧੀ ਦੂਰ ਹੋ ਗਈ। ਉਨ੍ਹਾਂ ਨੇ ਆਤਮਾ ਤੇ ਪਰਮਾਤਮਾ ਨੂੰ ਪਛਾਣ ਕੇ ਸੁਖ ਪਾਇਆ, ਹੇ ਸਤਿਗੁਰ ਪੁਰਖ! ਤੁਹਾਡੀ ਸਤਿਸੰਗਤ ਐਸੀ ਪ੍ਰਕਾਸ਼ਦਾਤੀ ਹੈ:

**ਗੁਰਮੁਖਿ ਪ੍ਰਗਾਸੁ ਭਇਆ ਸਾਂਤਿ ਆਈ**
**ਦੁਰਮਤਿ ਬੁਧਿ ਨਿਵਾਰੀ॥**
**ਆਤਮ ਬ੍ਰਹਮੁ ਚੀਨਿ ਸੁਖੁ ਪਾਇਆ**
**ਸਤ ਸੰਗਤਿ ਪੁਰਖ ਤੁਮਾਰੀ॥** (ਮ. ੪/੬੦੭)

ਜਿਨ੍ਹਾਂ ਉੱਤੇ ਤੁਹਾਡੀ ਕਿਰਪਾ ਹੋਈ ਉਨ੍ਹਾਂ ਮਨੁੱਖਾਂ ਨੂੰ ਅਕਾਲ ਪੁਰਖ ਮਿਲ ਪਿਆ। ਭਾਵ ਜਿਨ੍ਹਾਂ ਉੱਤੇ ਤੁਹਾਡੀ ਕਿਰਪਾ ਹੋਈ ਉਹਨਾਂ ਨੇ ਪਹਿਲੋਂ ਗੁਰੂ ਪਾਇਆ ਫੇਰ ਉਹਨਾਂ ਪੁਰਖਾਂ ਨੂੰ ਅਕਾਲ ਪੁਰਖ ਮਿਲ ਪਿਆ। ਗੁਰੂ ਜੀ ਆਖਦੇ ਹਨ ਕਿ ਉਹਨਾਂ ਨੇ ਨਾ ਤੋਲਿਆ ਜਾ ਸਕਣ ਵਾਲਾ ਸਹਿਜ ਦਾ ਸੁਖ ਪਾਇਆ ਹੈ, ਹੁਣ ਉਹ ਦਿਨੇ ਰਾਤ ਵਾਹਿਗੁਰੂ ਜੀ ਵਿਚ ਜਾਗਦੇ ਰਹਿੰਦੇ ਹਨ:

**ਪੁਰਖੈ ਪੁਰਖੁ ਮਿਲਿਆ ਗੁਰੁ ਪਾਇਆ**
**ਜਿਨ ਕਉ ਕਿਰਪਾ ਭਈ ਤੁਮਾਰੀ॥**
**ਨਾਨਕ ਅਤੁਲੁ ਸਹਜ ਸੁਖੁ ਪਾਇਆ**
**ਅਨਦਿਨੁ ਜਾਗਤੁ ਰਹੈ ਬਨਵਾਰੀ॥** (ਮ. ੪/੬੦੭)

ਭਾਵ ਗੁਰੂ ਜੀ ਦੀ ਮੇਹਰ ਤੇ ਅਤੁੱਲ ਸਹਿਜ ਸੁਖ ਦੀ ਪਰਾਪਤੀ, ਇਹ ਸਭ ਮੇਹਰ ਹੈ ਕਰਤਾ ਪੁਰਖ ਦੀ। ਕਰਤਾ ਪੁਰਖ ਦੀ ਮੇਹਰ ਨਾਲ ਗੁਰੂ ਮਿਲਿਆ, ਗੁਰਪ੍ਰਸਾਦਿ ਨਾਲ ਕਰਤਾ ਪੁਰਖ ਅਤੁੱਲ ਸੁਖ ਦਾਤਾ ਮਿਲਿਆ।

ਜਿਨ੍ਹਾਂ ਨੇ ਪੂਰੇ ਗੁਰੂ ਦੀ ਮੇਹਰ ਪਾ ਕੇ ਰਾਮ ਨਾਮ ਰੂਪੀ ਧਨ 'ਕੱਠਾ ਕੀਤਾ ਹੈ ਉਨ੍ਹਾਂ ਨੂੰ ਪਾਰਬ੍ਰਹਮ ਪ੍ਰਭੂ ਜੋ ਇੰਦ੍ਰਿਆਂ ਦੀ ਗੰਮਤਾ ਤੋਂ ਪਰੇ ਹੈ, ਸਾਰੇ ਪੂਰਨ ਦਿਸ ਪਿਆ ਹੈ:

**ਪਾਰਬ੍ਰਹਮੁ ਪ੍ਰਭੁ ਦ੍ਰਿਸਟੀ ਆਇਆ ਪੂਰਨ ਅਗਮ ਬਿਸਮਾਦ॥**
**ਨਾਨਕ ਰਾਮ ਨਾਮੁ ਧਨੁ ਕੀਤਾ ਪੂਰੇ ਗੁਰਪਰਸਾਦਿ॥**

(ਮ. ੫/੩੨੦)

ਮਹਾਂਪੁਰਖਾਂ ਦੇ ਮਨ ਵਿਚ ਵਾਹਿਗੁਰੂ ਜੀ ਵਸ ਜਾਂਦਾ ਹੈ। ਅੰਦਰ ਨਾਮ ਵਸ ਜਾਣ ਨਾਲ ਉਨ੍ਹਾਂ ਨੂੰ ਪਾਰਬ੍ਰਹਮ ਪਰਮੇਸਰ ਦਿੱਸ ਪੈਂਦਾ ਹੈ।

ਸਤਿਗੁਰੂ ਜੀ ਜਗਿਆਸੂ ਦੀ ਤਸੱਲੀ ਲਈ ਕਿ ਅਸੀਂ ਸੁਣੀ ਸੁਣਾਈ, ਕਿ ਪੜ੍ਹੀ ਪੜ੍ਹਾਈ, ਕਿ ਟੋਹ ਲਾਈ ਗੱਲ ਨਹੀਂ ਦੱਸ ਰਹੇ, ਆਪਣੇ ਤਜਰਬੇ ਦੀ ਪਰਤਾ ਕੇ ਦੱਸ ਰਹੇ ਹਾਂ ਕਿ ਨਜ਼ਰ ਨਾ ਆਉਣ ਵਾਲੀ, ਮਨ ਬੁੱਧੀ ਦੀ ਪਹੁੰਚ ਤੋਂ ਪਰੇ, ਲਖਤਾ ਤੋਂ ਦੂਰ ਤੇ ਮਾਇਆ ਤੋਂ ਰਹਿਤ ਜੋ ਅਕਾਲ ਪੁਰਖ ਪਰਮਾਤਮਾ ਹੈ, ਅੱਖੀਂ ਦੇਖਿਆ ਹੈ:

**ਅਦ੍ਰਿਸਟੁ ਅਗੋਚਰੁ ਅਲਖੁ ਨਿਰੰਜਨੁ**
**ਸੋ ਦੇਖਿਆ ਗੁਰਮੁਖਿ ਆਖੀ॥** (ਮ. ੪/੮੭)

ਜੋ ਕੁਛ ਗੁਰੂ ਜੀ ਗੁਰਬਾਣੀ ਵਿਚ ਦੱਸਦੇ ਹਨ ਉਹ ਅਗੰਮੀ ਅਨੁਭਵ ਹੁੰਦਾ ਹੈ, ਸੋ ਉਹਨਾਂ ਦਾ ਨਿੱਜ ਗਿਆਨ ਤੇ ਸਿੱਧਾ ਵਾਹਿਗੁਰੂ ਜੀ ਤੋਂ ਪ੍ਰਾਪਤ ਗਿਆਨ ਹੁੰਦਾ ਹੈ। ਪਰ ਇਹ ਗੱਲ ਕਿਤੇ ਕਿਤੇ ਗੁਰੂ ਜੀ ਆਪੂੰ ਭੀ ਦੱਸਦੇ ਹਨ ਕਿ ਮੈਂ ਅੱਖੀਂ ਡਿੱਠਾ ਭਾਵ ਜੇਹੋ ਜੇਹਾ ਆਪ ਦੇਖਿਆ ਹੈ ਤੇਹਾ ਵਰਣਨ ਕਰ ਦਿੱਤਾ ਹੈ:

**ਜੇਹਾ ਡਿਠਾ ਮੈ ਤੇਹੋ ਕਹਿਆ॥** (ਮ. ੫/੯੭)

ਗੁਰੂ ਜੀ ਆਖਦੇ ਹਨ ਮੈਂ ਗੁੱਝਾ ਲਾਲ ਲੱਭ ਲਿਆ ਜੋ ਧੁਰੋਂ ਮੱਥੇ ਪਰ ਪਰਗਟ ਹੋਇਆ :

**ਗੁਝੜਾ ਲਧਮੁ ਲਾਲੁ ਮਥੈ ਹੀ ਪਰਗਟੁ ਥਿਆ॥** (ਮ. ੫/੧੦੯੬)

ਮੇਰੀ ਬੇਨਤੀ ਸਵੀਕਾਰ ਕਰਕੇ ਵਾਹਿਗੁਰੂ ਜੀ ਨੇ ਆਪਣੇ ਸਰੂਪ ਵਿਚ ਮਿਲਾਇਆ, ਦਰਸ਼ਨ ਪਾ ਕੇ ਦੁਖ ਭੁਖ ਅਭਿਲਾਖਾ ਸਭ ਪੂਰਨ ਹੋ ਗਈਆਂ। ਕੋਈ

ਕਲਪਨਾ ਨਾ ਰਹੀ ਸਾਰੀਆਂ ਭਾਉਣੀਆਂ ਪੂਰਨ ਹੋ ਗਈਆਂ। ਮੈਂ ਗੁਣ ਹੀਣ ਤੇ ਦਾਵੇ ਹੀਣ ਜੀਵ ਢਾਢੀ ਨੂੰ ਪ੍ਰਭੂ ਨੇ ਬਖ਼ਸ਼ ਲਿਆ:

**ਅਰਦਾਸਿ ਸੁਣੀ ਦਾਤਾਰਿ ਪ੍ਰਭਿ ਢਾਢੀ ਕਉ ਮਹਲਿ ਬੁਲਾਵੈ॥**
**ਪ੍ਰਭ ਦੇਖਦਿਆ ਦੁਖ ਭੁਖ ਗਈ**
**ਢਾਢੀ ਕਉ ਮੰਗਣੁ ਚਿਤਿ ਨ ਆਵੈ॥**
**ਸਭੇ ਇਛਾ ਪੂਰੀਆ ਲਗਿ ਪ੍ਰਭ ਕੈ ਪਾਵੈ॥**
**ਹਉ ਨਿਰਗੁਣੁ ਢਾਢੀ ਬਖਸਿਓਨੁ ਪ੍ਰਭਿ ਪੁਰਖਿ ਵੇਦਾਵੈ॥**

(ਮ. ੫/੧੦੯੭)

ਪਾਰਬ੍ਰਹਮ ਪਰਮੇਸਰ ਜੀ ਨੇ ਸਦਾ ਹੀ ਆਪਣੇ ਭਗਤਾਂ ਨੂੰ ਆਪਣਾ ਦਰਸ਼ਨ ਦਿੱਤਾ ਹੈ:

**ਕਰਤੈ ਅਪਣਾ ਰੂਪੁ ਦਿਖਾਇਆ॥** (ਮ. ੩/੧੧੫੫)

ਭਗਤ ਨਾਮਦੇਵ ਜੀ ਆਪਣੀ ਗਵਾਹੀ ਦੇਂਦੇ ਹਨ ਕਿ ਮੈਨੂੰ ਨਾਮੇ ਨੂੰ ਹਰੀ ਦਾ ਦਰਸ਼ਨ ਮਿਲ ਗਿਆ:

**ਨਾਮੇ ਹਰਿ ਕਾ ਦਰਸਨੁ ਭਇਆ॥** (ਨਾਮਦੇਵ ਜੀ/੧੧੬੪)

ਭਗਤ ਰਵਿਦਾਸ ਜੀ ਨੇ ਭੀ ਕਿਹਾ ਹੈ:

**ਰਵਿ ਪ੍ਰਗਾਸ ਰਜਨੀ ਜਥਾ ਗਤਿ ਜਾਨਤ ਸਭ ਸੰਸਾਰ॥**
**ਪਾਰਸ ਮਾਨੋ ਤਾਬੋ ਛੁਏ ਕਨਕ ਹੋਤ ਨਹੀ ਬਾਰ॥**



(ਗਉੜੀ ਬੈਰਾਗਣਿ ਰਵਿਦਾਸ ਜੀ)

ਗੁਰੂ ਸਾਹਿਬ ਜੀ ਫੁਰਮਾਉਂਦੇ ਹਨ ਕਿ ਹੇ ਮੇਰੇ ਮਾਲਕ! ਜਦੋਂ ਤੋਂ ਮੈਂ ਤੇਰਾ ਦਰਸ਼ਨ ਕੀਤਾ ਹੈ ਤਦੋਂ ਤੋਂ ਹੀ ਮੇਰੇ ਮਨੋ ਹਰੇਕ ਭਰਮ ਲਹਿ ਗਿਆ ਹੈ:

**ਉਤਰਿ ਗਇਓ ਮੇਰੇ ਮਨ ਕਾ ਸੰਸਾ ਜਬ ਤੇ ਦਰਸਨੁ ਪਾਇਆ॥**

(ਮ. ੫/੧੨੧੮)

ਭਗਤ ਧੰਨਾ ਜੀ ਨੂੰ ਵੀ ਵਾਹਿਗੁਰੂ ਜੀ ਪ੍ਰਤੱਖ ਹੋ ਕੇ ਮਿਲੇ ਤੇ ਧੰਨਾ ਵੱਡੇ ਭਾਗਾਂ ਵਾਲਾ ਹੋ ਗਿਆ:

**ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ॥** (ਮ. ੫/੪੮੮)

ਭਗਤ ਕਬੀਰ ਜੀ ਵੀ ਆਖਦੇ ਹਨ ਕਿ ਮੇਰਾ ਸੰਸਾ ਸ਼ੱਕ ਦੂਰ ਹੋ ਗਿਆ ਹੈ ਉਸ ਪਰਮਾਤਮਾ ਨੂੰ ਮੈਂ ਹਰ ਥਾਂ ਵੇਖ ਲਿਆ ਹੈ, ਮੈਨੂੰ ਇਸ ਵਿਚ ਕੋਈ ਸ਼ੱਕ ਨਹੀਂ ਰਿਹਾ:

**ਕਹਿ ਕਬੀਰ ਮੇਰੀ ਸੰਕਾ ਨਾਸੀ ਸਰਬ ਨਿਰੰਜਨੁ ਡੀਠਾ॥**

(ਕਬੀਰ ਜੀ/੧੩੫੦)

ਹੇ ਮਾਂ! ਜਦੋਂ ਦਾ ਮੈਂ ਵਾਹਿਗੁਰੂ ਜੀ ਦੇ ਚਰਨਾਂ ਦਾ ਆਸਰਾ ਲਿਆ ਹੈ, ਉਸ ਦਾ ਦਰਸ਼ਨ ਦੀਦਾਰ ਕਰਕੇ ਮੇਰਾ ਮਨ ਮੋਹਿਆ ਗਿਆ ਹੈ, ਮੇਰੇ ਅੰਦਰੋਂ ਭੈੜੀ ਮਤਿ ਰੁੜ੍ਹ ਗਈ ਹੈ:

**ਮਾਈ ਰੀ ਚਰਨਹ ਓਟ ਗਹੀ॥**
**ਦਰਸਨੁ ਪੇਖਿ ਮੇਰਾ ਮਨ ਮੋਹਿਓ**
**ਦੁਰਮਤਿ ਜਾਤ ਬਹੀ॥ ੧॥ ਰਹਾਉ॥** (ਮ. ੫/੧੨੨੫)

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪਾਤਿਸ਼ਾਹ ਜ਼ਾਹਰਾ ਜ਼ਹੂਰ ਦਿਸ ਰਿਹਾ ਹੈ,ਕਿਉਂਕਿ ਉਹ ਪ੍ਰਤੱਖ ਤੇ ਅਸੀਮ ਹੈ:

**ਨਾਨਕ ਕਾ ਪਾਤਿਸਾਹੁ ਦਿਸੈ ਜਾਹਰਾ॥** (ਮ. ੫/੩੯੭)

ਗੁਰੂ ਸਾਹਿਬ ਜੀ ਆਖਦੇ ਹਨ ਕਿ ਵਾਹਿਗੁਰੂ ਜੀ ਨਾਲ ਮਨ ਪਤੀਜਦਾ ਹੈ, ਕਿਉਂਕਿ ਉਸ ਹਰੀ ਅੱਖਾਂ ਨਾਲ ਵੇਖ ਲਿਆ ਹੈ:

**ਕਹੁ ਨਾਨਕ ਹਰਿ ਸਿਉ ਮਨੁ ਮਾਨਿਆ ਸੋ ਪ੍ਰਭੁ ਨੈਣੀ ਡੀਠਾ॥**
(ਮ. ੫/੪੫੨)

ਚਿਰਾਂ ਦਾ ਵਿਛੁੜਿਆ ਵਾਹਿਗੁਰੂ ਪਰਾਪਤ ਹੋ ਗਿਆ ਹੈ ਤੇ ਸਹਿਜ ਸੁਭਾ ਹੀ ਗਲੇ ਨਾਲ ਆ ਮਿਲਿਆ ਹੈ:

**ਚਿਰੀ ਵਿਛੁੰਨਾ ਹਰਿ ਪ੍ਰਭੁ ਪਾਇਆ**
**ਗਲਿ ਮਿਲਿਆ ਸਹਜਿ ਸੁਭਾਏ ਰਾਮ॥** (ਮ. ੪/੫੩੮)

ਰਾਮ ਤੇ ਕਬੀਰ ਲੱਖਤਾ ਵਿਚ ਅਨੁਭਵਤਾ ਵਿਚ ਆ ਕੇ ਇਕ ਹੋਏ ਹਨ, ਹੁਣ ਲੱਖਤਾ ਵਿਹੂਣੇ ਉਸ ਨੂੰ ਕਿਵੇਂ ਜਾਣ ਸਕਦੇ ਹਨ:



**ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ॥**
(ਕਬੀਰ ਜੀ/੯੬੯)

ਇਸ ਕਰਕੇ ਹਰੀ ਤੇ ਹਰੀ ਜਨ ਇਕ ਹੋ ਜਾਂਦੇ ਹਨ, ਹਾਂ ਹਰੀ ਨੂੰ ਜਪਕੇ ਜਪਣ ਵਾਲੇ ਹਰੀ ਨਾਲ ਰਲ ਮਿਲ ਕੇ ਇਕ ਹੋ ਜਾਂਦੇ ਹਨ:

– **ਨਾਨਕ ਹਰਿ ਜਨ ਹਰਿ ਇਕੋ ਹੋਏ**
**ਹਰਿ ਜਪਿ ਹਰਿ ਸੇਤੀ ਰਲਿਆ॥** (ਮ. ੪/੫੬੨)

– **ਜਨਮ ਮਰਣ ਦੋਵੈ ਦੁਖ ਮੇਟੇ ਹਰਿਨਾਮੈ ਨਾਮਿ ਸਮਾਇਆ॥**
**ਹਰਿ ਜਨ ਪ੍ਰਭੁ ਰਲਿ ਏਕੋ ਹੋਏ**
**ਹਰਿ ਜਨ ਪ੍ਰਭੁ ਏਕ ਸਮਾਨਿ ਜੀਉ॥** (ਮ. ੪/੪੪੭)

– **ਦ੍ਵੈ ਤੇ ਏਕ ਰੂਪ ਹ੍ਵੈ ਗਯੌ॥**
**ਜਿਨ ਹਰਿ ਜਪਿਆ ਸੇ ਹਰਿ ਹੋਏ**
**ਹਰਿ ਮਿਲਿਆ ਕੇਲ ਕੇਲਾਲੀ॥** (ਮ. ੫/੬੬੭)

– **ਓਤਿ ਪੋਤਿ ਮਿਲਿਓ ਭਗਤਨ ਕਉ**
**ਜਨ ਸਿਉ ਪਰਦਾ ਲਾਹਿਓ॥** (ਮ. ੫/੧੨੯੯)

– **ਸਖੀ ਵਸਿ ਆਇਆ ਫਿਰਿ ਛੋਡਿ ਨ ਜਾਈ**
**ਇਹ ਰੀਤਿ ਭਲੀ ਭਗਵੰਤੈ॥** (ਮ. ੫/੨੪੯)

ਅਕਾਲ ਪੁਰਖ ਪ੍ਰਭੂ ਆਪਣੇ ਸੇਵਕ ਦਾ ਸੁਖ ਦਾਤਾ ਹੈ ਤੇ ਉਸ ਦੀ ਸਭ ਤਰ੍ਹਾਂ ਦੀ ਪ੍ਰਤਿਪਾਲਣਾ ਕਰਦਾ ਹੈ। ਐਥੋਂ ਤਾਈਂ ਕਿ ਤਾਣੇ ਪੇਟੇ ਵਾਂਗੂ ਸੇਵਕ ਦੇ ਨਾਲ ਉਹ ਇਕਮਿਕ ਹੋ ਰਿਹਾ ਹੁੰਦਾ ਹੈ:

**ਓਤਿ ਪੋਤਿ ਸੇਵਕ ਸੰਗਿ ਰਾਤਾ॥**
**ਪ੍ਰਭ ਪ੍ਰਤਿਪਾਲੇ ਸੇਵਕ ਸੁਖਦਾਤਾ॥** (ਮ. ੫/੧੦੧)

ਜਿਸ ਜਿਸ ਨੇ ਵਾਹਿਗੁਰੂ ਜੀ ਨੂੰ ਜਾਣ ਲਿਆ ਹੈ ਉਹ ਵਾਹਿਗੁਰੂ ਹੀ ਵਰਗਾ ਹੈ। ਉਸਦਾ ਆਤਮਾ ਅਤਿ ਨਿਰਮਲ ਹੋ ਗਿਆ ਹੈ ਤੇ ਦੇਹ ਉਸ ਦੀ ਸਫਲ ਹੋ ਗਈ ਹੈ:

**ਜਿਨਿ ਜਾਤਾ ਸੋ ਤਿਸ ਹੀ ਜੇਹਾ॥**
**ਅਤਿ ਨਿਰਮਾਇਲੁ ਸੀਝਸਿ ਦੇਹਾ॥** (ਮ. ੧/੯੩੧)

ਭਗਤ ਨਾਮਦੇਵ ਜੀ ਦੱਸਦੇ ਹਨ ਕਿ ਪ੍ਰਭੂ ਆਖਦਾ ਹੈ:

**ਮੇਰੀ ਬਾਂਧੀ ਭਗਤੁ ਛਡਾਵੈ ਬਾਂਧੈ ਭਗਤੁ ਨ ਛੂਟੈ ਮੋਹਿ॥**
**ਏਕ ਸਮੈ ਮੋਕਉ ਗਹਿ ਬਾਂਧੈ ਤਉ ਫੁਨਿ ਮੋਪੈ ਜਬਾਬੁ ਨ ਹੋਇ॥**
**ਮੈ ਗੁਨ ਬੰਧ ਸਗਲ ਕੀ ਜੀਵਨਿ ਮੇਰੀ ਜੀਵਨਿ ਮੇਰੇ ਦਾਸੁ॥**

(ਨਾਮਦੇਵ ਜੀ/੧੨੫੨)

ਐਸੇ ਵਾਕ ਪ੍ਰਭੂ ਜੀ ਵੱਲੋਂ ਕਹੇ ਜਾਣ ਦਾ ਕਾਰਨ ਨਾਮਦੇਵ ਜੀ ਇਸੇ ਸ਼ਬਦ ਦੇ ਸ਼ੁਰੂ ਵਿਚ ਦੱਸਦੇ ਹਨ ਕਿ ਪ੍ਰਭੂ ਜੀ ਦਾਸ ਨੂੰ ਆਪਣਾ ਨਿੱਜ ਰੂਪ ਬਣਾ ਲੈਂਦੇ ਹਨ ਤੇ ਆਖਦੇ ਹਨ:

**ਦਾਸ ਅਨਿੰਨ ਮੇਰੋ ਨਿਜ ਰੂਪ॥** (ਨਾਮਦੇਵ ਜੀ/੧੨੫੨)

ਸ੍ਰੀ ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ:

**ਸਫਲੁ ਜਨਮੁ ਹਰਿ ਜਨ ਕਾ ਉਪਜਿਆ**
**ਜਿਨਿ ਕੀਨੋ ਸਉਤੁ ਬਿਧਾਤਾ॥** (ਮ. ੫/੫੩੨)

ਭਾਵ, ਐਸੇ ਹਰੀ ਦੇ ਦਾਸ ਦਾ ਜਨਮ ਸਫਲ ਉਪਜਿਆ ਹੈ ਜਿਸ ਨੂੰ ਵਾਹਿਗੁਰੂ ਜੀ ਨੇ ਸਪੁਤਾ ਕਰ ਦਿੱਤਾ ਹੈ। ਭਗਤ ਨਾਮਦੇਵ ਜੀ ਆਖਦੇ ਹਨ ਕਿ ਮੇਰੇ ਅਤੇ ਪਾਰਬ੍ਰਹਮ ਪਰਮੇਸ਼ਰ ਵਿਚ ਕੋਈ ਵਿਥ ਨਹੀਂ ਰਹੀ:

**ਨਾਮੇ ਨਾਰਾਇਨ ਨਾਹੀ ਭੇਦੁ॥** (ਨਾਮਦੇਵ ਜੀ/੧੧੬੬)

ਸਿੱਟੇ ਦੀ ਗੱਲ ਇਹ ਹੈ ਕਿ ਸਿਮਰਨ ਅਭਿਆਸੀ ਨੂੰ ਨਾਮ ਸਹਿਜ ਵਿਚ ਲੈ ਜਾਂਦਾ ਹੈ, ਸਹਿਜ ਧਿਆਨ ਦੁਆਰਾ ਪਰਮ ਪਦ, ਮੋਖਸ਼ ਪਦ, ਅਖੀਰੀ ਪਦ,

ਤੁਰੀਆ ਪਦ ਵਿਚ ਸਿਖ ਅੱਪੜ ਜਾਂਦਾ ਹੈ ਤੇ ਤੁਰੀਆ ਪਦ ਸਭ ਅਵਸਥਾ ਤੋਂ ਉੱਚਾ ਹੈ। ਉਥੇ ਪਹੁੰਚ ਕੇ ਅਨੰਤ ਵਾਹਿਗੁਰੂ ਜੀ ਉਸ ਨੂੰ ਆਪਣੇ ਵਿਚ ਸਮਾ ਲੈਂਦਾ ਹੈ:

**ਊਚੇ ਤੇ ਊਚਾ ਪ੍ਰਭ ਥਾਨੁ॥**
**ਹਰਿ ਜਨ ਲਾਵਹਿ ਸਹਜਿ ਧਿਆਨੁ॥** (ਮ. ੫/੧੩੪੯)

ਕਰਮ ਜਾਲ ਤੋਂ ਕਰਮ ਦੇ ਹਿਸਾਬਾਂ ਵਿਚ ਫਾਥੇ ਰਹਿਣ ਤੋਂ ਮਿਹਰ ਦੇ ਦਰਜੇ ਵਿਚ ਅੱਪੜਿਆ, ਵਾਹਿਗੁਰੂ ਜੀ ਨੂੰ ਸਰਬ ਵਿਆਪਕ ਲਖਣ ਵਾਲਾ, ਮਾਨ ਅਭਿਮਾਨ ਤੋਂ ਪਰੇ ਕੋਈ ਵਿਰਲਾ ਭਗਤ ਹੁੰਦਾ ਹੈ, ਉਹੀ ਸਾਧੂ ਸੰਤ ਗੁਰਮੁਖਿ ਬ੍ਰਹਮ ਗਿਆਨੀ ਜੋ ਸਤਿਗੁਰੂ ਤੋਂ ਇਸ ਮੁਰਾਤਬੇ ਨੂੰ ਪੁੱਜਾ ਹੈ।

ਗੁਰਬਾਣੀ ਅਤਿਅੰਤ ਡੂੰਘੀ ਹੈ ਤੇ ਅਥਾਹ ਹੋਣ ਕਾਰਨ ਇਸ ਤੁਛ ਜਿਹੇ ਅਤੇ ਅਕੱਥ ਨੂੰ ਕਥਨ ਵਾਲੇ ਅਤਿ ਕਠਿਨ ਜਿਹੇ ਯਤਨ ਵਿਚ ਬਹੁਤ ਸਾਰੀਆਂ ਊਣਤਾਈਆਂ ਦਾ ਰਹਿ ਜਾਣਾ ਤੇ ਗੁਰਬਾਣੀ ਦੇ ਅਰਥਾਂ ਬਾਰੇ ਬਹੁਤ ਮਤਭੇਦ ਹੋਣਾ ਜ਼ਰੂਰੀ ਹੈ। ਪਰ ਏਨਾ ਜ਼ਰੂਰ ਹੈ ਕਿ ਇਹ ਯਤਨ ਗੁਰਬਾਣੀ ਦੇ ਆਧਾਰ ਤੇ ਆਪਣੀ ਤੁੱਛ ਬੁੱਧੀ ਨੂੰ ਗੁਰਮਤਿ ਦੇ ਅਧੀਨ ਰਖਕੇ ਹੀ ਕੀਤਾ ਗਿਆ ਹੈ। ਫੇਰ ਵੀ ਜਿਹੜੇ ਵੀਰਾਂ ਨੂੰ ਕੋਈ ਗੱਲ ਸੁਖਾਵੀਂ ਨਾ ਲੱਗੇ, ਜਾਂ ਕਿਸੇ ਤਰ੍ਹਾਂ ਦੀ ਗੁਰਮਤਿ ਦੇ ਵਿਰੁੱਧ ਨਜ਼ਰ ਆਵੇ, ਉਹ ਐਸੀ ਗੱਲ ਤੋਂ ਦਾਸ ਨੂੰ ਜਾਣੂ ਕਰਾਉਣ ਦੀ ਖੇਚਲ ਕਰਨ। ਦਾਸ ਉਨ੍ਹਾਂ ਦਾ ਸੱਚੇ ਦਿਲੋਂ ਧੰਨਵਾਦੀ ਹੋਵੇਗਾ ਤੇ ਅੱਗੇ ਲਈ ਸੋਚ ਵਿਚਾਰ ਕਰਕੇ ਪੁਸਤਕ ਦੀ ਸੁਧਾਈ ਕਰ ਦਿੱਤੀ ਜਾਏਗੀ।



ਇਸ ਪੁਸਤਕ ਦੀ ਤਿਆਰੀ ਵਿਚ ਅਰਥ ਦੇਣ, ਭਾਵਾਂ ਨੂੰ ਸਪੱਸ਼ਟ ਕਰਨ ਜਾਂ ਉਨ੍ਹਾਂ ਦੀ ਪੁਸ਼ਟੀ ਲਈ ਖ਼ਾਸ ਕਰਕੇ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੀਆਂ ਸੱਤ ਪੋਥੀਆਂ ਤੋਂ ਸਹਾਇਤਾ ਲਈ ਗਈ ਹੈ ਦਾਸ ਧੰਨਵਾਦੀ ਹੈ। ਡਾ. ਬਿਕਰਮ ਸਿੰਘ ਘੁੰਮਣ ਹੁਰਾਂ ਨੇ ਸੋਧ ਕੇ ਅਤੇ ਪਰੂਫ਼ ਪੜ੍ਹਨ ਤੇ ਛਪਾਈ ਆਦਿ ਦੀ ਸੇਵਾ ਨਿਭਾਈ ਹੈ, ਦਾਸ ਉਨ੍ਹਾਂ ਦਾ ਰਿਣੀ ਹੈ।

ਇਹ ਪੁਸਤਕ ਅਕਾਲ ਪੁਰਖ! ਮਾਲਕ ਪਾਲਕ! ਸਿਰਜਣਹਾਰ! ਕਰਤਾਰ! ਦਾਤਾਰ! ਸ੍ਰੀ ਗੁਰੂ ਨਾਨਕ ਸਾਹਿਬ ਜੀ ਪਾਤਿਸ਼ਾਹ ਤੇ ਸਾਧ ਸੰਗਤ ਦੇ ਪ੍ਰਤਾਪ ਨਾਲ ਹੀ ਲਿਖੀ ਗਈ ਹੈ। ਗੁਰੂ ਕਿਰਪਾ ਦੁਆਰਾ ਇਹ ੨੬ਵੀਂ ਪੁਸਤਕ ਪ੍ਰੇਮੀ ਪਾਠਕਾਂ ਤਕ ਪਹੁੰਚ ਰਹੀ ਹੈ। ਇਨ੍ਹਾਂ ਪੁਸਤਕਾਂ ਵਿਚ ਆਪਣੀ ਹਉਮੈ ਨੂੰ ਪੱਠੇ ਪਾਉਣ ਲਈ ਕੋਈ ਵੀ ਗੱਲ ਨਹੀਂ ਲਿਖੀ ਗਈ, ਕੇਵਲ ਭੁੱਲੇ ਭਟਕੇ ਹੋਏ ਸੱਜਣਾਂ ਨੂੰ ਨਾਮ ਸਿਮਰਨ ਨਾਲ ਜੋੜਨ ਲਈ ਇਕ ਨਿਮਾਣਾ ਜਿਹਾ ਉਪਰਾਲਾ ਹੈ। ਯਤਨ ਇਹ ਕੀਤਾ ਗਿਆ ਹੈ ਕਿ ਵੱਧ ਤੋਂ ਵੱਧ ਭੈਣਾਂ ਤੇ ਵੀਰਾਂ ਨੂੰ ਭਜਨ ਬੰਦਗੀ ਦੀ

ਮਹਿਮਾ ਤੋਂ ਜਾਣੂ ਕਰਵਾਇਆ ਜਾਵੇ ਤੇ ਉਨ੍ਹਾਂ ਨੂੰ ਗੁਰੂ ਦੇ ਲੜ ਲੱਗਣ ਦੀ ਪ੍ਰੇਰਨਾ ਤੇ ਉਤਸ਼ਾਹ ਦਿੱਤਾ ਜਾਵੇ। ਜੇਕਰ ਇਹਨਾਂ ਪੁਸਤਕਾਂ ਨੂੰ ਪੜ੍ਹ ਕੇ ਕੋਈ ਵੀਰ ਜਾਂ ਭੈਣ ਨਾਮ ਜਪਣਾ ਆਰੰਭ ਕਰ ਦੇਵੇ, ਲੇਖਕ ਆਪਣੇ ਧੰਨ ਭਾਗ ਸਮਝੇਗਾ, ਜੋ ਪਾਰਬ੍ਰਹਮ ਪਰਮੇਸ਼ਰ ਜੀ ਨੇ ਗੁਰੂ ਕਿਰਪਾ ਦੁਆਰਾ ਇਸ ਕੀਟ ਪਾਸੋਂ ਇਹ ਸੇਵਾ ਲਈ ਹੈ।

**ਬਘੇਲ ਸਿੰਘ**

## ੧ੴ ਸ੍ਰੀ ਸਾਹਿਬ ਜੀ ਸਹਾਇ॥

# ਜੇਹਾ ਡਿਠਾ ਮੈ ਤੇਹੋ ਕਹਿਆ

## (ਜਿਨਿ ਬੂਝਿਆ ਤਿਸੁ ਪਾਇਆ ਸ੍ਵਾਦ)

ਜੋ ਕੁਛ ਗੁਰੂ ਜੀ ਗੁਰਬਾਣੀ ਵਿਚ ਦੱਸਦੇ ਹਨ, ਉਹ ਅਗੰਮੀ ਅਨੁਭਵ ਹੁੰਦਾ ਹੈ, ਸੋ ਉਹਨਾਂ ਦਾ ਨਿੱਜ ਗਿਆਨ ਤੇ ਸਿੱਧਾ ਵਾਹਿਗੁਰੂ ਜੀ ਤੋਂ ਪ੍ਰਾਪਤ ਗਿਆਨ ਹੁੰਦਾ ਹੈ। ਪਰ ਇਹ ਗੱਲ ਕਿਤੇ ਕਿਤੇ ਗੁਰੂ ਸਾਹਿਬ ਜੀ ਆਪੂੰ ਭੀ ਦੱਸਦੇ ਹਨ ਕਿ ਮੈਂ ਅੱਖੀਂ ਡਿੱਠਾ ਕਹਿ ਰਿਹਾ ਹਾਂ, ਜਗਿਆਸੂ ਦੀ ਤਸੱਲੀ ਲਈ ਕਿ ਅਸੀਂ ਸੁਣੀ ਸੁਣਾਈ, ਕਿ ਪੜ੍ਹੀ ਪੜ੍ਹਾਈ, ਕਿ ਟੋਹ ਲਾਈ ਗੱਲ ਨਹੀਂ ਦੱਸ ਰਹੇ, ਆਪਣੇ ਤਜਰਬੇ ਦੀ ਪਰਤਾ ਕੇ ਡਿੱਠੀ ਦੱਸ ਰਹੇ ਹਾਂ ਕਿ ਜੇਹੋ ਜੇਹਾ ਆਪ ਵੇਖਿਆ ਹੈ ਤੇਹਾ ਵਰਣਨ ਕਰ ਦਿੱਤਾ ਹੈ। ਪਰ ਇਸ ਦਾ ਰਸ ਉਸੇ ਨੂੰ ਆਉਂਦਾ ਹੈ ਜਿਸ ਦੇ ਇਸ ਭੇਦ ਨੂੰ ਲਖ ਲਿਆ ਹੈ। ਹਾਂ, ਜਿਸ ਦੀ ਜੋਤਿ ਜੋਤੀ ਸਰੂਪ ਵਿਚ ਰਲੀ ਹੈ ਉਸ ਨੇ ਸੁਖ ਪਾਇਆ ਹੈ, ਦਾਸ ਨਾਨਕ ਦੱਸਦਾ ਹੈ ਕਿ ਜੀਉ ਜੀ ਉਸੇ ਨੂੰ ਇਕ ਦਿੱਸਦਾ ਹੈ ਜਿਸ ਇਕ ਨੇ ਕਿ ਅਨੇਕਤਾ ਵਿਚ ਆਪਣੇ ਆਪ ਨੂੰ ਪਸਾਰਿਆ ਹੋਇਆ ਹੈ:

**ਜੇਹਾ ਡਿਠਾ ਮੈ ਤੇਹੋ ਕਹਿਆ॥**
**ਤਿਸੁ ਰਸੁ ਆਇਆ ਜਿਨਿ ਭੇਦੁ ਲਹਿਆ॥**
**ਜੋਤੀ ਜੋਤਿ ਮਿਲੀ ਸੁਖੁ ਪਾਇਆ,**
**ਜਨ ਨਾਨਕ ਇਕੁ ਪਸਾਰਿਆ ਜੀਉ॥** (ਮ. ੫/੯੭)

ਗੁਰੂ ਸਾਹਿਬ ਜੀ ਦੱਸਦੇ ਹਨ ਕਿ ਮਨ ਨਾਲ ਸਮਝ ਤਾਂ ਤੁਸੀਂ ਲਉਗੇ, ਪਰ ਰਸ ਤਾਂ ਹੀ ਮਾਣੋਗੇ ਜੇ ਤੁਸੀਂ ਆਪੂੰ ਤਜਰਬਾ ਕਰਕੇ 'ਜੋਤਿ ਮਈ ਪਰਮਾਤਮਾ' ਨੂੰ ਪਰਾਪਤ ਹੋ ਜਾਓਗੇ।

ਇਸ ਦਾ ਅਰਥ 'ਪਰਮ ਤੱਤ ਪਰਮਾਤਮ ਦੇਵ' ਦੀ ਪਰਾਪਤੀ ਸੀ ਜੋ ਕਿ ਅਨੁਭਵ ਦੁਆਰੇ ਜਾਣੇ ਜਾਣ ਵਾਲਾ ਆਤਮ ਸਰੂਪ ਹੈ ਤੇ ਅੰਦਰ ਬੈਠਾ ਹੈ। ਸੋ ਜੋ ਬਾਹਰ ਹੈ, ਉਸ ਨੂੰ ਢੂੰਡਣਾ ਹੈ ਵਿਅਰਥ ਹੈ, ਉਹ ਅੰਦਰੇ ਹੈ ਤੇ ਗੁਰੂ ਜੀ ਨੇ ਨਾਮ ਦੀ ਦਾਤ ਦੇ ਕੇ ਸਹਿਜ ਤੇ ਆਨੰਦ ਵਿਚ ਟਿਕਾ ਕੇ ਸਾਡਾ ਅਨੁਭਵ ਖੋਲ੍ਹ ਦਿੱਤਾ ਹੈ ਕਿ ਦੇਖ, ਉਹ ਪੁਰਖ ਅਕਾਲ ਪੁਰਖ ਆਹ ਹਈ, ਜੋ ਅਨੁਭਵ ਦੁਆਰਾ ਦਿੱਸਣੇ ਵਾਲੀ ਹਸਤੀ ਹੈ। ਜਦ ਅਸਾਂ ਨੇ ਅਨੁਭਵ ਦੁਆਰਾ 'ਅਨੁਭਵ ਨਾਲ ਜਾਨਣੇ ਯੋਗ' ਨੂੰ ਜਾਣ ਲਿਆ ਤਾਂ ਕੀਹ ਦੇਖਦੇ ਹਾਂ ਕਿ

**ਬਨਿ ਤਿਨਿ ਪਰਬਤਿ ਹੈ ਪਾਰਬ੍ਰਹਮ॥** (ਮ. ੫/੨੩੨)

ਉਹ ਜੋ ਪਹਿਲੋਂ ਬਾਹਰ ਨਹੀਂ ਸੀ ਦੀਹਦਾ ਹੁਣ ਬਾਹਰ ਭੀ ਦਿੱਸ ਰਿਹਾ ਹੈ, ਤੇ ਰਾਜਾ ਪਰਜਾ ਕਿ ਭੋਗਤਾ ਤੇ ਅਭੋਗਤਾ ਸਭ ਰੂਪ ਵਿਚ ਓਹੋ ਪਿਆ ਦਿੱਸਦਾ ਹੈ। ਰਾਜਾ ਹੋ ਕੇ ਸੱਚ ਨਿਆਂ ਦੇ ਤਖ਼ਤ ਉੱਤੇ ਬੈਠਾ ਹੈ ਤੇ ਆਪੇ ਨਿਆਂ ਕਰ ਰਿਹਾ ਹੈ, ਪਰ ਉਹ ਨਿਆਂ ਸੱਚੋ ਸੱਚ ਹੈ। ਸੋ ਆਪਣਾ ਤਜਰਬਾ ਦੱਸ ਕੇ ਇਕ ਤਰ੍ਹਾਂ ਪ੍ਰੇਰਨਾ ਕਰਦੇ ਹਨ ਕਿ ਤੁਸੀਂ ਭੀ ਇਸ ਰਾਹ ਤੁਰੋ, ਇਹ ਤੇਜ ਗਿਆਨ ਪ੍ਰਾਪਤ ਜੋਤੀ ਸਰੂਪ ਵਾਹਿਗੁਰੂ ਜੀ ਵਿਚ ਆਪਣੀ ਜੋਤਿ ਰਲਾਓ, ਜੀਵ ਤੱਤ ਨੂੰ ਪਰਮ ਤੱਤ ਵਿਚ ਮੇਲ ਲਓ, ਫਿਰ ਕੂਕ ਪੁਕਾਰ ਹਟ ਜਾਏਗੀ ਤੇ ਸ਼ਾਂਤੀ ਸੁਖ ਵਿਚ ਟਿਕ ਜਾਓਗੇ।

ਸੁਖਮਨੀ ਸਾਹਿਬ ਦੀ ਅਸਟਪਦੀ ੧੬ ਵਿਚ ਵਾਹਿਗੁਰੂ ਜੀ ਦਾ ਨਿਰਗੁਣ ਰੂਪ ਦੱਸ ਕੇ ਉਸ ਦੀ ਪਰਾਪਤੀ ਦਾ ਦੁਆਰ ਖੋਹਲਦੇ ਹਨ। ਕੋਈ ਭੁਲੇਖਾ ਨਾ ਰਹਿ ਜਾਵੇ ਇਸ ਕਰਕੇ ਸਲੋਕ ਵਿਚ ਫੁਰਮਾਉਂਦੇ ਹਨ ਕਿ ਭਾਵੇਂ ਪ੍ਰਭੂ ਦਾ ਰੂਪ ਨਹੀਂ, ਚਿੰਨ੍ਹ ਨਹੀਂ, ਕੋਈ ਰੰਗ ਨਹੀਂ, ਉਹ ਤਾਂ ਤਿੰਨਾਂ ਗੁਣਾਂ ਤੋਂ ਹੀ ਪਰੇ ਹੈ, ਪਰ ਜਿਸ ਉੱਤੇ ਆਪ ਪ੍ਰਸੰਨ ਹੋ ਜਾਵੇ ਉਸ ਨੂੰ ਆਪਣਾ ਆਪ ਲਖਾ ਦਿੰਦਾ ਹੈ:

**ਰੂਪੁ ਨ ਰੇਖ ਨ ਰੰਗੁ ਕਿਛੁ ਤ੍ਰਿਹੁ ਗੁਣ ਤੇ ਪ੍ਰਭ ਭਿੰਨ॥**
**ਤਿਸਹਿ ਬੁਝਾਏ ਨਾਨਕਾ ਜਿਸੁ ਹੋਵੈ ਸੁ ਪ੍ਰਸੰਨ॥** (ਮ. ੫/੨੮੩)

ਭਾਵ ਉਹ ਨਿਰਗੁਣ ਹੈ, ਉਸ ਦਾ ਕੋਈ ਰੂਪ ਨਹੀਂ, ਪਰ ਅੰਕ ੬ ਵਿਚ ਜਾ ਕੇ ਵਾਹਿਗੁਰੂ ਜੀ ਦਾ ਸਰੂਪ ਤੇ ਕਰਨੀ ਤੇ ਉਸਦੇ ਨਾਮ ਦਾ ਪ੍ਰਤਾਪ ਦੱਸ ਦਿੱਤਾ ਹੈ, ਉਹ ਹੈ 'ਸਤਿ' ਜੋ 'ਹੈ' ਹੈ, 'ਅਨਹੋਂਦ' ਨਹੀਂ ਅੰਕ ੭ ਵਿਚ ਫੁਰਮਾਉਂਦੇ ਹਨ ਕਿ ਜਿਨ੍ਹਾਂ ਨੇ ਗੁਰੂ ਜੀ ਦੇ ਉਪਦੇਸ਼ ਦੁਆਰਾ ਨਾਮ ਜਪਕੇ ਸਤਿ ਸਰੂਪ ਵਾਹਿਗੁਰੂ ਜੀ ਨੂੰ ਬੁੱਝ ਲਿਆ ਹੈ ਉਨ੍ਹਾਂ ਨੂੰ ਐਸਾ ਸੁਆਦ ਆਇਆ ਹੈ ਕਿ ਉਹ ਅਸਚਰਜ ਤੋਂ ਅਸਚਰਜ ਹੁੰਦੇ ਹੁੰਦੇ ਅਸਚਰਜ ਰੂਪ ਹੋ ਗਏ। ਭਾਵ ਜਿਨ੍ਹਾਂ ਨੇ ਅਸਚਰਜ ਰੂਪ ਦੇ ਰਸ ਨੂੰ ਅਨੁਭਵ ਕੀਤਾ ਉਹ ਅਸਚਰਜ ਤੋਂ ਅਸਚਰਜ ਹੋ ਗਏ, ਇਸ ਅਸਚਰਜ ਨੂੰ ਜਿਨ੍ਹਾਂ ਨੇ ਬੁੱਝ ਲਿਆ ਉਨ੍ਹਾਂ ਨੂੰ ਇਹ ਰਸ ਆਇਆ। ਭਾਵ ਬਿਸਮਾਦ ਆਰੂੜ ਹੋ ਕੇ ਲਿਵ ਦੁਆਰਾ ਵਾਹਿਗੁਰੂ ਜੀ ਵਿਚ ਲੀਨਤਾ ਨੂੰ ਪਰਾਪਤ ਹੋ ਗਏ:

**ਬਿਸਮਨ ਬਿਸਮ ਭਏ ਬਿਸਮਾਦ॥**
**ਜਿਨਿ ਬੂਝਿਆ ਤਿਸੁ ਆਇਆ ਸ੍ਵਾਦ॥** (ਮ. ੫/੨੮੫)

ਸ੍ਰੀ ਗੁਰੂ ਸਾਹਿਬ ਜੀ ਆਪਣਾ ਤਜਰਬਾ ਦੱਸ ਕੇ ਪ੍ਰੇਰਨਾ ਕਰਦੇ ਹਨ ਕਿ ਤੁਸੀਂ ਇਸ ਰਾਹ ਤੁਰੋ, ਇਹ ਭੇਦ ਗਿਆਨ ਪਰਾਪਤ ਕਰਕੇ ਜੋਤੀ ਸਰੂਪ ਅਦ੍ਰਿਸ਼ਟ ਅਕਾਲ ਪੁਰਖ ਜੀ ਵਿਚ ਜੋਤਿ ਰਲਾਓ ਜੀਵ ਤੱਤ ਨੂੰ ਪਰਮ ਤੱਤ ਵਿਚ ਮੇਲ ਲਓ, ਫਿਰ ਸ਼ਾਂਤੀ ਸੁਖ ਵਿਚ ਟਿਕ ਜਾਓਗੇ।

ਹਜ਼ੂਰ ਫੁਰਮਾਉਂਦੇ ਹਨ ਕਿ ਗੁਪਤ ਅਕਾਲ ਪੁਰਖ ਵਾਹਿਗੁਰੂ ਜੀ ਦੀ ਮਿਹਰ ਹੋਈ, ਤਾਂ ਉਹ ਗੁੱਝਾ ਵਾਹਿਗੁਰੂ ਲੁਕਿਆ ਹੋਇਆ ਲਾਲ ਮੇਰੇ ਅੰਦਰੋਂ ਹੀ ਪਰਗਟ ਹੋ ਗਿਆ, ਇਸ ਦੀ ਬਰਕਤਿ ਨਾਲ ਮੇਰੇ ਮੱਥੇ ਉੱਤੇ ਪ੍ਰਕਾਸ਼ ਹੀ ਪ੍ਰਕਾਸ਼ ਹੋ ਗਿਆ।

ਮੇਰਾ ਮਨ ਤਨ ਖਿੜ ਪਿਆ, ਸੋਈ ਅਸਥਾਨ ਸੋਭਨੀਕ ਹੈ ਜਿੱਥੇ ਹੇ ਮੇਰੇ ਪਿਆਰੇ ਵਾਹਿਗੁਰੂ ਜੀ! ਤੂੰ ਵੱਸਿਆ ਹੈਂ:

**ਗੁਝੜਾ ਲਧਮੁ ਲਾਲੁ ਮਥੈ ਹੀ ਪਰਗਟੁ ਥਿਆ॥**
**ਸੋਈ ਸੁਹਾਵਾ ਥਾਨੁ ਜਿਥੈ ਪਿਰੀਏ ਨਾਨਕ ਜੀ ਤੂ ਵੁਠਿਆ॥**

(ਮ.੫/੧੦੯੬)

ਸ੍ਰੀ ਗੁਰੂ ਅਰਜਨ ਦੇਵ ਪਾਤਸ਼ਾਹ ਜੀ ਫੁਰਮਾਉਂਦੇ ਹਨ ਕਿ ਗੁਪਤ ਰੂਪ ਵਾਹਿਗੁਰੂ ਜੀ ਨੇ ਮੇਰੀ ਬੇਨਤੀ ਸੁਣਕੇ ਮੰਨਕੇ ਢਾਢੀ ਨੂੰ ਆਪਣੇ ਸਰੂਪ ਵਿਚ ਬੁਲਾਇਆ, ਮਿਲਾਇਆ॥ ਵਾਹਿਗੁਰੂ ਜੀ ਦਾ ਦਰਸ਼ਨ ਕਰਕੇ ਦੁਖ ਭੁਖ ਦੂਰ ਹੋ ਗਈ, ਢਾਢੀ ਨੂੰ ਹੁਣ ਕੁਝ ਮੰਗਣ ਦਾ ਚੇਤਾ ਨਹੀਂ ਆਉਂਦਾ। ਕੋਈ ਕਲਪਨਾ ਨਾ ਰਹੀ। ਸਾਰੀਆਂ ਭਾਉਣੀਆਂ ਪੂਰਨ ਹੋ ਗਈਆਂ ਅਕਾਲ ਪੁਰਖ ਵਾਹਿਗੁਰੂ ਜੀ ਦੇ ਚਰਨੀਂ ਲੱਗ ਕੇ ਮੇਰੀ ਕੋਈ ਵਾਸ਼ਨਾ ਰਹਿ ਹੀ ਨਾ ਗਈ। ਉਸ ਅਦ੍ਰਿਸ਼ਟ ਵਾਹਿਗੁਰੂ ਜੀ ਨੇ ਆਪਣੇ ਸਰੂਪ ਵਿਚ ਮਿਲਾਇਆ। ਉਸ ਅਕਾਲ ਪੁਰਖ ਵਾਹਿਗੁਰੂ ਜੀ ਨੇ ਮੈਨੂੰ ਨਿਮਾਣੇ ਗੁਣਹੀਣ ਢਾਢੀ ਨੂੰ ਬਖ਼ਸ਼ ਲਿਆ:

**ਅਰਦਾਸਿ ਸੁਣੀ ਦਾਤਾਰਿ ਪ੍ਰਭਿ ਢਾਢੀ ਕਉ ਮਹਲਿ ਬੁਲਾਵੈ॥**
**ਪ੍ਰਭ ਦੇਖਦਿਆ ਦੁਖ ਭੁਖ ਗਈ ਢਾਢੀ ਕਉ ਮੰਗਣੁ ਚਿਤਿ ਨ ਆਵੈ॥**
**ਸਭੇ ਇਛਾ ਪੂਰੀਆ ਲਗਿ ਪ੍ਰਭ ਕੈ ਪਾਵੈ॥**
**ਹਉ ਨਿਰਗੁਣ ਢਾਢੀ ਬਖਸਿਓਨੁ ਪ੍ਰਭਿ ਪੁਰਖਿ ਵੇਦਾਵੈ॥**

(ਮ.੫/੧੦੯੭)



ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਅਦ੍ਰਿਸ਼ਟ ਅਕਾਲ ਪੁਰਖ ਜੀ ਦੇ ਅੱਖੀਂ ਦੇਖਣ ਦਾ ਜ਼ਿਕਰ ਕਰਦੇ ਹਨ ਕਿ ਹੇ ਹਰੀ ਦੇ ਸੰਤੋ, ਹੇ ਹਰੀ ਜਨੋ, ਹੇ ਭਾਈਓ! ਹਰੀ ਦੇ ਮਿਲਾਪ ਦੀ ਇਕ ਸਤਿਗੁਰ ਦੀ ਸਾਖੀ ਸੁਣੋ, ਭਾਵ ਅੱਖੀਂ ਡਿੱਠੀ ਗੱਲ, ਗੁਰੂ ਜੀ ਦੇ ਤਜਰਬੇ ਵਿਚ ਆਈ ਤੇ ਉਨ੍ਹਾਂ ਦੀ ਦੱਸੀ ਗੱਲ ਸੁਣੋ। ਜਿਸ ਦੇ ਮੱਥੇ ਉੱਤੋਂ ਧੁਰੋਂ ਭਾਗ ਲਿਖਿਆ ਹੋਵੇ ਉਹਨਾਂ ਨੂੰ ਗਿਆਨ ਦਾ ਚਾਨਣਾ ਹੋ ਗਿਆ ਤੇ ਅਗਿਆਨ ਦਾ ਹਨੇਰਾ ਮਿਟ ਗਿਆ, ਜਿਵੇਂ ਸੂਰਜ ਦੀ ਖਿੱਚੀ ਹੋਈ ਰਾਤ ਮਿਟ ਜਾਂਦੀ ਹੈ। ਐਉਂ ਭਾਈ! ਨਜ਼ਰ ਨ ਆ ਸਕਣ ਵਾਲਾ, ਇੰਦ੍ਰਿਆਂ ਦੀ ਪਹੁੰਚ ਤੋਂ ਪਰੇ, ਲਖਤਾ ਤੋਂ ਦੂਰ ਮਾਇਆ ਤੋਂ ਰਹਿਤ ਜੋ ਪਰਮਾਤਮਾ ਹੈ, ਸੋ ਗੁਰਮੁਖ ਅਸੀਂ ਦੇਖ ਲੈਂਦੇ ਹਾਂ:

**ਹਰਿ ਕੇ ਸੰਤ ਸੁਣਹੁ ਜਨ ਭਾਈ**
**ਹਰਿ ਸਤਿਗੁਰ ਕੀ ਇਕ ਸਾਖੀ॥**
**ਜਿਸੁ ਧੁਰਿ ਭਾਗੁ ਹੋਵੈ ਮੁਖਿ ਮਸਤਕਿ**
**ਤਿਨਿ ਜਨਿ ਲੈ ਹਿਰਦੈ ਰਾਖੀ॥**
**ਹਰਿ ਅੰਮ੍ਰਿਤ ਕਥਾ ਸਰੇਸਟ ਊਤਮ**
**ਗੁਰ ਬਚਨੀ ਸਹਜੇ ਚਾਖੀ॥**

**ਤਹ ਭਇਆ ਪ੍ਰਗਾਸੁ ਮਿਟਿਆ ਅੰਧਿਆਰਾ**
**ਜਿਉ ਸੂਰਜ ਰੈਣਿ ਕਿਰਾਖੀ॥**
**ਅਦਿਸਟੁ ਅਗੋਚਰੁ ਅਲਖੁ ਨਿਰੰਜਨੁ**
**ਸੋ ਦੇਖਿਆ ਗੁਰਮੁਖਿ ਆਖੀ॥** (ਮ.੪/੮੭)

ਨਾਮ ਜਪਣ ਦੁਆਰਾ ਹੀ ਭਗਤ ਧ੍ਰੂ ਨੂੰ ਵਾਹਿਗੁਰੂ ਪ੍ਰਤੱਖ ਹੋ ਕੇ ਮਿਲਿਆ:

**ਧ੍ਰੂ ਕਉ ਮਿਲਿਆ ਹਰਿ ਨਿਸੰਗ॥** (ਮ.੫/੧੧੯੨)

ਅਕਾਲ ਪੁਰਖ ਵਾਹਿਗੁਰੂ ਜੀ ਨੇ ਸਦਾ ਹੀ ਆਪਣੇ ਭਗਤਾਂ ਨੂੰ ਆਪਣਾ ਦਰਸ਼ਨ ਦਿੱਤਾ ਹੈ:

**ਕਰਤੈ ਅਪਣਾ ਰੂਪੁ ਦਿਖਾਇਆ॥** (ਮ.੩/੧੧੫੫)

ਭਗਤ ਨਾਮਦੇਵ ਜੀ ਆਪਣੀ ਗਵਾਹੀ ਦੇਂਦੇ ਹਨ ਕਿ ਮੈਨੂੰ ਨਾਮੇ ਨੂੰ ਹਰੀ ਦਾ ਦਰਸ਼ਨ ਮਿਲ ਗਿਆ :

**ਨਾਮੇ ਹਰਿ ਕਾ ਦਰਸਨੁ ਭਇਆ॥** (ਨਾਮਦੇਵ ਜੀ/੧੧੬੪)

ਸ੍ਰੀ ਗੁਰੂ ਅਰਜਨ ਦੇਵ ਜੀ ਆਪਣੀ ਗਵਾਹੀ ਦੇਂਦੇ ਹਨ ਕਿ ਅਕਾਲ ਪੁਰਖ ਵਾਹਿਗੁਰੂ ਜੀ ਦਾ ਦਰਸ਼ਨ ਦੇਖ ਕੇ ਪਵਿੱਤਰ ਹੋ ਗਏ ਹਾਂ ਸਗੋਂ ਅਸਾਂ ਭਾਈ ਤੇ ਮਿੱਤਰ ਸਾਰੇ ਉਧਾਰ ਲਏ ਹਨ, ਸਾਡਾ ਮਾਲਕ ਹੈ ਤਾਂ ਮਨ ਬੁੱਧੀ ਤੋਂ ਪਰੇ, ਪਰ ਗੁਰੂ ਜੀ ਦੀ ਕਿਰਪਾ ਨਾਲ ਉਸ ਸੱਚ ਸਤਿ ਸਰੂਪ ਨੂੰ ਧਿਆ ਰਿਹਾ ਹਾਂ:

**ਦਰਸਨੁ ਪੇਖਤ ਭਏ ਪੁਨੀਤਾ॥**
**ਸਗਲ ਉਧਾਰੇ ਭਾਈ ਮੀਤਾ॥**
**ਅਗਮ ਅਗੋਚਰੁ ਸੁਆਮੀ ਅਪੁਨਾ**
**ਗੁਰ ਕਿਰਪਾ ਤੇ ਸਚੁ ਧਿਆਈ ਜੀਉ॥** (ਮ.੫/੧੦੭)



ਭਗਤ ਕਬੀਰ ਜੀ ਆਖਦਾ ਹੈ ਕਿ ਉਹ ਰੱਬ ਐਸਾ ਹੈ ਜਿਸ ਦਾ ਮੁਕੰਮਲ ਸਰੂਪ ਬਿਆਨ ਤੋਂ ਪਰੇ ਹੈ, ਉਸ ਦੇ ਗੁਣ ਕਹੇ ਨਹੀਂ ਜਾ ਸਕਦੇ। ਪਰ ਮੇਰੇ ਗੁਰੂ ਨੇ ਪ੍ਰਭੂ ਦੇ ਗੁਣਾਂ ਦਾ ਸੂਝ ਰੂਪ ਮਿੱਠਾ ਗੁੜ ਮੈਨੂੰ ਦਿੱਤਾ ਹੈ, ਜਿਸ ਦਾ ਸੁਆਦ ਤਾਂ ਮੈਂ ਨਹੀਂ ਦੱਸ ਸਕਦਾ ਪਰ ਸੰਸਾ ਸ਼ੱਕ ਦੂਰ ਹੋ ਗਿਆ ਹੈ ਉਸ ਮਾਇਆ ਰਹਿਤ ਪਰਮਾਤਮਾ ਨੂੰ ਮੈਂ ਹਰ ਥਾਂ ਵੇਖ ਲਿਆ ਹੈ, ਮੈਨੂੰ ਇਸ ਵਿਚ ਕੋਈ ਸ਼ੱਕ ਨਹੀਂ ਰਿਹਾ:

**ਅਲਹੁ ਅਲਖੁ ਨ ਜਾਈ ਲਖਿਆ ਗੁਰਿ ਗੁੜੁ ਦੀਨਾ ਮੀਠਾ॥**
**ਕਹਿ ਕਬੀਰ ਮੇਰੀ ਸੰਕਾ ਨਾਸੀ ਸਰਬ ਨਿਰੰਜਨੁ ਡੀਠਾ॥**

(ਕਬੀਰ ਜੀ/੧੩੫੦)

ਸ੍ਰੀ ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ ਕਿ ਭਗਤ ਧੰਨਾ ਜੀ ਨੂੰ ਵੀ ਪਰਮੇਸ਼ਰ ਵਾਹਿਗੁਰੂ ਜੀ ਪ੍ਰਤੱਖ ਹੋ ਕੇ ਮਿਲ ਪਏ ਤੇ ਧੰਨਾ ਵੱਡੇ ਭਾਗਾਂ ਵਾਲਾ ਹੋ ਗਿਆ:

**ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ॥** (ਮ. ੫/੪੮੮)

ਗੁਰੂ ਸਾਹਿਬ ਜੀ ਫੁਰਮਾਉਂਦੇ ਹਨ ਕਿ ਹੇ ਮੇਰੇ ਮਾਲਕ ਅਕਾਲ ਪੁਰਖ! ਵਾਹਿਗੁਰੂ ਜੀਓ! ਮੈਂ ਤੇਰੀ ਸ਼ਰਨ ਆਇਆ ਹਾਂ। ਜਦੋਂ ਤੋਂ ਮੈਂ ਤੇਰਾ ਦਰਸ਼ਨ ਕੀਤਾ ਹੈ ਤਦੋਂ ਤੋਂ ਹੀ ਮੇਰੇ ਮਨੋ ਹਰੇਕ ਭਰਮ ਲਹਿ ਗਿਆ ਹੈ:

**ਠਾਕੁਰ ਤੁਮ੍ ਸਰਣਾਈ ਆਇਆ॥**
**ਉਤਰਿ ਗਇਓ ਮੇਰੇ ਮਨ ਕਾ ਸੰਸਾ**
**ਜਬ ਤੇ ਦਰਸਨੁ ਪਾਇਆ॥** (ਮ. ੫/੧੨੧੮)

ਜਦੋਂ ਤਕ ਜੀਵ ਪ੍ਰੀਤਮ ਵਾਹਿਗੁਰੂ ਜੀ ਦਾ ਦਰਸ਼ਨ ਨਹੀਂ ਕਰਦਾ, ਤਦ ਤਕ ਮਾਇਆ ਦੀ ਭੁੱਖ ਤ੍ਰੇਹ ਜ਼ੋਰ ਪਾਈ ਰੱਖਦੀ ਹੈ॥ ਦਰਸ਼ਨ ਦੀਦਾਰ ਕਰਦਿਆਂ ਹੀ ਮਨ ਵਾਹਿਗੁਰੂ ਜੀ ਦੀ ਯਾਦ ਵਿਚ ਗਿੱਝ ਜਾਂਦਾ ਹੈ ਤੇ ਇਉਂ ਖਿੜਦਾ ਹੈ, ਜਿਵੇਂ ਕੌਲ ਫੁੱਲ ਜਲ ਦੇ ਆਨੰਦ ਵਿਚ ਖਿੜਦਾ ਹੈ:

**ਜਬ ਲਗੁ ਦਰਸੁ ਨ ਪਰਸੈ ਪ੍ਰੀਤਮ ਤਬ ਲਗੁ ਭੂਖ ਪਿਆਸੀ॥**
**ਦਰਸਨੁ ਦੇਖਤ ਹੀ ਮਨੁ ਮਾਨਿਆ**
**ਜਲ ਰਸਿ ਕਮਲ ਬਿਗਾਸੀ॥** (ਮ. ੧/੧੧੯੭)

ਹੇ ਮਾਂ! ਜਦੋਂ ਦਾ ਮੈਂ ਪਰਮਾਤਮਾ ਦੇ ਚਰਨਾਂ ਦਾ ਆਸਰਾ ਲਿਆ ਹੈ, ਉਸ ਦਾ ਦਰਸ਼ਨ ਦੀਦਾਰ ਕਰਕੇ ਮੇਰਾ ਮਨ ਮੋਹਿਆ ਗਿਆ ਹੈ, ਮੇਰੇ ਅੰਦਰੋਂ ਭੈੜੀ ਮਤਿ ਰੁੜ੍ਹ ਗਈ ਹੈ:



**ਮਾਈ ਰੀ ਚਰਨਹ ਓਟ ਗਹੀ॥**
**ਦਰਸਨੁ ਪੇਖਿ ਮੇਰਾ ਮਨੁ ਮੋਹਿਓ ਦੁਰਮਤਿ ਜਾਤ ਬਹੀ॥**

(ਮ. ੫/੧੨੨੫)

ਗੁਰੂ ਜੀ ਦੀ ਮਿਹਰ ਨਾਲ ਮੈਂ ਪੰਜਾਂ ਦੀ ਮਾਰ ਤੋਂ ਬਚ ਗਿਆ ਹਾਂ॥ ਹੁਣ ਪੰਜਾਂ ਨਾਲੋਂ ਮੇਰਾ ਸਾਥ ਮੁੱਕ ਗਿਆ ਹੈ। ਮੇਰੇ ਅੰਦਰ ਜੋ ਵਾਹਿਗੁਰੂ ਜੀ ਲੁਕਿਆ ਪਿਆ ਸੀ, ਗੁਰੂ ਜੀ ਦੀ ਰਾਹੀਂ ਉਸ ਦਾ ਦਰਸ਼ਨ ਕਰਕੇ ਮੇਰੇ ਮਨ ਵਿਚ ਖ਼ੁਸ਼ੀਆਂ ਹੀ ਖ਼ੁਸ਼ੀਆਂ ਬਣ ਗਈਆਂ ਹਨ:

**ਅਬ ਮੋਰੋ ਪੰਚਾ ਤੇ ਸੰਗੁ ਤੂਟਾ॥**
**ਦਰਸਨੁ ਦੇਖਿ ਭਏ ਮਨ ਆਨੰਦ ਗੁਰ ਕਿਰਪਾ ਤੇ ਛੂਟਾ॥**

(ਮ. ੫/੧੨੧੦)

ਵੇਦ, ਕਤੇਬ ਤੇ ਸੰਸਾਰ ਤੇ ਹੋਰ ਸਾਰੀਆਂ ਦੱਸੀਆਂ ਜਾ ਰਹੀਆਂ ਉਸ ਦੀਆਂ ਜਨਾਉਣਹਾਰੀਆਂ ਕਲਾਂ ਦੇ ਹੱਦ ਬੰਨ੍ਹੇ ਤੋਂ ਭੀ ਬਾਹਰ ਡੁਲ੍ਹ ਡੁਲ੍ਹ ਪੈ ਰਿਹਾ ਹੈ, ਹਾਂ ਉਹ ਨਾਨਕ ਦਾ ਪਾਤਸ਼ਾਹ ਜ਼ਾਹਰਾ ਜ਼ਹੂਰ ਦਿੱਸ ਰਿਹਾ ਹੈ, ਕਿਉਂਕਿ ਉਹ ਪ੍ਰਤੱਖ ਤੇ ਅਸੀਮ ਹੈ:

**ਬੇਦ ਕਤੇਬ ਸੰਸਾਰ ਹਭਾ ਹੂੰ ਬਾਹਰਾ॥**
**ਨਾਨਕ ਕਾ ਪਾਤਸਾਹੁ ਦਿਸੈ ਜਾਹਰਾ॥** (ਮ. ੫/੩੯੭)

ਵੇਦ, ਕਿਤਾਬ, ਸੰਸਾਰ ਤੋਂ ਬਾਹਰ ਕਿਉਂ ਕਿਹਾ? ਕਿਆ ਓਹ ਵੇਦ ਕਿਤਾਬ ਸੰਸਾਰ ਵਿਚ ਨਹੀਂ ਹੈ? ਆਪ ਜੀ ਦਾ ਭਾਵ ਹੈ ਕਿ ਉਹ ਬੇਹੱਦ ਹੈ ਤੇ ਇਨ੍ਹਾਂ ਵਿਚ ਹੁੰਦਾ ਹੋਇਆ, ਇਨ੍ਹਾਂ ਤੋਂ ਬਾਹਰ ਵੀ ਹੈ। ਜੋ ਵਿਦਵਾਨ ਲੋਕ ਆਪਣੀ ਵਿਦਿਆ ਆਦਿ ਵਿਚ ਉਸ ਨੂੰ ਬੰਨ੍ਹਦੇ ਹਨ ਉਹ ਅਜੇ ਹੋਰ ਹੁੰਦਾ ਹੈ ਤੇ ਪ੍ਰਤੱਖ ਸਾਹਮਣੇ ਕੁਦਰਤ ਵਿਚ ਪਿਆ ਝਲਕਾਰੇ ਮਾਰਦਾ ਹੈ। ਉਹ ਕੇਵਲ ਅੰਦਰ ਹੀ ਨਹੀਂ ਬਾਹਰ ਵੀ ਹੈ:

**ਅੰਤਰਿ ਬਸੇ ਬਾਹਰਿ ਭੀ ਓਹੀ॥**
**ਨਾਨਕ ਦਰਸਨੁ ਦੇਖਿ ਸਭ ਮੋਹੀ॥** (ਮ. ੫/੨੯੪)

ਭਾਵ, ਜਿਸ ਨੇ ਪਰਮੇਸ਼ਰ ਨੂੰ ਜਾਣ ਲਿਆ ਹੈ ਤੇ ਸਮਝਦੇ ਹਨ ਕਿ ਸਾਡੇ ਅੰਦਰ ਭੀ ਤੇ ਬਾਹਰ ਵੀ ਉਹ ਹੀ ਵੱਸ ਰਿਹਾ ਹੈ। ਇਹ ਦਰਸ਼ਨ ਜਿਨ੍ਹਾਂ ਨੇ ਡਿੱਠਾ ਹੈ ਉਹ ਸਭ ਜਗਿਆਸੂ ਰੂਪ ਚੇਰੀਆਂ ਦਰਸ਼ਨ ਵਿਚ ਹੀ ਮੋਹੀਆਂ ਰਹਿੰਦੀਆਂ ਹਨ।

ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹਰੀ ਦੇ ਦਰਸ਼ਨ ਕਰਕੇ ਮਨ ਤ੍ਰਿਪਤ ਹੋ ਜਾਂਦਾ ਹੈ, ਫਿਰ ਮਿਲਣਾ ਵੀ ਸਹਿਜ ਸੁਭਾਵ ਭਾਵ ਸੁਖਾਲਾ ਹੋ ਜਾਂਦਾ ਹੈ:

**ਦਰਸਨੁ ਪੇਖਤ ਮਨੁ ਆਘਾਵੈ**
**ਨਾਨਕ ਮਿਲਣੁ ਸੁਭਾਈ ਜੀਉ॥** (ਮ. ੫/੯੮)

ਉਸ ਦਾ ਦਰਸ਼ਨ ਦੇਖਣ ਨਾਲ ਅਸੀਂ ਸੀਤਲ ਮਨ ਵਾਲੇ ਹੋ ਗਏ ਤੇ ਜਨਮ ਜਨਮ ਦੇ ਪਾਪ ਦੂਰ ਹੋ ਗਏ:

**ਦਰਸਨ ਦੇਖਿ ਸੀਤਲ ਮਨ ਭਏ॥**
**ਜਨਮ ਜਨਮ ਕੇ ਕਿਲਬਿਖ ਗਏ॥** (ਮ. ੫/੨੦੨)

ਭਗਤ ਨਾਮਦੇਉ ਜੀ ਆਖਦੇ ਹਨ ਕਿ ਜਦੋਂ ਮੈਨੂੰ ਨਾਮਦੇਵ ਨੂੰ ਸਤਿਗੁਰੂ ਮਿਲਿਆ, ਮੈਨੂੰ ਅੱਲਖ ਪ੍ਰਭੂ ਜੀ ਦੀ ਸੂਝ ਪੈ ਗਈ, ਮੈਨੂੰ ਰੱਬ ਜੀ ਮਿਲ ਪਿਆ:

**ਨਾਮਦੇਉ ਨਾਰਾਇਨੁ ਪਾਇਆ॥**
**ਗੁਰੁ ਭੇਟਤ ਅਲਖੁ ਲਖਾਇਆ॥** (ਨਾਮਦੇਵ ਜੀ/੮੭੪)

ਸ੍ਰੀ ਗੁਰੂ ਨਾਨਕ ਦੇਵ ਜੀ ਆਖਦੇ ਹਨ ਕਿ ਜਿਸ ਜਨ ਨੇ ਨਾਮ ਨੂੰ ਅਰਾਧਿਆ ਹੈ ਉਸ ਨੂੰ ਅਰਾਧਨ ਦੁਆਰਾ ਹੀ ਹਰੀ ਮਿਲ ਪਿਆ ਹੈ:

**ਜਨ ਨਾਨਕ ਨਾਮੁ ਆਰਾਧਿਆ ਆਰਾਧਿ ਹਰਿ ਮਿਲਿਆ॥**
(ਮ. ੪/੪੫੦)

ਸ੍ਰੀ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਹਰੀ ਨਾਲ ਮਨ ਪਤੀਜ ਗਿਆ ਹੈ, ਕਿਉਂਕਿ ਉਹ ਹਰੀ ਪ੍ਰਭੂ ਅੱਖਾਂ ਨਾਲ ਵੇਖ ਲਿਆ ਹੈ:

**ਕਹੁ ਨਾਨਕ ਹਰਿ ਸਿਉ ਮਨੁ ਮਾਨਿਆ**
**ਸੋ ਪ੍ਰਭੁ ਨੈਣੀ ਡੀਠਾ॥** (ਮ. ੫/੪੫੨)

ਗੁਰੂ ਸਾਹਿਬ ਜੀ ਆਖਦੇ ਹਨ ਜਿਸ ਕਰਕੇ ਪ੍ਰਭੂ ਦੇ ਦਰਸ਼ਨਾਂ ਲਈ ਜਨਮ ਧਾਰਿਆ ਸੀ, ਉਹ ਪ੍ਰਭੂ ਆਪਣੇ ਅੰਗ ਸੰਗ ਵੇਖ ਲਿਆ, ਜਿਨ੍ਹਾਂ ਨੇ ਉਸ ਵਾਹਿਗੁਰੂ ਜੀ ਨੂੰ ਜਲ ਵਿਚ, ਥਲ ਵਿਚ, ਧਰਤੀ ਵਿਚ, ਆਕਾਸ਼ ਵਿਚ ਸਾਰੇ ਭਰਪੂਰ ਵੇਖ ਲਿਆ। ਅਕਾਲ ਪੁਰਖ! ਆਪਣੀ ਕਿਰਪਾ ਦ੍ਰਿਸ਼ਟੀ ਨਾਲ ਉਨ੍ਹਾਂ ਨੂੰ ਕ੍ਰਿਤਾਰਥ ਕਰ ਦੇਂਦਾ ਹੈ:

**ਜਿਸੁ ਕਾਰਣਿ ਤਨੁ ਧਾਰਿਆ ਸੋ ਪ੍ਰਭੁ ਡਿਠਾ ਨਾਲਿ॥**
**ਜਲਿ ਥਲਿ ਮਹੀਅਲਿ ਪੂਰਿਆ**
**ਪ੍ਰਭ ਆਪਣੀ ਨਦਰਿ ਨਿਹਾਲਿ॥** (ਮ. ੫/੪੮)

ਗੁਰੂ ਕਿਰਪਾ ਦੁਆਰਾ ਨਾਮ ਸਿਮਰਨ ਨਾਲ ਜਨਮ ਜਨਮ ਦੇ ਕੀਤੇ ਕਰਮਾਂ ਦੀ ਮੈਲ ਕੱਟੀ ਜਾਂਦੀ ਹੈ, ਸ਼ੋਕ ਤੇ ਸੰਤਾਪ ਦੂਰ ਹੋ ਜਾਂਦੇ ਹਨ। ਫਿਰ ਤਨ ਧਾਰਨ ਦਾ ਕੋਈ ਕਾਰਨ ਹੈ, ਭਾਵ ਪ੍ਰਯੋਜਨ ਹੈ, ਉਹ ਹੈ ਅਕਾਲ ਪੁਰਖ! ਵਾਹਿਗੁਰੂ ਜੀ ਦੇ ਦਰਸ਼ਨ! ਨਾਮ ਸਿਮਰਨ ਨਾਲ ਉਹ ਵਾਹਿਗੁਰੂ ਅੰਗ ਸੰਗ ਦਿਸਣ ਲਗ ਪੈਂਦਾ ਹੈ। ਇਨ੍ਹਾਂ ਨੈਣਾਂ ਨਾਲ ਨਹੀਂ ਅੰਤਰ ਆਤਮੇ ਪ੍ਰਤੀਤੀ ਨਾਲ। ਫਿਰ ਉਹ ਬਾਹਰ ਜਿਮੀਂ ਅਸਮਾਨ, ਜਲ, ਥਲ ਵਿਚ ਵਿਆਪਕ ਪ੍ਰਤੀਤ ਦੇਣ ਲੱਗ ਜਾਂਦਾ ਹੈ:

**ਅੰਤਰਿ ਬਸੇ ਬਾਹਰਿ ਭੀ ਓਹੀ॥** (ਪੰਨਾ ੨੯੪)



ਓਹੀ ਕੌਣ?

**ਕਲਾ ਧਾਰਿ ਜਿਨਿ ਸਗਲੀ ਮੋਹੀ॥** (ਪੰਨਾ ੨੯੪)

ਜਦ ਵਾਹਿਗੁਰੂ ਜੀ ਕੀ ਸਾਖਿਆਤਕਾਰਤਾ ਹੋ ਗਈ ਤਾਂ ਸਾਰੇ ਰਸ, ਸਾਰੇ ਆਨੰਦ, ਸਾਰੇ ਸਹਿਜ ਪਦ ਦੇ ਅਨੰਦ ਆ ਗਏ, ਤੇ ਸਾਰੇ ਅਮੋਲਕ ਪਦਾਰਥਾਂ ਤੋਂ ਵਧੀਕ ਅਮੋਲਕਤਾ ਪਰਾਪਤ ਹੋ ਗਈ ਜੋ 'ਅਮੁਲ' ਦੇ ਦਰਜੇ ਤੇ ਪਹੁੰਚ ਗਏ।

ਸ੍ਰੀ ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ ਕਿ ਮੇਰਾ ਸੁਭਾਗ ਹੋਇਆ ਹੈ ਕਿ ਸੰਤ ਗੁਰੂ ਜੀ ਨੇ ਮੈਨੂੰ ਪ੍ਰਭੂ ਮਿਲਾ ਦਿੱਤਾ ਹੈ, ਹਾਂ ਕਦੇ ਨਾ ਨਾਸ਼ ਹੋਣੇ ਵਾਲਾ ਪ੍ਰਭੂ ਮੈਂ ਘਰ ਵਿਚੋਂ ਹੀ ਪਾ ਲਿਆ ਹੈ:

**ਭਾਗੁ ਹੋਆ ਗੁਰਿ ਸੰਤੁ ਮਿਲਾਇਆ॥**
**ਪ੍ਰਭੁ ਅਬਿਨਾਸੀ ਘਰ ਮਹਿ ਪਾਇਆ॥** (ਮ. ੫/੯੭)

ਸਤਿਗੁਰੂ ਜੀ ਨੇ ਜਿਸ ਪ੍ਰਾਣੀ ਦੀਆਂ ਮੋਹ ਮਾਇਆ ਦੀਆਂ ਫਾਹੀਆਂ ਕੱਟ ਦਿੱਤੀਆਂ, ਪ੍ਰਭੂ-ਚਰਨਾਂ ਤੋਂ ਵਿਛੁੜਦੇ ਉਸ ਨੂੰ ਲਿਆ ਕੇ ਪ੍ਰਭੂ ਦੇ ਵਿਚ ਮੇਲ ਦਿੱਤਾ:

**ਕਹੁ ਨਾਨਕ ਗੁਰਿ ਬੰਧਨ ਕਾਟੇ**
**ਬਿਛੁਰਤ ਆਨਿ ਮਿਲਾਇਆ॥** (ਮ. ੫/੧੨੧੮)

ਭਗਤ ਜਨਾਂ ਦੀ ਬਾਣੀ ਅੰਮ੍ਰਿਤ ਵਰਗੀ ਮਿੱਠੀ ਹੁੰਦੀ ਹੈ। ਹੇ ਮੇਰੀ ਜਿੰਦੇ! ਜੇ ਮਨ ਨਾਲ ਸੁਣੀਏ ਤਾਂ ਹਰੀ ਵਿਚ ਲਿਵ ਲੁਆ ਦਿੰਦੀ ਹੈ। ਫਿਰ ਐਉਂ ਸਹੀ ਹੁੰਦਾ ਹੈ ਕਿ ਚਿਰਾਂ ਦਾ ਵਿਛੁੜਿਆ ਵਾਹਿਗੁਰੂ ਪਰਾਪਤ ਹੋ ਗਿਆ ਹੈ ਤੇ ਸਹਿਜ ਸੁਭਾ ਹੀ ਗਲੇ ਨਾਲ ਆ ਮਿਲਿਆ ਹੈ:

**ਅੰਮ੍ਰਿਤੁ ਬਾਣੀ ਭਗਤ ਜਨਾ ਕੀ ਮੇਰੀ ਜਿੰਦੁੜੀਏ**
**ਮਨਿ ਸੁਣੀਐ ਹਰਿ ਲਿਵ ਲਾਏ ਰਾਮ॥**
**ਚਿਰੀ ਵਿਛੁੰਨਾ ਹਰਿ ਪ੍ਰਭੁ ਪਾਇਆ**
**ਗਲਿ ਮਿਲਿਆ ਸਹਜਿ ਸੁਭਾਏ ਰਾਮ॥** (ਮ. ੪/੫੩੮)

ਭਾਵ, ਨਾਮ ਰਸੀਆਂ ਦੇ ਲੱਛਣ ਦੱਸੇ ਤੇ ਉਨ੍ਹਾਂ ਨੂੰ ਵਾਹਿਗੁਰੂ ਜੀ ਦੀ ਸਾਪਰਤੱਖ ਪਰਾਪਤੀ ਦਾ ਰੂਪ ਦੱਸਿਆ ਹੈ।

ਹੇ ਸਿੱਖ ਰੂਪੀ ਸਖੀ! ਮੈਂ ਉੱਚਾ ਮੋਹਨ! ਵਾਹਿਗੁਰੂ ਦੇਖਿਆ ਹੈ, ਉਹ ਨਿਰਾ ਉੱਚਾ ਹੀ ਨਹੀਂ, ਉਹ ਸਭ ਤੋਂ ਉੱਚਾ ਹੈ। ਅਸਾਂ ਬਹੁਤ ਢੂੰਡਿਆ ਹੈ, ਉਸ ਦੇ ਤੁੱਲ ਦਾ ਹੋਰ ਕੋਈ ਨਹੀਂ ਲੱਗਦਾ। ਭਾਵ ਉਸ ਦੀ ਤੁਲਨਾ ਨੂੰ ਹੋਰ ਕੋਈ ਨਹੀਂ ਪਹੁੰਚਦਾ:

**ਮੈ ਪੇਖਿਓ ਰੀ ਊਚਾ ਮੋਹਨੁ ਸਭ ਤੇ ਊਚਾ॥**
**ਆਨ ਨ ਸਮਸਰਿ ਕੋਊ ਲਾਗੈ**
**ਢੂਢਿ ਰਹੇ ਹਮ ਮੂਚਾ॥ ਰਹਾਉ॥** (ਮ. ੫/੫੩੪)

ਅਕਾਲ ਪੁਰਖ ਮਨ ਨੂੰ ਮੋਹ ਲੈਣ ਵਾਲਾ ਅਨੰਤ ਹੈ, ਪਹੁੰਚ ਤੋਂ ਪਰੇ ਹੈ, ਊਚਾ ਕਹੋ ਤਾਂ ਅੱਪੜ ਨਹੀਂ ਸਕੀਦਾ, ਡੂੰਘਾ ਕਹੋ ਤਾਂ ਅਗਾਧ ਹੈ, ਅੰਦਾਜ਼ਾ ਕੋਈ ਲੱਗ ਨਹੀਂ ਸਕਦਾ, ਕਿਸੇ ਦੇ ਬਦਲੇ ਮਿਲ ਨਹੀਂ ਸਕਦਾ। ਅਨੇਕਾਂ ਨੇ ਖੋਜ ਕੀਤੀ, ਅਨੇਕਾਂ ਨੇ ਤਪ ਆਦਿ ਸਾਧਨ ਕੀਤੇ ਪਰ ਪੁੱਜ ਨਹੀਂ ਸਕੇ। ਜਦ ਉਸੇ ਦੀ ਮੇਹਰ ਨਾਲ ਸਾਧ ਮਿਲਿਆ ਤਾਂ ਉਸ ਦੀ ਸੰਗਤਿ ਵਿਚ ਮੋਹਨ ਪ੍ਰਭੂ ਦਾ ਰਸ ਪਰਮਾਨੰਦ ਪਰਾਪਤ ਹੋਇਆ।



ਸ੍ਰੀ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਹਰੀ ਨਾਲ ਮਨ ਪਤੀਜ ਗਿਆ ਹੈ, ਕਿਉਂਕਿ ਉਹ ਹਰੀ ਪ੍ਰਭੂ ਅੱਖਾਂ ਨਾਲ ਵੇਖ ਲਿਆ ਹੈ:

**ਕਹੁ ਨਾਨਕ ਹਰਿ ਸਿਉ ਮਨ ਮਾਨਿਆ**
**ਸੋ ਪ੍ਰਭੁ ਨੈਣੀ ਡੀਠਾ॥** (ਮ. ੫/੪੫੨)

ਗੁਰੂ ਕਿਰਪਾ ਦੁਆਰਾ ਨਾਮ ਸਿਮਰਨ ਨਾਲ ਰਸ ਪਰਾਪਤ ਹੋਇਆ। ਇਹ ਰਸ ਮਨ ਵਿਚ ਵੱਸ ਗਿਆ, ਜਿਸ ਕਰਕੇ ਸਹਿਜ ਅਵਸਥਾ ਜਾਂ ਗਿਆਨ ਪਰਾਪਤ ਹੋ ਗਿਆ। ਇਹ ਗਿਆਨ ਮਨੋਵਿਗਿਆਨ ਮਾਤਰ ਨਹੀਂ ਸੀ, ਇਹ ਵਾਹਿਗੁਰੂ ਜੀ ਦੇ ਪਰਤੱਖ ਦਰਸ਼ਨ ਸਨ, ਉਸ ਮਾਲਕ ਪ੍ਰੀਤਮ ਦਾ ਸਾਖਿਆਤਕਾਰ ਸੀ। ਸਾਖਿਆਤਕਾਰਤਾ ਵੀ ਨਿਰੀ ਯੁਕਤੀਆਂ ਦੇ ਸਿਧਾਂਤ ਮਾਤਰ ਨਹੀਂ ਸਨ ਉਹ ਸੀ

ਆਨੰਦਮਈਅਤਾ। ਉਹ ਆਨੰਦਮਈਅਤਾ ਕੇਵਲ ਨਿਰਾ ਮਾਨਸਿਕ ਕਿ ਬੁੱਧੀ ਦਾ ਕਿ ਸਤੋ ਭਾਵ ਦਾ ਆਨੰਦ ਨਹੀਂ ਸੀ, ਉਹ ਤਾਂ ਅਨੰਦ ਰੂਪਤਾ ਸੀ।

ਸ੍ਰੀ ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ ਕਿ ਜਿਨ੍ਹਾਂ ਪੁਰਖਾਂ ਦੇ ਮਨ ਵਿਚ ਹਰੀ ਹਰਿ ਨਾਮ ਵੱਸ ਗਿਆ ਹੈ ਉਹ ਹਰੀ ਨਾਲ ਮਿਲ ਕੇ ਹਰੀ ਰੂਪ ਹੋ ਗਿਆ ਹੈ:

**ਜਨ ਨਾਨਕੁ ਹਰਿ ਹਰਿ ਹੋਇਆ,**
**ਹਰਿ ਹਰਿ ਮਨਿ ਵੁਠਾ॥** (ਮ. ੪/੪੫੧)

ਇਸ ਮਹਾਂਵਾਕ ਵਿਚ ਗੁਰਸਿੱਖ ਦੀ ਸਭ ਤੋਂ ਉੱਚੀ ਪਰਾਪਤੀ ਦੱਸੀ ਹੈ, ਉਹ ਹੈ ਵਾਹਿਗੁਰੂ ਜੀ ਦੇ ਰੂਪ ਵਿਚ ਸਮਾ ਜਾਣਾ। ਜਿਨ੍ਹਾਂ ਦੇ ਮਨ ਵਿਚ ਨਾਮ ਵੱਸ ਜਾਂਦਾ ਹੈ ਉਹ ਵਾਹਿਗੁਰੂ ਰੂਪ ਹੋ ਜਾਂਦੇ ਹਨ।

ਜਿਸ ਤੇ ਗੁਰੂ ਜੀ ਤੁਠੇ ਹਨ ਉਸ ਨੇ ਪ੍ਰਭੂ ਪਾਇਆ ਹੈ ਤੇ ਉਸ ਦੇ ਧੱਕੇ ਧੋੜੇ ਮੁੱਕ ਗਏ ਹਨ, ਕਿਉਂਕਿ ਹਰੀ ਦਾ ਜਨ ਹਰੀ ਹਰਿ ਹੋ ਗਿਆ ਹੈ, ਹਾਂ ਨਾਨਕ ਨੂੰ ਹਰੀ ਨੇ ਇਕਮਿਕ ਕਰ ਲਿਆ ਹੈ:

**ਗੁਰ ਤੁਠੈ ਹਰਿ ਪਾਇਆ ਚੂਕੇ ਧਕ ਧਕੇ॥**
**ਹਰਿ ਜਨੁ ਹਰਿ ਹਰਿ ਹੋਇਆ ਨਾਨਕ ਹਰਿ ਇਕੇ॥** (ਮ. ੪/੪੪੯)

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਦਿੱਲੀ ਦੇ ਪਾਤਸ਼ਾਹ ਨੂੰ ਦ੍ਰਿਸ਼ਟਾਂਤ ਦੇ ਕੇ ਦੱਸਿਆ ਹੈ ਕਿ ਲੋਹੇ ਦਾ ਗੋਲਾ ਅਗਨੀ ਵਿਚ ਤਪਕੇ ਲਾਲ ਸੂਹਾ, ਅਗਨੀ ਦਾ ਰੂਪ ਹੋ ਜਾਂਦਾ ਹੈ, ਐਉਂ ਹਰੀ ਜਨ ਹਰੀ ਵਿਚ ਰੱਤਾ ਹੋ ਕੇ ਹਰੀ ਰੂਪ ਹੋ ਜਾਂਦਾ ਹੈ। ਦਸਮੇ ਪਾਤਸ਼ਾਹ ਜੀ ਦਾ ਵਾਕ ਹੈ:



**॥ ਦੋਹਰਾ॥**

**ਹਰਿ ਹਰਿ ਜਨ ਦੁਇ ਏਕ ਹੈ ਬਿਬ ਬਿਚਾਰ ਕਛੁ ਨਾਹਿ॥**
**ਜਨ ਤੇ ਉਪਜ ਤਰੰਗ ਜਿਉ ਜਲ ਹੀ ਬਿਖੈ ਸਮਾਹਿ॥**

(ਬਚਿਤ੍ਰ ਨਾਟਕ, ਪਾ. ੧੦)

ਸਿਧ, ਯੋਗੀ, ਮਨੁੱਖ, ਦੇਵਤਾ ਤੇ ਦੈਂਤ ਇਕ ਤਿਲ ਮਾਤ੍ਰ ਭੀ ਉਸ ਦੇ ਭੇਦ ਨੂੰ ਨਹੀਂ ਪਾ ਸਕੇ। ਪਰ ਪ੍ਰੇਮਾ-ਭਗਤੀ ਦੇ ਰਸ ਨੂੰ ਲੈਂਦੇ ਹੋਏ ਪ੍ਰੇਮੀ ਭਗਤ ਆਪਣੇ ਪਿਆਰੇ ਪ੍ਰਭੂ ਜੀ ਦੇ ਦਰਸ਼ਨ ਵਿਚ ਪ੍ਰੀਤ ਦੁਆਰਾ ਜਾ ਸਮਾਉਂਦੇ ਹਨ:

**ਸਿਧ ਮਨੁਖ ਦੇਵ ਅਰੁ ਦਾਨਵ ਇਕ ਤਿਲੁ ਤਾਕੋ ਮਰਮੁ ਨ ਪਾਵਤ॥**
**ਪ੍ਰਿਅ ਪ੍ਰਭ ਪ੍ਰੀਤ ਪ੍ਰੇਮ ਰਸ ਭਗਤੀ**
**ਹਰਿ ਜਨ ਤਾ ਕੈ ਦਰਸਿ ਸਮਾਵਤ॥**

(ਮ. ੫/੧੩੮੮)

ਦਾਸ ਨਾਨਕ ਨੂੰ ਸਤਿਗੁਰੂ ਨੇ ਹਰੀ ਨਾਲ ਮੇਲ ਦਿੱਤਾ ਹੈ, ਜਿਹੜਾ ਸਤਿਗੁਰੂ ਕਿ ਆਪ ਬਨਵਾਲੀ ਹਰੀ ਨਾਲ ਮਿਲਿਆ ਹੋਇਆ ਹੈ:

**ਜਨ ਨਾਨਕ ਸਤਿਗੁਰੁ ਮੇਲਿ ਹਰਿ ਹਰਿ ਮਿਲਿਆ ਬਨਵਾਲੀ॥**

(ਮ. ੪/੪੪੯)

ਉਹ ਦਿਨ ਸਫ਼ਲ ਹੋ ਗਿਆ, ਉਹ ਰਾਤ ਸੋਹਣੀ ਹੋ ਗਈ, ਅਨੰਦ ਮੰਗਲ ਤੇ ਵੱਧ ਤੋਂ ਵੱਧ ਰਸ ਮਿਲ ਗਿਆ। ਮੇਰੇ ਗੋਬਿੰਦ ਤੇ ਗੋਪਾਲ ਜੀ ਪ੍ਰਗਟ ਹੋਏ, ਉਨ੍ਹਾਂ ਦੇ ਗੁਣ ਮੈਂ ਕਿਸ ਰਸਨਾ ਨਾਲ ਵਰਣਨ ਕਰਾਂ:

**ਸਫਲਾ ਸੁ ਦਿਨਸ ਰੈਣੇ ਸੁਹਾਵੀ ਅਨਦ ਮੰਗਲ ਰਸੁ ਘਨਾ॥**
**ਪ੍ਰਗਟੇ ਗੁਪਾਲ ਗੋਬਿੰਦ ਲਾਲਨ ਕਵਨ ਰਸਨਾ ਗੁਣ ਭਨਾ॥**

(ਮ. ੫/੫੪੩)

ਹੇ ਮੇਰੇ ਊਠ ਵਾਂਙੂ ਪਰਦੇਸੀ ਪਰ ਮੇਰੇ ਸੱਜਣ ਮਨ! ਦੇਖ ਜਿਨ੍ਹਾਂ ਨੇ ਇਸ ਜਗਤ ਵਿਚ ਹਰਿ ਨਾਮ ਰੂਪੀ ਖਰਚ ਪੱਲੇ ਬੰਨ੍ਹ ਲਿਆ ਉਹਨਾਂ ਨੇ ਦਰਗਾਹੇ ਪਤਿ ਪਰਾਪਤ ਕੀਤੀ ਹੈ। ਹਰੀ ਨੇ ਆਪ ਦਰਗਾਹ ਵਿਚ ਉਨ੍ਹਾਂ ਨੂੰ ਸਿਰੋਪਾਉ ਪਹਿਨਾਇਆ ਹੈ, ਹਾਂ ਹਰੀ ਨੇ ਆਪ ਉਨ੍ਹਾਂ ਨੂੰ ਆਪਣੇ ਗਲ ਲਾ ਲਿਆ ਹੈ:

**ਮਨ ਕਰਹਲਾ ਮੇਰੇ ਸਾਜਨਾ ਹਰਿ ਖਰਚੁ ਲੀਆ ਪਤਿ ਪਾਇ॥**
**ਹਰਿ ਦਰਗਹ ਪੈਨਾਇਆ ਹਰਿ ਆਪਿ ਲਇਆ ਗਲਿ ਲਾਇ॥**

(ਮ. ੪/੨੩੪)

ਨਾਮ ਆਰਾਧਣ, ਅਰਦਾਸ, ਹਰਿ ਜਸ ਤੇ ਸਤਿਸੰਗ ਵਾਲੇ ਨੂੰ ਨਾਮੀ ਅਕਾਲ ਪੁਰਖ ਜੀ ਸਾਖਿਆਤਕਾਰ ਹੋਣਾ ਹੈ, ਜਿਸ ਨਾਲ ਭਰਮ ਮਿਟ ਜਾਣਾ ਹੈ:



– **ਭਰਮੁ ਭੁਲਾਵਾ ਮਿਟਿ ਗਇਆ ਪ੍ਰਭ ਪੇਖਤ ਨੇਤਿ॥**

(ਮ. ੫/੮੧੦)

– **ਭ੍ਰਮ ਭੀਤ ਖੋਈਐ ਸਹਜਿ ਸੋਈਐ**
**ਪ੍ਰਭ ਪਲਕ ਪੇਖਤ ਨਵ ਨਿਧੇ॥** (ਮ. ੫/੫੪੩)

ਗੁਰੂ ਕਿਰਪਾ ਦੁਆਰਾ ਜਦੋਂ ਅੰਦਰ ਵਾਹਿਗੁਰੂ ਜੀ ਦੀ ਲਖਤਾ ਹੋ ਜਾਂਦੀ ਹੈ ਤਾਂ ਉਸ ਦੇ ਸਰਬ ਥਾਂਈ ਸਦਾ ਮੌਜੂਦ ਹੋਣੇ ਦਾ ਅਨੁਭਵ ਵੀ ਖੁੱਲ੍ਹ ਜਾਂਦਾ ਹੈ। ਐਉਂ ਸਾਰੇ ਸਮਾ ਰਿਹਾ ਸੁਆਮੀ ਪਰਗਟ ਹੋ ਜਾਂਦਾ ਹੈ:

**ਜਹਾ ਦੇਖਾ ਤਹਾ ਸੁਆਮੀ ਪਾਰਬ੍ਰਹਮ ਸਭ ਠਾਏ॥** (ਮ. ੫/੫੪੨)

ਭਗਤ ਕਬੀਰ ਜੀ ਵਾਵੇ ਦੁਆਰਾ ਹੀ ਦੱਸਦੇ ਹਨ ਕਿ ਉਸ ਪ੍ਰਭੂ ਨੂੰ ਜਾਣ ਲਈਏ, ਭਾਵ ਉਸ ਦਾ ਗਿਆਨ ਪਰਾਪਤ ਕਰ ਲਈਏ, ਉਸ ਦੇ ਜਾਣਿਆਂ ਇਹ ਜੀਵ ਉਸ ਨਾਲ ਅਭੇਦ ਹੋ ਜਾਂਦਾ ਹੈ। ਇਹ ਜੀਵ ਅਤੇ ਉਹ ਬ੍ਰਹਮ ਜਦ ਮਿਲ ਜਾਂਦੇ ਹਨ ਤਦੋਂ ਮਿਲਦਿਆਂ ਨੂੰ ਜਾਂ ਮਿਲਿਆਂ ਅਰਥਾਤ ਇਕ ਹੋਇਆਂ ਨੂੰ ਕੋਈ ਪਛਾਣ ਨਹੀਂ ਸਕਦਾ ਕਿ ਏਹ ਦੋ ਹਨ:

**ਵਾਵਾ ਵਾਹੀ ਜਾਨੀਐ ਵਾ ਜਾਨੇ ਇਹੁ ਹੋਇ॥**
**ਇਹੁ ਅਰੁ ਓਹੁ ਜਬ ਮਿਲੈ ਤਬ ਮਿਲਤ ਨ ਜਾਨੈ ਕੋਇ॥**

(ਕਬੀਰ ਜੀ/੩੪੨)

ਇਸ ਮਹਾਂਵਾਕ ਦਾ ਭਾਵ ਕਬੀਰ ਜੀ ਦੇ ਆਪਣੇ ਵਾਕ ਤੋਂ ਸਫੁਟ ਹੋ ਜਾਂਦਾ ਹੈ ਜੋ ਇਹ ਹੈ:

**ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗ ਪਾਨੀ॥**
**ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ॥**

(ਕਬੀਰ ਜੀ/੯੬੯)

ਭਾਵ, ਰਾਮ ਤੇ ਕਬੀਰ ਲੱਖਤਾ ਵਿਚ, ਅਨੁਭਵਤਾ ਵਿਚ ਆ ਕੇ ਇਕ ਹੋਏ ਹਨ, ਹੁਣ ਲੱਖਤਾ ਵਿਹੂਣੇ ਉਸ ਨੂੰ ਕਿਵੇਂ ਜਾਣ ਸਕਦੇ ਹਨ? ਪਦ ਪਿਆ ਹੈ 'ਕੋਇ'। ਸੋ ਲਖਤਾ ਵਾਲੇ ਤਾਂ ਜਾਣਦੇ ਹਨ ਕਿ ਜੋ ਹਾਲਤ ਕਬੀਰ ਤੇ ਗੁਜਰੀ ਉਹਨੂੰ ਕਬੀਰ ਹੀ ਜਾਣਦਾ ਹੈ, ਹੋਰ ਕੋਈ ਚਾਹੇ ਪਾਸ ਬੈਠਾ ਹੋਵੇ ਨਹੀਂ ਜਾਣ ਸਕਦਾ।

ਜਿਸ ਨੇ ਪੈਦਾ ਕੀਤਾ ਸੀ ਉਸ ਨੂੰ ਪਛਾਣ ਲਿਆ ਹੈ, ਆਪੇ ਨਹੀਂ ਉਸ ਵਾਹਿਗੁਰੂ ਜੀ ਨੇ ਕਿਰਪਾ ਕਰਕੇ ਆਪੇ ਆਪਣੇ ਨਾਲ ਮਿਲਾ ਲਿਆ ਹੈ। ਬਾਂਹੋਂ ਫੜਕੇ ਅਕਾਲ ਪੁਰਖੁ! ਜੀ ਨੇ ਆਪਣਾ ਕਰ ਲਿਆ ਹੈ:

**ਸੋਈ ਪਛਾਤਾ ਜਿਨਹਿ ਉਪਾਇਆ॥**
**ਕਰਿ ਕਿਰਪਾ ਪ੍ਰਭਿ ਆਪਿ ਮਿਲਾਇਆ॥**
**ਬਾਹ ਪਕਰਿ ਲੀਨੋ ਕਰਿ ਅਪਨਾ॥** (ਮ. ੫/੧੮੪)

ਨਾਮ ਸਿਮਰਨ ਜਗਿਆਸੂ ਨੂੰ 'ਅੰਤ' ਦੇ ਅੰਤ ਉੱਤੇ ਲੈ ਜਾਂਦਾ ਹੈ। ਅੱਗੋਂ ਅਨੰਤ ਹੈ। ਅਨੰਦ ਵਿਚ ਆਪੂੰ ਛਾਲ ਨਹੀਂ ਵੱਜਦੀ। ਉਥੋਂ ਤਾਂ 'ਵਾਹਿਗੁਰੂ ਜੀ' ਆਪ ਆਪਣੇ ਕਿਸੇ ਕਿਰਪਾ ਕਟਾਖਿਆ ਨਾਲ ਖਿੱਚ ਲੈਂਦਾ ਹੈ:

– **ਜਿਨੀ ਤੇਰਾ ਨਾਮੁ ਧਿਆਇਆ ਤਿਨ ਕਉ ਸਦਿ ਮਿਲੇ॥**

(ਮ. ੧/੯੯੯)

– **ਬਾਂਹ ਪਕੜਿ ਠਾਕੁਰਿ ਹਉ ਘਿਧੀ...॥** (ਮ. ੫/੭੦੪)

ਹਾਂ ਇਹ ਮਿਹਰਾਂ ਵਾਲੇ ਦੀ ਮਿਹਰ ਦਾ ਕ੍ਰਿਸ਼ਮਾ ਹੈ:

**ਨਾਨਕ ਸਾ ਕਰਮਾਤਿ ਸਾਹਿਬ ਤੁਠੇ ਜੋ ਮਿਲੈ॥** (ਮ. ੨/੪੭੪)

ਇਹ ਕਦਰ ਹੈ:

**ਨਾਨਕ ਨਦਰੀ ਨਦਰਿ ਨਿਹਾਲ॥** (ਜਪੁਜੀ)

ਹੇ ਪ੍ਰੀਤਮ! ਜਿਨ੍ਹਾਂ ਨੂੰ ਤੂੰ ਆਪਣੇ ਬਣਾ ਲਿਆ ਹੈ ਉਹਨਾਂ ਨੂੰ ਤੂੰ ਆਪ ਹੀ ਮਿਲ ਪਿਉਂ। ਉਹਨਾਂ ਤੋਂ ਆਪਣਾ ਜਸ ਸੁਣ ਕੇ ਤੂੰ ਆਪ ਹੀ ਮੋਹਿਆ ਗਿਓਂ:

**ਜੋ ਤਉ ਕੀਨੇ ਆਪਣੇ ਤਿਨਾ ਕੂੰ ਮਿਲਿਓਹਿ॥**
**ਆਪੇ ਹੀ ਆਪਿ ਮੋਹਿਓਹੁ ਜਸੁ ਨਾਨਕ ਆਪਿ ਸੁਣਿਓਹਿ॥**

(ਮ. ੫/੮੧)

ਅਕਾਲ ਪੁਰਖ! ਵਾਹਿਗੁਰੂ ਜੀ ਆਪੇ ਭਗਤ ਬਣਾਉਂਦਾ ਹੈ, ਆਪ ਉਨ੍ਹਾਂ

ਨੂੰ ਅਪਣਾਉਂਦਾ ਹੈ, ਆਪੇ ਉਨ੍ਹਾਂ ਨੂੰ ਮਿਲਦਾ ਹੈ ਤੇ ਆਪ ਹੀ ਉਨ੍ਹਾਂ ਤੋਂ ਆਪਣਾ ਜਸ ਸੁਣਦਾ ਹੈ। ਫੇਰ ਉਨ੍ਹਾਂ ਦੇ ਪ੍ਰੇਮ ਨਾਲ ਆਪ ਉਨ੍ਹਾਂ ਤੇ ਇੰਨਾ ਰੀਝਦਾ ਹੈ ਕਿ ਮਾਨੋ ਠੱਗਿਆ ਜਾਂਦਾ ਹੈ।

ਵਾਹਿਗੁਰੂ ਜੀ! ਆਪ ਭਗਤੀ ਦਾ ਪਿਆਰਾ ਹੈ, ਭਾਵ ਸਭ ਕਿਸੇ ਨੂੰ ਰਸ, ਅਨੰਦ ਵਾਹਿਗੁਰੂ ਜੀ ਦਾ ਹੈ, ਪਰ ਵਾਹਿਗੁਰੂ ਜੀ ਨੂੰ ਰਸ ਪ੍ਰੇਮਾ ਭਗਤੀ ਦਾ ਹੈ:

**ਨਾਨਕ ਭਗਤਿ ਪ੍ਰਿਅ ਹੋ॥** (ਮ. ੫/੨੧੩)

ਭਾਵ, ਅਕਾਲ ਪੁਰਖ ਭਗਤੀ ਦਾ ਰਸ ਲੈਂਦਾ ਹੈ। ਉਸ ਨੂੰ ਭਗਤੀ ਦਾ ਰਸ ਪਿਆਰਾ ਲੱਗਦਾ ਹੈ, ਭਗਤੀ ਦਾ ਨਿਵਾਸ ਭਗਤਾਂ ਵਿਚ ਹੁੰਦਾ ਹੈ, ਤਾਂਤੇ ਉਹ ਭਗਤਾਂ ਦੀ ਭਗਤੀ ਦੇ ਰਸ ਦਾ ਪਿਆਰਾ ਹੈ। ਜੈਸਾ ਕਿ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਵਿਚ ਵਾਹਿਗੁਰੂ ਜੀ ਫੁਰਮਾਉਂਦਾ ਹੈ ਕਿ ਮੇਰੀ ਬੱਧੀ ਹੋਈ ਨੂੰ ਮੇਰਾ ਭਗਤ ਖੋਲ੍ਹ ਲੈਂਦਾ ਹੈ, ਪਰ ਜਦੋਂ ਮੇਰਾ ਭਗਤ ਮੇਰੇ ਨਾਲ ਪ੍ਰੇਮ ਦੀ ਗੰਢ ਬੰਨ੍ਹਦਾ ਹੈ ਉਹ ਮੈਥੋਂ ਖੁੱਲ੍ਹ ਨਹੀਂ ਸਕਦੀ। ਜੇ ਮੇਰਾ ਭਗਤ ਇਕ ਵਾਰੀ ਮੈਨੂੰ ਫੜਕੇ ਬੰਨ੍ਹ ਲਏ, ਤਾਂ ਮੈਂ ਅੱਗੋਂ ਕੋਈ ਉਜਰ ਨਹੀਂ ਕਰ ਸਕਦਾ। ਮੈਂ ਆਪਣੇ ਭਗਤਾਂ ਦੇ ਗੁਣਾਂ ਦਾ ਬੱਝਾ ਹੋਇਆ ਹਾਂ, ਮੈਂ ਸਾਰੇ ਜਗਤ ਦੇ ਜੀਆਂ ਦੀ ਜ਼ਿੰਦਗੀ ਦਾ ਆਸਰਾ ਹਾਂ, ਪਰ ਮੇਰੇ ਭਗਤ ਮੇਰੀ ਜ਼ਿੰਦਗੀ ਦਾ ਆਸਰਾ ਹਨ। ਹੇ ਨਾਮਦੇਵ! ਜਿਸਦੇ ਮਨ ਵਿਚ ਇਹ ਉੱਚੀ ਸੋਚ ਫੁਰ ਪਈ ਹੈ, ਉਸਦੇ ਅੰਦਰ ਮੇਰੇ ਪਿਆਰ ਦਾ ਪ੍ਰਕਾਸ਼ ਭੀ ਉਤਨਾ ਹੀ ਵੱਡਾ ਭਾਵ, ਬਹੁਤ ਵਧੀਕ ਹੋ ਜਾਂਦਾ ਹੈ:

**ਮੇਰੀ ਬਾਂਧੀ ਭਗਤੁ ਛਡਾਵੈ ਬਾਂਧੈ ਭਗਤੁ ਨ ਛੂਟੈ ਮੋਹਿ॥**
**ਏਕ ਸਮੇ ਮੋ ਕਉ ਗਹਿ ਬਾਂਧੈ, ਤਉ ਫੁਨਿ ਮੋ ਪੈ ਜਬਾਬੁ ਨ ਹੋਇ॥**
**ਮੈ ਗੁਨਬੰਧ ਸਗਲ ਕੀ ਜੀਵਨਿ, ਮੇਰੀ ਜੀਵਨਿ ਮੇਰੇ ਦਾਸ॥**
**ਨਾਮਦੇਵ ਜਾ ਕੇ ਜੀਅ ਐਸੀ, ਤੈਸੋ ਤਾ ਕੈ ਪ੍ਰੇਮ ਪ੍ਰਗਾਸ॥**

(ਨਾਮਦੇਵ ਜੀ/੧੨੫੨)

ਹੇ ਮਨ ਬੁੱਧੀ ਪਰੇ ਵਾਹਿਗੁਰੂ! ਹਰੇਕ ਜੀਵ ਤੇਰੇ ਅਧੀਨ ਹੈ, ਇਹਨਾਂ ਵਿਖਾਵੇ ਦੇ ਉੱਦਮਾਂ ਨਾਲ ਕੋਈ ਜੀਵ ਤੇਰੀ ਪ੍ਰਸੰਨਤਾ ਪਰਾਪਤ ਨਹੀਂ ਕਰ ਸਕਦਾ। ਤੂੰ ਸਿਰਫ਼ ਉਹਨਾਂ ਉੱਤੇ ਰੀਝਦਾ ਹੈ, ਜੋ ਸਦਾ ਸਦਾ ਤੇਰਾ ਸਿਮਰਨ ਭਜਨ ਕਰਦੇ ਹਨ, ਕਿਉਂਕਿ ਤੇਰਾ ਭਜਨ-ਸਿਮਰਨ ਕਰਨ ਵਾਲਿਆਂ ਨੂੰ ਸਿਰਫ਼ ਤੇਰਾ ਆਸਰਾ-ਪਰਨਾ ਹੁੰਦਾ ਹੈ:

**ਸਭੁ ਕੋ ਤੇਰੇ ਵਸਿ ਅਗਮ ਅਗੋਚਰਾ॥**
**ਤੂ ਭਗਤਾ ਕੈ ਵਸਿ ਭਗਤਾ ਤਾਣੁ ਤੇਰਾ॥** (ਮ. ੫/੯੬੨)

ਸ੍ਰੀ ਗੁਰੂ ਅਰਜਨ ਦੇਵ ਜੀ ਗਵਾਹੀ ਭਰਦੇ ਹਨ ਕਿ ਵਾਹਿਗੁਰੂ ਜੀ ਆਪਣੇ ਭਗਤਾਂ ਨਾਲ ਗੱਲਾਂ ਕਰਦੇ ਹਨ:

**ਭਗਤ ਸੰਗਿ ਪ੍ਰਭੁ ਗੋਸਟਿ ਕਰਤਾ॥** (ਮ. ੫/੮੯੪)

ਕਾਰਨ ਇਹ ਹੈ ਉਸ ਦਾ ਸਰੂਪ ਹੈ ਪ੍ਰੇਮ। ਪ੍ਰੇਮ ਸਰੂਪ ਹੋਣ ਕਰਕੇ ਉਹ ਪ੍ਰੇਮ ਕੀਤਾ ਜਾਂਦਾ ਹੈ, ਤੇ ਪ੍ਰੇਮ ਸਰੂਪ ਹੋਣ ਕਰਕੇ ਹੀ ਉਹੀ ਪ੍ਰੇਮ ਕਰਦਾ ਹੈ। ਇਸ ਕਰਕੇ ਪ੍ਰੇਮਾ ਭਗਤੀ ਨਾਲ ਜੋ ਉਸ ਨੂੰ ਪਿਆਰ ਕਰਦੇ ਹਨ, ਉਨ੍ਹਾਂ ਦੇ ਪਿਆਰ ਦਾ ਰਸ ਲੈਣਾ ਉਸ ਦੀ ਪ੍ਰੇਮ ਸਰੂਪਤਾ ਦਾ ਇਕ ਅੰਗ ਹੈ।

ਭਗਤਾਂ ਦੀ ਅੰਤਿਮ ਅਭਿਲਾਖਾ ਪਿਆਰ ਕਰਦਿਆਂ ਕਰਦਿਆਂ ਇਹ ਹੁੰਦੀ ਹੈ ਕਿ ਅਕਾਲ ਪੁਰਖ ਜੀ ਉਹਨਾਂ ਨੂੰ ਪਿਆਰ ਕਰੇ ਜਿਨ੍ਹਾਂ ਨੂੰ ਉਹ ਪਿਆਰ ਕਰੇ ਉਹ ਉੱਤਮ ਭਗਤ ਕਹਿੰਦੇ ਹਨ:

**ਸੇ ਭਗਤ ਸੇ ਭਗਤ ਜਨ ਨਾਨਕ ਜੀ**
**ਜੋ ਭਾਵਹਿ ਮੇਰੇ ਹਰਿ ਭਗਵੰਤਾ॥** (ਆਸਾ ਮ. ੪)

ਹੇ ਨਿਰੰਕਾਰ! ਹੇ ਅਕਾਲ ਪੁਰਖੁ! ਤੇਰੇ ਮਨ ਨੂੰ ਭਗਤ ਪਿਆਰੇ ਲਗਦੇ ਹਨ। ਉਹ ਤੇਰੇ ਦਰ ਉੱਤੇ ਤੇਰਾ ਜਸ ਗਾਉਂਦੇ ਸ਼ੋਭ ਰਹੇ ਹਨ:

**ਭਗਤ ਤੇਰੈ ਮਨਿ ਭਾਵਦੇ ਦਰਿ ਸੋਹਨਿ ਕੀਰਤਿ ਗਾਵਦੇ॥**

(ਮ. ੧/੪੬੮)

ਗੁਰੂ ਸਾਹਿਬ ਜੀ ਆਖਦੇ ਹਨ, ਧੁਰ ਤੋਂ ਵਾਹਿਗੁਰੂ ਆਪਣੇ ਭਗਤਾਂ ਦਾ ਪੱਖ ਕਰਦਾ ਆ ਰਿਹਾ ਹੈ। ਕਰਤਾਰ ਨੇ ਸਦਾ ਹੀ ਆਪਣੇ ਭਗਤਾਂ ਨੂੰ ਆਪਣਾ ਦਰਸ਼ਨ ਦਿੱਤਾ ਤੇ ਉਹਨਾਂ ਦੀ ਸਹਾਇਤਾ ਕੀਤੀ ਹੈ:

**ਭਗਤਾ ਕਾ ਅੰਗੀਕਾਰੁ ਕਰਦਾ ਆਇਆ॥**
**ਕਰਤੇ ਆਪਣਾ ਰੂਪੁ ਦਿਖਾਇਆ॥** (ਮ. ੩/੧੧੫੫)



ਹੇ ਵਾਹਿਗੁਰੂ ਜੀਉ! ਆਪਣੇ ਭਗਤਾਂ ਦੀ ਲੋਕ ਪਰਲੋਕ ਵਿਚ ਇੱਜ਼ਤ ਤੂੰ ਆਪ ਹੀ ਰੱਖਦਾ ਹੈ, ਇਹ ਤੇਰੀ ਬਜ਼ੁਰਗੀ ਹੈ:

**ਭਗਤਾ ਕੀ ਪੈਜ ਰਖਹਿ ਤੂ ਆਪੇ ਏਹ ਤੇਰੀ ਵਡਿਆਈ॥**

(ਮ. ੩/੧੧੫੫)

ਇਸ ਕਰਕੇ ਹਰੀ ਤੇ ਹਰੀਜਨ ਇਕ ਹੋ ਜਾਂਦੇ ਹਨ, ਹਾਂ ਹਰੀ ਨੂੰ ਜਪ ਕੇ ਜਪਣ ਵਾਲਾ ਹਰੀ ਨਾਲ ਰਲ ਮਿਲ ਕੇ ਇਕ ਹੋ ਜਾਂਦਾ ਹੈ:

**ਨਾਨਕ ਹਰਿ ਜਨ ਹਰਿ ਇਕੋ ਹੋਏ**
**ਹਰਿ ਜਪਿ ਹਰਿ ਸੇਤੀ ਰਲਿਆ॥** (ਮ. ੪/੫੬੨)

ਗੁਰੂ ਕਿਰਪਾ ਦੁਆਰਾ ਹਰੀ ਦੇ ਜਨ ਨਾਮ ਦੁਆਰਾ ਸਿਰੇ ਚੜ੍ਹੇ ਹੋਏ ਦੋਹੀਂ ਥਾਂਈ ਉਹਨਾਂ ਨੇ ਹਰੀ ਨਾਮ ਤੋਂ ਹੀ ਸੁਖ ਪਾਇਆ ਹੈ। ਉਹਨਾਂ ਦੇ ਜਨਮ ਮਰਨ ਦੇ ਦੋਵੇਂ ਦੁੱਖ ਕੱਟੇ ਗਏ ਹਨ ਕਿਉਂਕਿ ਉਹ ਨਾਮ ਦੁਆਰਾ ਹਰੀ ਰਾਮ ਵਿਚ ਸਮਾ ਗਏ ਹੁੰਦੇ ਹਨ। ਹਰੀ ਦੇ ਜਨ ਤੇ ਪ੍ਰਭੂ ਰਲ ਕੇ ਇਕੋ ਹੋ ਗਏ, ਹਾਂ ਹਰੀ ਦੇ ਜਨ ਤੇ ਵਾਹਿਗੁਰੂ ਜੀ ਇਕ ਤੁੱਲ ਅਮਰ ਹਨ ਜੀ:

– **ਜਨਮ ਮਰਣ ਦੋਵੈ ਦੁਖ ਮੇਟੇ ਹਰਿ ਰਾਮੈ ਨਾਮਿ ਸਮਾਇਆ॥**
**ਹਰਿ ਜਨ ਪ੍ਰਭੁ ਰਲਿ ਏਕੋ ਹੋਏ ਹਰਿ ਜਨ**
**ਪ੍ਰਭੁ ਏਕ ਸਮਾਨਿ ਜੀਉ॥** (ਮ. ੪/੪੪੭)

– **ਦ੍ਵੈ ਤੇ ਏਕ ਰੂਪ ਹ੍ਵੈ ਗਯੋ॥** (ਪਾ. ੧੦)

ਏਸੇ ਕਰਕੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਤਾਕੀਦ ਕਰਦੇ ਹਨ, ਹੇ ਹਰੀ ਦੇ ਸੰਤ ਜਨੋ! ਵਾਹਿਗੁਰੂ ਜੀ ਦੇ ਨਾਮ ਦਾ ਜਾਪ ਜਪਿਆ ਕਰੋ। ਇਸ ਨਾਮ ਸਿਮਰਨ ਦੁਆਰਾ ਹਰੀ ਦਾ ਸੰਤ ਹਰੀ ਦੀ ਰਜਾ ਵਿਚ ਤੁਰਨ ਲੱਗ ਪੈਂਦਾ ਹੈ। ਜਿਹੜੇ ਪ੍ਰਾਣੀ ਵਾਹਿਗੁਰੂ ਜੀ ਦਾ ਨਾਮ ਜਪਦੇ ਹਨ, ਉਹ ਵਾਹਿਗੁਰੂ ਜੀ ਦਾ ਰੂਪ ਹੋ ਜਾਂਦੇ ਹਨ। ਚੋਜ-ਤਮਾਸ਼ੇ ਕਰਨ ਵਾਲਾ ਚੋਜੀ ਵਾਹਿਗੁਰੂ ਜੀ ਉਹਨਾਂ ਨੂੰ ਮਿਲ ਪੈਂਦਾ ਹੈ:

**ਹਰਿ ਕੇ ਸੰਤ ਜਪਹੁ ਹਰਿ ਜਪਣਾ ਹਰਿ ਸੰਤੁ ਚਲੈ ਹਰਿ ਨਾਲੀ॥**
**ਜਿਨ ਹਰਿ ਜਪਿਆ ਸੇ ਹਰਿ ਹੋਏ**
**ਹਰਿ ਮਿਲਿਆ ਕੇਲ ਕੇਲਾਲੀ॥** (ਮ. ੫/੬੬੭)

ਸ੍ਰੀ ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ, ਜਿਵੇਂ ਤਾਣੇ ਪੇਟੇ ਵਿਚ ਧਾਗਾ ਮਿਲਿਆ ਹੋਇਆ ਹੁੰਦਾ ਹੈ, ਤਿਵੇਂ ਅਕਾਲ ਪੁਰਖੁ! ਵਾਹਿਗੁਰੂ ਜੀ ਪੂਰਨ ਤੌਰ ਤੇ ਆਪਣੇ ਭਗਤਾਂ ਅੰਦਰ ਮਿਲਿਆ ਹੁੰਦਾ ਹੈ। ਆਪਣੇ ਭਗਤਾਂ ਤੋਂ ਉਸ ਅਕਾਲ ਪੁਰਖੁ ਜੀ ਨੇ ਓਹਲਾ ਦੂਰ ਕੀਤਾ ਹੁੰਦਾ ਹੈ:

**ਓਤਿ ਪੋਤਿ ਮਿਲਿਓ ਭਗਤਨ ਕਉ**

**ਜਨ ਸਿਉ ਪਰਦਾ ਲਾਹਿਓ॥** (ਮ. ੫/੧੨੯੯)

ਭਗਤ ਨਾਮਦੇਵ ਜੀ ਆਖਦੇ ਹਨ ਕਿ ਮੇਰੇ ਅਤੇ ਪਰਮਾਤਮਾ ਵਿਚ ਕੋਈ ਵਿੱਥ ਨਹੀਂ ਰਹਿ ਗਈ:

**ਨਾਮੇ ਨਾਰਾਇਨ ਨਾਹੀ ਭੇਦੁ॥** (ਨਾਮਦੇਵ ਜੀ/੧੧੬੬)

ਭਗਤ ਨਾਮਦੇਵ ਜੀ ਦੱਸਦੇ ਹਨ ਕਿ ਪ੍ਰਭੂ ਜੀ ਦਾਸ ਨੂੰ ਆਪਣਾ ਨਿਜ ਰੂਪ ਬਣਾ ਲੈਂਦੇ ਹਨ ਤੇ ਆਖਦੇ ਹਨ:

**ਦਾਸਿ ਅਨਿੰਨ ਮੇਰੋ ਨਿਜ ਰੂਪ॥** (ਨਾਮਦੇਵ ਜੀ/੧੨੫੨)

ਸ੍ਰੀ ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ ਕਿ ਐਸੇ ਹਰੀ ਦੇ ਦਾਸ ਦਾ ਜਨਮ ਸਫ਼ਲ ਉਪਜਿਆ ਹੈ ਜਿਸ ਨੇ ਕਰਤਾਰ ਨੂੰ ਸਪੁਤਾ ਕਰ ਦਿੱਤਾ ਹੈ। ਉਹ ਜਨ ਸਾਰਿਆਂ ਨੂੰ ਸਮੂਹ ਨੂੰ ਨਾਲ ਲੈ ਕੇ ਪਾਰ ਉਤਰ ਜਾਂਦਾ ਹੈ। [ਐਸੇ ਮਹਾਂਪੁਰਖੁ ਸ੍ਰੀ ਗੁਰੂ ਨਾਨਕ ਦੇਵ ਜੀ ਸਾਰਿਆਂ ਦੇ ਸਾਰਿਆਂ ਨੂੰ ਨਾਲ ਲੈ ਕੇ ਪਾਰ ਉਤਰ ਗਏ ਹਨ] ਕਿਉਂਕਿ ਉਸ ਨੇ ਪੂਰਨ ਬ੍ਰਹਮ ਪਛਾਣ ਲਿਆ ਹੁੰਦਾ ਹੈ:

**ਸਫਲ ਜਨਮੁ ਹਰਿ ਜਨ ਕਾ ਉਪਜਿਆ**
**ਜਿਨਿ ਕੀਨੋ ਸਉਤੁ ਬਿਧਾਤਾ॥**

**ਸਗਲ ਸਮੂਹ ਲੈ ਉਧਰੇ ਨਾਨਕ ਪੂਰਨ ਬ੍ਰਹਮ ਪਛਾਤਾ॥**

(ਮ. ੫/੫੩੨)

ਇਸ ਮਹਾਂਵਾਕ ਵਿਚ ਇਕ ਗੱਲ ਕਟਾਖਿਆ ਨਾਲ ਦੱਸਦੇ ਹਨ ਕਿ ਉਹ ਪੁੱਤਰ ਸਮਾਨ ਵਾਹਿਗੁਰੂ ਜੀ ਦਾ ਆਤਮਜ ਹੋ ਜਾਂਦਾ ਹੈ। ਇਸ਼ਾਰਾ ਹੈ ਕਿ ਪੂਰਨ ਪਦ ਨੂੰ ਪਹੁੰਚ ਜਾਂਦਾ ਹੈ। ਸੰਤ ਨੂੰ 'ਅਚਯਤ ਗੋਤ੍ਰੀ' ਭੀ ਆਖਦੇ ਹਨ। ਪਰ ਇਹ ਖ਼ਿਆਲ ਐਉਂ ਪ੍ਰਗਟ ਕੀਤਾ ਹੈ ਕਿ ਵਾਹਿਗੁਰੂ ਜੀ ਨੂੰ, ਜੋ ਇਕੋ ਇਕ ਪੁੱਤਰ ਪੁੱਤਰੀ ਕਿਸੇ ਬੰਧਨ ਵਿਚ ਨਹੀਂ ਉਹ ਸਉਤ ਅਰਥਾਤ ਸਪੂਤ ਬਣਾ ਦੇਂਦੇ ਹਨ।

ਅੰਤਲੀ ਤੁਕ ਦਾ ਅਰਥ ਇਸ ਪਾਸੇ ਲਾਈਦਾ ਹੈ ਕਿ ਉਹ ਕੇਵਲ ਆਪ ਨੂੰ ਹੀ ਨਹੀਂ ਤਾਰਦਾ ਉਹ ਹੋਰਨਾਂ ਨੂੰ ਵੀ ਤਾਰਦਾ ਹੈ, ਕਿਉਂਕਿ ਉਸ ਨੇ ਪ੍ਰੇਮ-ਰਸ ਦੇ ਰਸਤੇ ਪੂਰਨ ਬ੍ਰਹਮ ਨੂੰ ਪਛਾਣ ਲਿਆ ਹੁੰਦਾ ਹੈ।

ਪਰੰਤੂ ਪਦ 'ਸਗਲ ਸਮੂਹ' ਪਿਆ ਹੋਣ ਕਰਕੇ ਸੰਤ ਸਵਾਇਆ ਸਿੰਘ ਜੀ, ਜੋ ਉਚ ਕੋਟੀ ਦੇ ਗੁਰਮੁਖ ਹੋਏ ਹਨ, ਐਉਂ ਭਾਵ ਲਿਆ ਕਰਦੇ ਸਨ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪੂਰਨ ਬ੍ਰਹਮ ਪਛਾਨਿਆ ਹੈ। ਉਹ ਵਾਹਿਗੁਰੂ ਦੇ ਸਪੁਤ੍ਰ ਹਨ, ਉਹ ਰਾਮ ਰਸਾਇਣ ਦੇ ਰਸੀਏ ਹਨ, ਉਹਨਾਂ ਨੇ ਜੀਵਾਂ ਦਾ ਉਧਾਰ ਕੀਤਾ ਹੈ, ਕਰ ਰਹੇ ਹਨ ਤੇ ਕਰਦੇ ਰਹਿਣਗੇ ਐਥੋਂ ਤਾਈਂ ਕਿ ਸਗਲ ਸਮੂਹ ਉਧਰ ਜਾਣਗੇ। [ਸੰਥਿਆ ਪੋਥੀ ਸਤਵੀਂ-੩੩੨੨]

ਪ੍ਰਸ਼ਨ ਦੇ ਢੰਗ ਵਿਚ ਭਗਤ ਕਬੀਰ ਜੀ ਕੁਛ ਸੰਸਿਆਂ ਦੀ ਨਵਿਰਤੀ ਕਰਦੇ ਹਨ ਤੇ ਫੈਸਲਾ ਇਨ੍ਹਾਂ ਗੱਲਾਂ ਦਾ ਕਰਨਾ ਹੈ?



੧. ਇਹ ਮਨ ਵੱਡਾ ਹੈ ਕਿ ਜਿਸ ਪ੍ਰਭੂ ਨਾਲ ਇਹ ਮਨ ਲੱਗ ਰਿਹਾ ਹੈ ਭਾਵ ਜਿਸ ਨੂੰ ਪ੍ਰੀਤ ਕਰ ਰਿਹਾ ਹੈ?

੨. ਰਾਮ ਵੱਡਾ ਹੈ ਕਿ ਰਾਮ ਨੂੰ ਜਾਣਨ ਵਾਲਾ?

**ਇਹ ਮਨੁ ਬਡ ਬਡਾ ਜਾ ਸਉ ਮਨੁ ਮਾਨਿਆ॥**
**ਰਾਮੁ ਬਡਾ ਕੈ ਰਾਮਹਿ ਜਾਨਿਆ॥** (ਕਬੀਰ ਜੀ/੩੩੧)

ਭਗਤ ਕਬੀਰ ਜੀ ਦਾ ਭਾਵ 'ਰਾਮਹਿ ਜਾਨਿਆ' ਨੂੰ ਵੱਡਾ ਦੱਸਣ ਤੋਂ ਹੈ ਪਰ ਇਹ ਵਡਿਆਈ ਉਸ ਦੇ ਗਤਿ ਮਿਤਿ ਵਿਚ ਵੱਡੇ ਹੋਣ ਦੀ ਨਹੀਂ ਸਗੋਂ ਭਗਤ ਵਛਲ ਦੇ ਆਪ ਉਸ ਨੂੰ ਆਪਣਾ ਰੂਪ ਬਣਾ ਲੈਣ ਵਿਚ ਹੈ, ਨਿੱਜ ਰੂਪ ਬਣਕੇ ਉਹ ਇਕ ਤਰ੍ਹਾਂ ਦਾ ਬਰਾਬਰ ਹੋ ਗਿਆ, ਪਰ ਵਾਹਿਗੁਰੂ ਜੀ ਦੇ ਜਾਏ ਮਨੁੱਖਾਂ ਨੂੰ ਵਾਹਿਗੁਰੂ ਜੀ ਦੇ ਭਗਤ ਬਣਾ ਦੇਣ ਵਿਚ ਉਸ ਦਾ ਵਾਧਾ ਹੋ ਗਿਆ। ਸੋ ਸਤਿਆ ਭੀ ਦਿੱਤੀ ਹੋਈ ਉਸ ਦੀ ਹੈ, ਪਰ ਫੇਰ ਉਹ ਆਪ ਹੀ ਆਖਦਾ ਹੈ:

**ਮੈਂ ਗੁਨ ਬੰਧ ਸਗਲ ਕੀ ਜੀਵਨਿ,**
**ਮੇਰੀ ਜੀਵਨਿ ਮੇਰੇ ਦਾਸ॥** (ਨਾਮਦੇਵ ਜੀ/੧੨੫੨)

ਭਗਤੀ ਮਾਰਗ ਦਾ ਇਕ ਅਸੂਲ ਵੀ ਇਸ ਭਾਵਨਾ ਵਿਚ ਕੰਮ ਕਰ ਰਿਹਾ

ਹੈ, ਉਹ ਇਹ ਹੈ ਕਿ ਭਗਤ ਪਰਮੇਸ਼ਰ ਨੂੰ ਪਿਆਰ ਕਰਦੇ ਸੁਖ ਮਾਣਦੇ ਹਨ, ਇਸ ਤਰ੍ਹਾਂ ਭਗਤਾਂ ਦੇ ਪ੍ਰੇਮ ਰਸ ਹਰੀ ਮਾਣਦਾ ਹੈ, ਉਹ ਹੋਇਆ ਜੋ ਪ੍ਰੇਮ ਸਰੂਪ। ਪ੍ਰੇਜ ਦਾ ਕੰਮ ਹੈ ਪ੍ਰੇਮ ਕਰਨਾ ਤੇ ਪ੍ਰੇਮ ਕੀਤੇ ਜਾਣਾ। ਸੋ ਪ੍ਰੇਮੀਆਂ ਦੇ ਪ੍ਰੇਮ ਰਸ ਦਾ ਰਸੀਆ 'ਰਾਮ' ਰਾਮਹਿ ਜਾਨਿਆ' ਨੂੰ ਵਡਿਆਈ ਦੇ ਦੇਂਦਾ ਹੈ ਤੇ ਇਸ ਵਡਿਆਈ ਨਾਲ ਉਹਨਾਂ ਨੂੰ ਵੱਡੇ ਕਹਿਣ ਵਿਚ ਦੋਸ਼ ਨਹੀਂ। ਇਹ ਗੱਲ ਦੂਸਰੀ ਤੁਕ ਤੋਂ ਭੀ ਸਹੀ ਹੋ ਜਾਂਦੀ ਹੈ, ਜਿਸ ਵਿਚ ਹਨੇਰਾ ਦੇ ਆਏ ਹਨ ਕਿ ਜੇ ਤੁਸਾਂ ਨੂੰ ਆਪਣੇ ਦਾਸ ਨਾਲ ਕੰਮ ਹੈ ਤਾਂ। ਦਾਸ ਨਾਲ ਕੰਮ ਇਹ ਹੈ ਕਿ ਦਾਸ ਭੀ ਉਸਦਾ ਜੀਵਨ ਹਨ:

**ਮੇਰੀ ਜੀਵਨ ਮੇਰੇ ਦਾਸ॥**

ਫੇਰ ਦਾਸਾ ਵਾਲਾ ਕੰਮ ਹੈ ਕਿ ਸਾਈਂ ਦੇ ਵਿਗੜੇ ਪੁੱਤਰਾਂ ਨੂੰ ਸੁਆਰ ਕੇ ਉਸਨੂੰ ਸਉਤ ਕਰ ਦੇਂਦੇ ਹਨ। ਜੇ ਉਪਰ ਕਥੀ ਵਿਆਖਿਆ ਤੋਂ ਹੋਰਵੇ ਇਸ ਤੁਕ ਦਾ ਅਰਥ ਕੀਤਾ ਜਾਏ: ਰਾਮ ਵੱਡਾ ਹੈ ਕਿ ਜਿਸ ਦੁਆਰੇ ਰਾਮ ਨੂੰ ਜਾਣਿਆ ਹੈ। ਇਸ ਅਰਥ ਵਿਚ 'ਗੁਰੂ' ਪਰਮੇਸ਼ਰ ਤੋਂ ਵੱਡਾ ਹੋ ਜਾਏਗਾ ਤੇ ਗੁਰੂ ਭੀ ਪਰਮੇਸ਼ਰ ਦਾ ਸਾਜਿਆ ਹੁੰਦਾ ਹੈ, ਇਹ ਮੁਸ਼ਕਲ ਭੀ ਫੇਰ ਵਾਹਿਗੁਰੂ ਦੇ ਬਿਰਦ ਨਾਲ ਹੀ ਹੱਲ ਹੋਵੇਗੀ, ਜੋ ਉਹਨਾਂ ਦੇ 'ਸਉਤ ਬਿਧਾਤਾ' ਕਰਨ ਕਰਕੇ ਵਡਿਆਈ ਸਾਈਂ ਆਪ ਦੇਂਦਾ ਹੈ। ਜੇ ਰਾਮ ਦਾ ਅਰਥ ਰਾਮਾ ਨੰਦ ਲੈ ਕੇ ਐਉਂ ਕਰੀਏ 'ਰਾਮਾਨੰਦ ਵੱਡਾ ਹੈ ਕਿ ਜਿਸ ਨੂੰ ਰਾਮਾਨੰਦਾਂ ਦੁਆਰੇ ਜਾਣਿਆ ਹੈ।' ਇਸ ਵਿਚ ਮੁਸ਼ਕਲ ਤਾਂ ਹੱਲ ਹੋ ਜਾਂਦੀ ਹੈ ਕਿ ਰਾਮਾਨੰਦ ਤੋਂ ਰਾਮ ਵੱਡਾ ਹੈ। ਇਸ ਵਿਚ ਕਿਸੇ ਵਿਆਖਿਆ ਦੀ ਲੋੜ ਨਾ ਰਹੀ।



ਵਾਹਿਗੁਰੂ! ਇਕ ਵਾਰੀ ਭਗਤ ਦੇ ਵੱਸ ਆਇਆ ਹੋਇਆ ਫਿਰ ਕਦੇ ਛੱਡ ਕੇ ਨਹੀਂ ਜਾਂਦਾ ਇਹ ਉਸ ਭਗਵੰਤ ਦੀ ਉੱਤਮ ਰੀਤੀ ਹੈ। ਹੋਰ ਗੱਲ ਇਹ ਹੈ ਕਿ ਇਕੇਰਾ ਵੱਸ ਆਇਆ ਹੋਇਆ ਉਸ ਜੀਵ ਨੂੰ ਜਿਸ ਦੇ ਵੱਸ ਆ ਜਾਂਦਾ ਹੈ, ਪਵਿੱਤਰ ਕਰ ਦੇਂਦਾ ਹੈ ਤੇ ਉਸ ਦਾ ਬੁਢੇਪੇ, ਮੌਤ ਤੇ ਨਰਕ ਦਾ ਡਰ ਦੂਰ ਕਰ ਦੇਂਦਾ ਹੈ:

**ਸਖੀ ਵਸਿ ਆਇਆ ਫਿਰਿ ਛੋਡਿ ਨ ਜਾਈ**
**ਇਹ ਰੀਤਿ ਭਲੀ ਭਗਵੰਤੈ॥**
**ਨਾਨਕ ਜਰਾ ਮਰਣ ਭੈ ਨਰਕ ਨਿਵਾਰੇ**
**ਪੁਨੀਤ ਕਰੈ ਤਿਸੁ ਜੰਤੈ॥** (ਮ. ੫/੨੪੯)

ਇਥੇ ਇਕ ਵਾਹਿਗੁਰੂ ਜੀ ਦੇ ਬਿਰਦ ਦਾ ਜ਼ਿਕਰ ਹੋ ਗਿਆ ਹੈ ਕਿ ਉਹ ਜਦ ਕਿਸੇ ਪ੍ਰੇਮੀ ਨੂੰ ਅਪਣਾ ਲੈਂਦਾ ਹੈ ਤਦ ਉਸ ਨੂੰ ਛੱਡਦਾ ਨਹੀਂ। ਜੇ ਤਾਂ ਉਹ ਪ੍ਰੇਮ ਵਿਚ ਸਿੱਧੇ ਰਾਹੇ ਮਿਲਿਆ ਤੁਰ ਰਿਹਾ ਹੈ ਤਾਂ ਠੀਕ ਹੈ, ਜੇ ਉਹ ਭੁੱਲ ਚੁੱਕ ਕਰ ਬੈਠੇ ਤਾਂ ਤ੍ਰਾਹ ਨਹੀਂ ਦੇਂਦਾ, ਉਹ ਮਿੱਠੀ ਪਿਆਰ ਦੀ ਕੋਈ ਝਿੜਕ, ਖੇਚਲ ਦੇ ਕੇ, ਹੋਸ਼ ਦਿਵਾ ਕੇ ਆਪਣੇ ਕੀਤੇ ਨੂੰ ਫੇਰ ਪਿਆਰ ਵਿਚ ਸਾਂਝੀਵਾਲ ਕਰ ਲੈਂਦਾ ਹੈ। ਭਗਤਾਂ ਲਈ ਇਹ ਸਤਰ ਵਾਹਿਗੁਰੂ ਜੀ ਦੀ ਮਿਹਰ ਦਾ ਬਖਸ਼ਿਸ਼ ਪੱਤਰ ਹੈ।

ਇਕੇਰਾਂ ਆਪਣਾ ਬਣਾ ਲਵੇ ਤਾਂ ਆਪਣੇ ਸਾਰੇ ਭੈ ਦੂਰ ਕਰ ਦੇਂਦਾ ਹੈ, ਤੇ ਉਸ ਨੂੰ ਪਵਿੱਤਰ ਕਰ ਲੈਂਦਾ ਹੈ।

ਭਗਤ ਰੂਪ ਸਖੀ ਆਖਦੀ ਹੈ ਕਿ ਹੁਣ ਮੈਂ ਆਪਣੇ ਪਿਆਰੇ ਪਤੀ ਨਾਲ ਵੱਸਦੀ ਹਾਂ, ਮੇਰਾ ਮਨ ਤੇ ਤਨ ਵਾਹਿਗੁਰੂ ਪਤੀ ਜੀ ਨਾਲ ਹਿਲ ਮਿਲ ਗਿਆ ਹੈ। ਸੁਣ ਹੇ ਸਖੀ! ਹੁਣ ਮੇਰੀ ਨੀਂਦ ਚੰਗੀ ਸੁਹਣੀ ਹੈ। ਮੈਨੂੰ ਆਪਣਾ ਪਤੀ ਪਰਮੇਸ਼ਰ ਮਿਲ ਪਿਆ ਹੈ। ਜਿਸ ਮਾਲਕ ਦੇ ਮਿਲ ਪੈਣ ਨਾਲ ਭਰਮ ਦੂਰ ਹੋ ਗਿਆ ਹੈ। ਸਹਿਜੇ ਸ਼ਾਂਤੀ ਪ੍ਰਾਪਤ ਹੋ ਗਈ ਹੈ, ਪ੍ਰਕਾਸ਼ ਹੋ ਗਿਆ ਹੈ ਤੇ ਹਿਰਦਾ ਕਮਲ ਖਿੜ ਪਿਆ ਹੈ। ਹਾਂ, ਮੈਂ ਐਸਾ ਵਰ ਪਤੀ ਪਾਇਆ ਹੈ ਜੋ ਜਗਤ ਦਾ ਪ੍ਰਭੂ ਹੈ, ਪਰ ਫੇਰ ਮੇਰੇ ਅੰਦਰ ਬੈਠਾ ਹੈ, ਹਾਂ ਇਹ ਮੇਰਾ ਸੁਹਾਗ ਟਲਿਆ ਸੁਹਾਗ ਨਹੀਂ, ਭਾਵ ਅਟੱਲ ਸੁਹਾਗ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ:

**ਸਖੀ ਨਾਲਿ ਵਸਾ ਅਪੁਨੇ ਨਾਹ ਪਿਆਰੇ**
**ਮੇਰਾ ਮਨ ਤਨੁ ਹਰਿ ਸੰਗਿ ਹਿਲਿਆ॥**
**ਸੁਣਿ ਸਖੀਏ ਮੇਰੀ ਨੀਦ ਭਲੀ ਮੈ ਅਪਨੜਾ ਪਿਰੁ ਮਿਲਿਆ॥**
**ਭ੍ਰਮੁ ਖੋਇਓ ਸਾਂਤਿ ਸਹਜਿ ਸੁਆਮੀ**
**ਪਰਗਾਸੁ ਭਇਆ ਕਉਲੁ ਖਿਲਿਆ॥**
**ਵਰੁ ਪਾਇਆ ਪ੍ਰਭੁ ਅੰਤਰਜਾਮੀ**
**ਨਾਨਕ ਸੋਹਾਗੁ ਨ ਟਲਿਆ॥** (ਮ. ੫/੨੪੯)



ਇਸ ਮਹਾਂਵਾਕ ਵਿਚ ਹੁਣ ਮੇਲ ਅਵਸਥਾ ਵਰਣਨ ਹੋਈ ਹੈ। ਮੈਂ ਹੁਣ ਆਪਣੇ ਪਰਮੇਸ਼ਰ ਪਤੀ ਨਾਲ ਸਦੈਵੀ ਵਾਸ ਵਿਚ ਹਾਂ ਅਰ ਉਸ ਵਾਸਤੇ ਪ੍ਰੇਮ ਹੁਣ ਭੈ ਸੰਕੋਚ ਰਹਿਤਵਾ ਹੈ। ਉਹ ਪੂਰੀ ਖੁੱਲ੍ਹ ਦਾ ਲਾਡਮਈ ਪ੍ਰੇਮ ਹੈ। ਉਸਦਾ ਅਸਰ ਕੀ ਹੈ ਕਿ ਅੱਗੇ ਜਿਵੇਂ ਨੀਂਦ ਨਹੀਂ ਸੀ ਪੈਂਦੀ, ਹੁਣ ਨੀਂਦ ਭਲੀ ਪੈਂਦੀ ਹੈ, 'ਸਹਿਜੇ ਸੁਖ ਸ਼ਾਂਤੀ ਵਾਲੀ ਨੀਂਦ ਹੈ। ਭਾਵ ਹੁਣ ਸ਼ਾਂਤੀ ਵਾਲਾ ਸਹਿਜ ਹੈ ਸੁਖ! ਧੁਨੀ ਇਹ ਭੀ ਹੈ ਕਿ ਨੀਂਦ ਹੁਣ ਗਾਫਲੀ ਵਾਲੀ ਨਹੀਂ, ਭਲੀ ਹੈ, ਜਿਸ ਵਿਚ ਸਾਈਂ ਮਿਲਾਪ ਸੁਪਨਤਰ ਹੋ ਕੇ ਫ਼ਰਕ ਨਹੀਂ ਕਰਦਾ। ਮੈਲ, ਸਦੈਵੀ ਮੈਲ, ਜਾਗ੍ਰਿਤ ਸੁਪਨ ਸੁਖੋਪਤ ਹਰ ਹਾਲ ਵਿਚ ਮੇਲ ਹੈ। ਫੇਰ ਪਿਰ ਮਿਲਣੇ ਦਾ ਅਸਰ ਹੋਰ ਕੀ ਹੈ?' ਭ੍ਰਮ ਸਾਰਾ ਬਿਲਾਗਿਆ, ਨਿਸਭ੍ਰਮ ਅਵਸਥਾ ਹੋ ਗਈ, ਗਿਆਨ ਅਵਸਥਾ, ਸ਼ਾਂਤੀ ਤੇ ਸਹਿਜ ਹੋ ਗਿਆ, ਪ੍ਰਕਾਸ਼ ਹੋ ਗਿਆ, ਕਿਸੇ ਪ੍ਰਕਾਰ ਦਾ ਅੰਧਕਾਰ ਨਾ ਰਿਹਾ, ਪੂਰਨ ਗਿਆਨ ਹੋ ਗਿਆ, ਤੇ ਅਸਲੀ ਸੂਰਤ ਵਿਚ ਕੀ ਹੋਇਆ? ਕਿ ਹਰ ਵੇਲੇ ਹਿਰਦੇ ਰੂਪੀ ਕਮਲ ਦੇ ਖਿੜੇ ਰਹਿਣ ਦੀ ਅਵਸਥਾ ਪ੍ਰਾਪਤ ਹੋ ਗਈ, ਭਾਵ, ਵਾਹਿਗੁਰੂ ਪਰਾਪਤ ਗਿਆਨਵਾਨ ਦਾ ਹਿਰਦਾ, ਬਿਰਤੀਆਂ, ਇੰਦ੍ਰੈ, ਇਕ ਖੇੜੇ ਵਿਚ ਉੱਚ-ਸੁਰਤੇ ਰਹਿੰਦੇ ਹਨ। ਅੰਤ ਵਿਚ ਫੁਰਮਾਉਂਦੇ ਹਨ ਕਿ ਇਹ ਵਾਹਿਗੁਰੂ ਦਾ ਮੇਲ ਜੋ ਹੋਇਆ ਹੈ ਕਿਸੇ ਬਾਹਰ ਮੈਥੋਂ ਦੂਰ ਬੈਠੇ ਪਿਰ ਨਾਲ ਨਹੀਂ ਹੋਇਆ। ਉਹ ਅੰਤਰਜਾਮੀ ਹੈ, ਮੇਰੇ ਅੰਦਰ ਬੈਠਾ ਹੈ, ਅਰ ਅੰਦਰ ਬੈਠਾ ਹੁਣ ਮੇਰਾ ਨਿਯੰਤਾ ਪ੍ਰੇਰਕ ਉਹੋ ਹੈ। ਹਾਂ

ਉਹ ਨਾ-ਟਲਿਆ ਸੁਹਾਗ ਹੈ, ਕਿ ਉਹ ਮੇਰਾ ਅਟੱਲ ਪ੍ਰੀਤਮ ਹੈ, ਉਸ ਨੇ ਕਦੇ ਵਿਛੜਨਾ ਨਹੀਂ, ਉਸਦੀ ਪਰਾਪਤੀ ਤੋਂ ਹੋਏ ਸਾਰੇ ਸੁਖ, ਜੋ ਪ੍ਰਾਪਤ ਹੋਏ ਦੱਸੇ ਹਨ, ਅਟੱਲ ਪਰਾਪਤੀ ਦੇ ਹੋ ਗਏ।

ਭਗਤ ਕਬੀਰ ਜੀ ਆਪਣੇ ਭਗਤੀ ਗਿਆਨ ਦੀ ਉੱਚ ਤੇ ਅਮਲੀ ਤੌਰ ਤੇ ਪਰਾਪਤ ਅਵਸਥਾ ਦੀ ਪ੍ਰੌਢਤਾ ਕਰਦੇ ਹਨ ਤੇ ਨਿਜੀ ਤਜਰਬਾ ਵਰਣਨ ਕਰਦੇ ਹਨ। ਅਨੁਭਵੀ ਬਾਤਾਂ ਵਿਚ ਜਾਤੀ ਤਜਰਬਾ ਹੀ ਸਭ ਤੋਂ ਵੱਡੀ ਉਸਾਰੀ ਹੋਇਆ ਕਰਦੀ ਹੈ। ਆਖਦੇ ਹਨ ਉਸ ਲਿਵ ਰੂਪੀ ਡੋਰੀ ਦੇ ਲੱਗੇ ਰਹਿਣ ਕਰਕੇ ਮਨ ਉਨਮਨ ਹੋ ਕੇ ਅਫੁਰ ਬ੍ਰਹਮ ਵਿਚ ਸਮਾ ਗਿਆ ਤੇ ਦੁਐਤ ਭਾਵ ਵਿਚ ਰੱਖਣੇ ਵਾਲੀ ਖੋਟੀ ਬੁੱਧੀ ਸਾਡੇ ਤੋਂ ਦੂਰ ਭੱਜ ਗਈ। ਸ੍ਰੀ ਕਬੀਰ ਜੀਉ ਕਹਿੰਦੇ ਹਨ ਅਸਾਂ ਇਕ ਅਦੁਤੀ ਪਰਮਾਤਮਾ ਨੂੰ ਅਨੁਭਵ ਦੁਆਰਾ ਦੇਖਿਆ ਹੈ। ਹੁਣ ਆਪਣੇ ਭਗਤੀ ਮਤਿ ਦਾ ਪ੍ਰਤਾਪ ਦੱਸਦੇ ਹਨ! ਇਹ ਜੋ ਅਨਭਉ ਦੁਆਰਾ ਪ੍ਰਭੂ ਦਾ ਸਾਖਿਆਤਕਾਰ ਹੋਇਆ ਇਹ ਪਰਤਾਪ ਹੈ ਰਾਮ ਨਾਮ ਵਿਚ ਲਿਵ ਲਗੀਦਾ:

**ਉਨਮਨਿ ਮਨੂਆ ਸੁੰਨਿ ਸਮਾਨਾ ਦੁਬਿਧਾ ਦੁਰਮਤਿ ਭਾਗੀ॥**
**ਕਹੁ ਕਬੀਰ ਅਨਭਉ ਇਕੁ ਦੇਖਿਆ**
**ਰਾਮ ਨਾਮਿ ਲਿਵ ਲਾਗੀ॥** (ਕਬੀਰ ਜੀ/੩੩੩)

ਭਗਤ ਜੀ ਆਪਣੀ ਉੱਚ ਪਰਾਪਤੀ ਦੱਸਦੇ ਹਨ ਕਿ ਮਨ ਦੀ ਅਵਸਥਾ ਤਾਂ ਉਨਮਨ ਮਨ ਨੂੰ ਉਚਿਆਣ ਵਿਚ ਰੱਖਣ ਵਾਲੀ ਹਾਲਤ ਹੋ ਗਈ ਹੈ। ਬਾਹਰਮੁਖ ਤੋਂ ਉਲਟ ਕੇ ਅੰਤਰਮੁਖ ਹੋਇਆ ਭਗਤ ਇਕ ਉਚਿਆਣ ਤੇ ਰਸ-ਪ੍ਰਤੀਤੀ ਵਿਚ ਹੁੰਦਾ ਹੈ, ਉੱਚਾ ਹੋ ਕੇ ਅਫੁਰ ਨਿਰਗੁਣ ਪਰਮਾਤਮਾ ਵਿਚ ਲੱਗਾ ਰਹਿੰਦਾ ਹੈ। ਦ੍ਰਿਸ਼ਟਾ ਪੱਖ ਵਿਚ 'ਪਰਮਾਤਮ ਮੇਲ' ਵਿਚ ਰਹਿੰਦਾ ਹੈ, ਤੇ ਉਹ ਖੋਟੀ ਬੁੱਧੀ, ਜੋ ਪਹਿਲੋਂ ਦ੍ਵੈਤ ਭਾਵਨਾ ਵਿਚ ਰੱਖਦੀ ਹੈ, ਹੁਣ 'ਜਬ ਹਮ ਏਕੋ ਕਰ ਜਾਨਿਆ' ਵਿਚ ਰਹਿੰਦੀ ਹੈ, ਅੰਦਰ ਦੂਈ ਦੁਐਤ ਨਹੀਂ ਰਹਿੰਦੀ। ਹੁਣ ਤਾਂ ਅਦੁੱਤੀ ਪਰਮਾਤਮਾ ਇਕੋ ਇਕ ਨਜ਼ਰੀਂ ਪੈਂਦਾ ਹੈ। ਐਉਂ ਨਹੀਂ ਜਿਵੇਂ ਦ੍ਰਿਸ਼ਟਮਾਨ ਪਦਾਰਥ ਨਜ਼ਰੀਂ ਪੈਂਦੇ ਹਨ, ਪਰ ਅਨਭਉ ਦੁਆਰਾ। ਅਰਥਾਤ ਅੰਤਰ ਆਤਮੇ ਆਤਮਾ ਪਰਮਾਤਮਾ ਦੇ ਸਚਮੁਚ ਦੇ ਮੇਲ ਵਿਚ ਆ ਕੇ ਪ੍ਰਤੱਖ ਪ੍ਰਤੀਤ ਕਰ ਲੈਂਦਾ ਹੈ। ਇਸ ਨੂੰ ਸਾਖਿਆਤਕਾਰ ਭੀ ਕਹਿੰਦੇ ਹਨ। ਇਹ ਗਿਆਨ ਦ੍ਰਿਸ਼ਟਮਾਨਤਾ ਵਾਲਾ ਗਿਆਨ ਨਹੀਂ, ਪਰ ਦ੍ਰਿਸ਼ਟਾ ਦਾ ਆਪਣੇ ਦ੍ਰਿਸ਼ਟਾ ਪਦ ਵਿਚ ਟਿਕ ਕੇ ਬ੍ਰਹਮ ਤਤਕਾਲ ਤਦਰੂਪਤਾ ਦੀ ਪ੍ਰਾਪਤੀ ਰੂਪੀ ਗਿਆਨ ਹੈ। ਅੰਤਲੀ ਅੱਧੀ ਤੁਕ ਵਿਚ ਆਪਣੀ ਪਰਾਪਤੀ ਰਾਮ ਨਾਮ ਤੋਂ ਪਰਾਪਤ ਹੋਈ ਦੱਸ ਕੇ ਸੁਚੇਤ ਕਰਦੇ ਹਨ ਕਿ ਇਹ ਸਾਰੀ ਦੱਸੀ ਗੱਲਬਾਤ ਕਮਾਈ ਦੀ ਹੈ, ਜੋ ਰਾਮ ਨਾਮ ਦੀ ਲਿਵ ਬਿਨਾਂ ਪਰਾਪਤ ਨਹੀਂ ਹੁੰਦੀ। ਇਹ ਗੱਲਾਂ ਨਾਲ ਕਹਿਣ ਕਥਨ ਵਾਲੀ 'ਵਾਕਿਆ ਰਚਨਾ' ਮਾਤ੍ਰ ਦਾ ਖੇਲ ਨਹੀਂ ਹੈ।

ਅਕਾਲ ਪੁਰਖ! ਪਰਮਾਤਮਾ ਆਪਣੇ ਸੇਵਕ ਦਾ ਸੁਖ ਦਾਤਾ ਹੈ ਤੇ ਉਸ ਦੀ ਸਭ ਤਰ੍ਹਾਂ ਪ੍ਰਤਿਪਾਲਣਾ ਕਰਦਾ ਹੈ। ਐਥੋਂ ਤਾਈਂ ਕਿ ਤਾਣੇ ਪੇਟੇ ਵਾਂਙੂ ਸੇਵਕ ਦੇ ਨਾਲ ਉਹ ਇਕਮਿਕ ਹੋ ਰਿਹਾ ਹੈ:

**ਓਤਿ ਪੋਤਿ ਸੇਵਕ ਸੰਗਿ ਰਾਤਾ॥**
**ਪ੍ਰਭ ਪ੍ਰਤਿਪਾਲੇ ਸੇਵਕ ਸੁਖਦਾਤਾ॥** (ਮ. ੫/੧੦੧)

ਭਗਤ ਕਬੀਰ ਜੀ ਫੁਰਮਾਉਂਦੇ ਹਨ, ਹੇ ਪ੍ਰਭੂ ਤੂੰ ਤੂੰ ਕਰਦਾ ਕਬੀਰ ਤੂੰ ਹੀ ਹੋ ਗਿਆ ਹੈ। ਮੇਰੇ ਵਿਚੋਂ ਹੰਗਤਾ ਨਹੀਂ ਰਹੀ। ਜਦ ਆਪਣਾ ਬਿਗਾਨਾ ਮਿਟ ਗਿਆ ਤਾਂ ਜਿੱਥੇ ਦੇਖਦਾ ਹਾਂ ਉਥੇ ਤੂੰ ਹੀ ਤੂੰ ਹੈਂ:

**ਕਬੀਰ ਤੂੰ ਤੂੰ ਕਰਤਾ ਤੂ ਹੂਆ, ਮੁਝ ਮਹਿ ਰਹਾ ਨ ਹੂੰ॥**
**ਜਬ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤ ਤੂ॥**
(ਕਬੀਰ ਜੀ/੧੩੭੫)

ਜਦ ਆਪਾ ਭਾਵ ਮਿਟ ਜਾਂਦਾ ਹੈ, ਸਾਰੇ ਗੋਬਿੰਦ ਹੀ ਗੋਬਿੰਦ ਦ੍ਰਿਸਟਿ ਆਉਂਦਾ ਹੈ:

– **ਸਭੁ ਗੋਬਿੰਦੁ ਹੈ ਸਭੁ ਗੋਬਿੰਦ ਹੈ, ਗੋਬਿਦ ਬਿਨੁ ਨਹੀ ਕੋਈ॥**
**ਸੂਤੁ ਏਕੁ ਮਣਿ ਸਤ ਸਹੰਸ ਜੈਸੇ ਓਤਿ ਪੋਤਿ ਪ੍ਰਭੁ ਸੋਈ॥**
(ਨਾਮਦੇਵ ਜੀ/੪੮੫)

– **ਏਕੈ ਸੂਤਿ ਪਰੋਏ ਮਣੀਏ॥**
**ਗਾਠੀ ਭਿਨਿ ਭਿਨਿ ਭਿਨਿ ਭਿਨਿ ਤਣੀਏ॥** (ਮ. ੫/੮੮੬)

– **ਬ੍ਰਹਮ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ॥**
**ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ॥**
(ਮ. ੫/੮੪੬)



ਇਸ ਸਲੋਕ ਵਿਚ ਅਬੱਧ ਨੂੰ ਬੱਧ ਕਰਕੇ ਜੋ ਗਤੀ ਹੋਈ ਹੈ ਉਸਦਾ ਕਥਨ ਹੈ ਕਿ ਮੈਂ ਸੰਸਿਆਂ ਵਿਚ ਸਭ ਨੂੰ ਦੇਖ ਕੇ ਇਹ ਇਲਾਜ ਕੀਤਾ ਹੈ ਕਿ ਹੰਕਾਰ ਦਾ ਤਿਆਗ ਕਰਾਂ, ਆਪਣਾ ਆਪ ਮਾਰਾਂ ਅਰ ਤੈਨੂੰ ਸਿਮਰਾਂ ਸੋ ਮੈਂ (ਮੈਂ ਮੈਂ ਕਹਿਣਾ ਛੱਡ ਕੇ) ਪੂਰਨ ਭਗਤ ਸਮਾਨ 'ਤੂੰ ਤੂੰ' ਕਹਿਣਾ ਆਰੰਭ ਕੀਤਾ। ਤੂੰ ਤੂੰ ਕਹਿੰਦੇ ਕਹਿੰਦੇ ਤੂੰ ਹੀ ਹੋ ਗਿਆ, ਮੇਰਾ ਆਪਾ ਭਾਵ ਤੇ ਅਹੰਗਤਾ ਦੂਰ ਹੋ ਗਈ। ਹੁਣ ਕੇਵਲ ਤੂੰ ਹੀ ਦ੍ਰਿਸ਼ਟੀ ਆਉਂਦਾ ਹੈਂ, ਮੇਰੇ ਵਿਚ 'ਮੈਂਪੁਣਾ' ਕੁਝ ਨਹੀਂ ਰਿਹਾ। ਜਦ ਆਪਣਾ ਤੇ ਪਰਾਇਆ ਮਿਟ ਗਿਆ ਤਦ ਫੇਰ ਤੇਰੇ ਬਿਨਾਂ ਕੋਈ ਨਾ ਰਿਹਾ। ਜਿੱਥੇ ਕੇਵਲ ਤੂੰ ਰਹਿ ਗਿਆ ਉਥੇ ਕੋਈ ਸੰਸਾਸਾਕ ਨਾ ਰਿਹਾ।

ਜਦੋਂ ਐਸੀ ਅਵਸਥਾ ਪਰਾਪਤ ਹੋ ਜਾਂਦੀ ਹੈ ਤਦੋਂ ਪਰਤੀਤ ਹੁੰਦਾ ਹੈ ਕਿ ਮੈਂ ਉਹੀ ਹੀ ਹਾਂ ਜੋ ਤਤੁ ਨਿਰੰਜਨ ਹੈ, ਜਿਸ ਦੀ ਜੋਤਿ ਸਭ ਵਿਚ ਹੈ ਤੇ ਮੇਰੇ ਤੇ ਉਸ ਵਿਚ ਕੋਈ ਭੇਦ ਨਹੀਂ। ਜੋ ਪਰੇ ਤੋਂ ਪਰੇ ਪਾਰਬ੍ਰਹਮ ਪਰਮੇਸ਼ਰ ਹੈ ਮੈਨੂੰ ਉਹੋ ਗੁਰੂ ਹੋ ਕੇ ਮਿਲਿਆ ਹੈ ਜੀ, ਆਖਦੇ ਹਨ ਸ੍ਰੀ ਗੁਰੂ ਨਾਨਕ ਦੇਵ ਜੀ, ਭਾਵ ਇਹ

ਹੈ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਗੁਰੂ ਵਾਹਿਗੁਰੂ ਆਪ ਹੈ:

**ਤਤੁ ਨਿਰੰਜਨੁ ਜੋਤਿ ਸਬਾਈ ਸੋਹੰ ਭੇਦੁ ਨ ਕੋਈ ਜੀਉ॥**
**ਅਪਰੰਪਰ ਪਾਰਬ੍ਰਹਮ ਪਰਮੇਸਰੁ**
**ਨਾਨਕ ਗੁਰੁ ਮਿਲਿਆ ਸੋਈ ਜੀਉ॥** (ਮ. ੫/੫੯੯)

ਅਰਥਾਤ— ਪਾਰਬ੍ਰਹਮ ਪਰਮੇਸ਼ਰ ਮਾਇਆ ਅਤੀਤ ਤੇ ਨਿਰਗੁਣ ਉਹੀ ਆਪ ਸਭਨਾਂ ਵਿਚ ਜੋਤਿ ਸਰੂਪ ਹੋ ਕੇ ਵਿਆਪਕ ਹੈ। ਹਰ ਇਕ ਵਿਚ ਸ਼ੁੱਧ ਚੇਤਨ ਸਤਾ ਉਸੇ ਨਿਰਗੁਣ ਦੀ ਜੋਤਿ ਹੈ। ਭਗਤ ਸਾਧਨਾ ਦੁਆਰਾ, ਸਿਫ਼ਤ ਸਲਾਹ ਤੇ ਵਿਸਮਾਦ ਦੁਆਰਾ ਜਦੋਂ ਨਿਜ ਘਰ ਵਿਚ ਟਿਕਾਣਾ ਮਿਲਦਾ ਹੈ ਤਾਂ ਜੀਵ ਨੂੰ ਪਤਾ ਲਗਦਾ ਹੈ ਕਿ ਉਸ ਵਿਚ ਤੇ ਪਰਮ ਤਤ ਪਰਮਾਤਮਾ ਵਿਚ ਕੋਈ ਭੇਦ ਨਹੀਂ।

ਸ੍ਰੀ ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ ਕਿ ਜਿਨ੍ਹਾਂ ਪੁਰਖਾਂ ਦੇ ਮਨ ਵਿਚ ਅਕਾਲ ਪੁਰਖ! ਵਾਹਿਗੁਰੂ ਨਾਮ ਵੱਸ ਗਿਆ ਹੈ ਉਹ ਵਾਹਿਗੁਰੂ ਜੀ ਨਾਲ ਮਿਲ ਕੇ ਵਾਹਿਗੁਰੂ ਰੂਪ ਹੋ ਗਿਆ ਹੈ:

**ਜਨ ਨਾਨਕੁ ਹਰਿ ਹਰਿ ਹੋਇਆ ਹਰਿ ਹਰਿ ਮਨਿ ਵੁਠਾ॥**

(ਮ. ੪/੪੫੧)

ਏਸ ਮਹਾਂਵਾਕ ਵਿਚ ਗੁਰਸਿੱਖ ਦੀ ਸਭ ਤੋਂ ਉੱਚੀ ਪਰਾਪਤੀ ਦੱਸੀ ਹੈ, ਉਹ ਹੈ ਅਕਾਲ ਪੁਰਖ! ਵਾਹਿਗੁਰੂ ਜੀ ਦੇ ਰੂਪ ਵਿਚ ਸਮਾ ਜਾਣਾ। ਜਿਨ੍ਹਾਂ ਦੇ ਮਨ ਵਿਚ ਨਾਮ ਵੱਸ ਜਾਂਦਾ ਹੈ ਉਹ ਵਾਹਿਗੁਰੂ ਰੂਪ ਹੋ ਜਾਂਦੇ ਹਨ।



ਹੁਣ ਸ੍ਰੀ ਗੁਰੂ ਨਾਨਕ ਦੇਵ ਜੀ ਪਰਮੇਸ਼ਰ ਪਤੀ ਦੀ ਪਰਾਪਤੀ ਹੋ ਜਾਣ ਨਾਲ ਜੋ ਖ਼ੁਸ਼ੀ, ਖੇੜਾ, ਰਸ, ਆਨੰਦ ਸਰੂਪਤਾ ਹੋ ਜਾਂਦੀ ਹੈ ਉਸਦਾ ਵਰਣਨ ਕਰਦੇ ਹਨ। ਹੇ ਜੀਓ ਜੀ! ਮੇਰੀ ਇੱਛਾ ਪਤੀ ਪਰਾਪਤੀ ਦੀ ਪੁੱਗ ਪਈ ਕਿਉਂਕਿ ਸਾਡੇ ਘਰ ਪਰਮੇਸ਼ਰ ਪਤੀ ਆ ਗਿਆ ਹੈ। ਹੁਣ ਸੁਹਾਗਣ ਇਸਤਰੀਆਂ ਨੇ ਮਿਲ ਕੇ ਖ਼ੁਸ਼ੀ ਦਾ ਗੀਤ ਗਾਵਿਆ। ਭਾਵ ਗੁਰਮੁਖ ਜਨ ਸੰਤ ਸੱਜਣ ਖ਼ੁਸ਼ੀ ਦੇ ਸ਼ਬਦ ਗਾ ਰਹੇ ਹਨ, ਹਾਂ ਉਸ ਦੇ ਗੁਣਾਂ ਦਾ ਖ਼ੁਸ਼ੀ ਭਰਿਆ ਗੀਤ ਗਾ ਗਾ ਕੇ ਉਡੀਕਦੀ ਇਸਤਰੀ ਪ੍ਰੇਮ ਵਿਚ ਅਨੰਦ ਹੋਈ ਤੇ ਇਸਦੇ ਮਨ ਵਿਚ ਉਮਾਹ ਹੀ ਉਮਾਹ ਭਰ ਗਿਆ। ਉਧਰ ਸਾਰੇ ਸੱਜਣ ਦੈਵੀ ਗੁਣ ਖ਼ੁਸ਼ ਹੋ ਰਹੇ ਹਨ ਤੇ ਦੁਸ਼ਟ ਆਸਰੀ ਗੁਣ ਨਸ਼ਟ ਹੋ ਗਏ ਹਨ:

**ਨਸਿ ਵੰਞਹੁ ਕਿਲਵਿਖਹੁ ਕਰਤਾ ਘਰਿ ਆਇਆ॥**
**ਦੂਤਹ ਦਹਨੁ ਭਇਆ ਗੋਵਿੰਦੁ ਪ੍ਰਗਟਾਇਆ॥** (ਮ. ੫/੪੬੦)

ਇਹ ਸਭ ਕੁਝ ਇਉਂ ਹੋਇਆ ਹੈ ਕਿ ਸੱਚ ਨਾਮ ਨੂੰ ਜਪ ਜਪ ਕੇ ਸਤਿ ਸਰੂਪ ਵਾਹਿਗੁਰੂ ਜੀ ਨੂੰ ਪ੍ਰਾਪਤ ਕੀਤਾ ਹੈ। ਹੁਣ ਦੁਇ ਹੱਥ ਜੋੜ ਕੇ ਪਤੀ-ਪਰਾਪਤ ਇਸਤਰੀ ਬੇਨਤੀ ਕਰਦੀ ਹੈ ਕਿ ਮੇਰੇ ਰਾਤ ਦਿਨ ਹੁਣ ਰਸ ਭਿੰਨੇ ਬੀਤ ਰਹੇ ਹਨ। ਮੇਰੀ ਸਭ ਇੱਛਾ ਪੁੱਗ ਗਈ ਹੈ, ਹੁਣ ਪਰਮੇਸ਼ਰ ਪਤੀ ਤੇ ਮੈਂ ਇਸਤਰੀ ਮਿਲਾਪ

ਦੀਆਂ ਖ਼ੁਸ਼ੀਆਂ ਮਾਣ ਰਹੇ ਹਾਂ:

**ਮੇਰੀ ਇਛ ਪੁਨੀ ਜੀਉ ਹਮ ਘਰਿ ਸਾਜਨੁ ਆਇਆ॥**
**ਮਿਲਿ ਵਰੁ ਨਾਰੀ ਮੰਗਲੁ ਗਾਇਆ॥**
**ਗੁਣ ਗਾਇ ਮੰਗਲ ਪ੍ਰੇਮਿ ਰਹਸੀ ਮੁੰਧ ਮਨਿ ਓਮਾਹਓ॥**
**ਸਾਜਨ ਰਹੰਸੇ ਦੁਸਟ ਵਿਆਪੇ ਸਚੁ ਜਪਿ ਸਚੁ ਲਾਹਓ॥**
**ਕਰ ਜੋੜਿ ਸਾਧਨ ਕਰੈ ਬਿਨਤੀ ਰੈਣਿ ਦਿਨੁ ਰਸਿ ਭਿੰਨੀਆ॥**
**ਨਾਨਕ ਪਿਰੁ ਧਨ ਕਰਹਿ ਰਲੀਆ ਇਛ ਮੇਰੀ ਪੁੰਨੀਆ॥**

(ਮ.੧/੨੪੨)

ਨਾਮ ਦਾ ਅਸਰ ਇਹੋ ਹੈ ਕਿ 'ਨਾਮ ਪ੍ਰੇਮੀ' ਵਾਹਿਗੁਰੂ ਜੀ ਦਾ ਹੀ ਸਾਰਾ ਹੋ ਜਾਂਦਾ ਹੈ। ਸਦਾ ਹੀ ਵਾਹਿਗੁਰੂ ਜੀ ਦੀ ਹਜ਼ੂਰੀ ਵਿਚ ਵੱਸਦਾ ਹੈ, ਉਸ ਦੀ ਯਾਦ ਨਹੀਂ ਭੁਲਾਉਂਦਾ; ਉਸ ਦੇ ਆਸਰੇ ਪਰਨੇ ਜੀਉਂਦਾ ਹੈ, ਤਦ ਅਕਾਲ ਪੁਰਖ ! ਵਾਹਿਗੁਰੂ ਜੀ ਨੂੰ ਉਸ 'ਤੇ ਦਇਆ ਆਉਂਦੀ ਹੈ, ਉਹ ਨਦਰਿ ਕਰਦਾ ਹੈ, ਮਿਹਰ ਕਰਦਾ ਹੈ, ਫਿਰ ਉਸ ਸਤਿ ਸਰੂਪ ਦਾ ਸਹਿਜੇ ਹੀ ਮਿਲਾਪ ਸੁਖਾਲਾ ਹੋ ਜਾਂਦਾ ਹੈ।

ਉਤਲੇ ਮਹਾਂਵਾਕ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ ਕਿ ਸੱਜਣ ਪਤੀ ਘਰ ਆ ਗਿਆ ਹੈ। ਆਪ ਜੀ ਉਸ 'ਭਗਤ ਪ੍ਰੇਮੀ' ਦਾ ਰੂਪਕ ਬੰਨ੍ਹ ਰਹੇ ਹਨ, ਜਿਸਨੂੰ ਵਾਹਿਗੁਰੂ ਜੀ ਪਰਾਪਤ ਹੋ ਗਿਆ ਹੈ। ਉਸ ਪ੍ਰੇਮੀ ਗੁਰਮੁਖ ਦੇ ਲੱਛਣ ਏਹ ਦੱਸੇ ਹਨ: ਉਸਦੇ ਮਨ ਵਿਚ ਪ੍ਰੇਮ ਹੋਵੇਗਾ, ਉਸ ਦੀ ਚਿੱਤ ਬਿਰਤੀ ਉਮਾਹ ਵਿਚ ਹੋਵੇਗੀ। ਹੋਰ ਪਰਮੇਸ਼ਰ ਦੇ ਪਿਆਰੇ ਭਗਵੰਤ ਦੇ ਗੁਣ ਗਾਇਨ ਵਾਲੇ ਉਸ ਨੂੰ ਚੰਗੇ ਲੱਗਣਗੇ ਤੇ ਉਸਦੇ ਦੁਆਲੇ ਕੀਰਤਨ ਕਰਦੇ 'ਭੰਵਰ' ਗੁੰਜਾਰਾਂ ਕਰਦੇ ਹੋਣਗੇ। ਫੇਰ ਦੈਵੀ ਗੁਣਾਂ ਦਾ ਓਥੇ ਵਾਸ ਹੋਵੇਗਾ, ਆਸੁਰੀ ਗੁਣਾਂ ਦਾ ਉਥੇ ਨਾਸ਼ ਹੋਵੇਗਾ। ਉਥੇ ਸੱਚੇ ਵਾਹਿਗੁਰੂ ਜੀ ਦੀ ਸਿਫ਼ਤ ਸਲਾਹ ਤੇ ਉਸ ਦਾ ਜਪ ਸਿਮਰਨ ਹੋਵੇਗਾ।

ਹਾਂ ਜੀਓ! ਉਥੇ 'ਗੁਰਮੁਖ ਤੇ ਪ੍ਰਭੂ' 'ਇਸਤਰੀ ਦੇ ਪਤੀ' ਦੇ ਪਿਆਰ ਵਾਂਗੂੰ ਅਨੰਦ ਪ੍ਰੇਮਭਾਵ ਵਿਚ ਤਦ ਰੂਪ ਹੋਏ ਵਰਤ ਰਹੇ ਹੋਣਗੇ।

ਸ੍ਰੀ ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ ਕਿ ਜਿਸਨੇ ਵਾਹਿਗੁਰੂ ਜੀ ਨੂੰ ਜਾਣ ਲਿਆ ਹੈ ਉਹ ਵਾਹਿਗੁਰੂ ਜੀ ਹੀ ਵਰਗਾ ਹੈ। ਉਸਦਾ ਆਤਮਾ ਅਤਿ ਦਾ ਨਿਰਮਲ ਹੋ ਗਿਆ ਹੈ ਤੇ ਦੇਹ ਉਸਦੀ ਸਫਲ ਹੋ ਗਈ ਹੈ:

– **ਜਿਨਿ ਜਾਤਾ ਸੋ ਤਿਸ ਹੀ ਜੇਹਾ॥**
**ਅਤਿ ਨਿਰਮਾਇਲੁ ਸੀਝਸਿ ਦੇਹਾ॥** (ਮ. ੧/੯੩੧)

– **ਬ੍ਰਹਮ ਗਿਆਨੀ ਕੀ ਦ੍ਰਿਸਟਿ ਅੰਮ੍ਰਿਤੁ ਬਰਸੀ॥** (ਮ. ੫/੨੭੩)

ਬ੍ਰਹਮ ਗਿਆਨੀ ਦੇ ਆਪ ਅਕਾਲ ਪੁਰਖ! ਵਾਹਿਗੁਰੂ ਜੀ ਵਿਚ ਲੀਨ ਹੋ ਜਾਣ ਕਰਕੇ ਉਸ ਦੀ ਕੀਮਤ ਕੀਕੂੰ ਪੈ ਸਕਦੀ ਹੈ। ਉਹ:

**ਥਿਰੁ ਪਾਰਬ੍ਰਹਮੁ ਪਰਮੇਸਰੋ ਸੇਵਕੁ ਥਿਰੁ ਹੋਸੀ॥** (ਮ. ੫/੧੧੦੦)

ਅਨੁਸਾਰ ਵਾਹਿਗੁਰ ਜੀ ਵਾਂਙੂ ਹੀ ਅਮੁੱਲ ਹੋ ਗਿਆ॥ ਭਾਵ ਅਕਾਲ ਪੁਰਖ! ਵਾਹਿਗੁਰੂ ਜੀ ਥਿਰ ਰਹੇਗਾ ਜਾਂ ਉਸ ਦੇ ਭਗਤ ਉਸ ਨਾਲ ਅਭੇਦ ਹੋ ਕੇ ਥਿਰ ਹੋ ਜਾਣਗੇ।

ਨਾਮ ਜਪਦੇ ਜਪਦੇ ਸਿਮਰਨ ਅਭਿਆਸੀ ਦੇ ਮਨ ਤੇ ਤਨ ਇਕ ਵਾਹਿਗੁਰੂ ਜੀ ਦੇ ਨਾਮ ਵਿਚ ਤੇ ਪ੍ਰੇਮ ਵਿਚ ਰੰਗੇ ਜਾਂਦੇ ਹਨ, ਨਾਮ ਅਭਿਆਸੀ ਫਿਰ ਵਾਹਿਗੁਰੂ ਜੀ ਦੇ ਸੰਗ ਵਿਚ ਹੀ ਸਦਾ ਦਾ ਵਾਸਾ ਪਾ ਲੈਂਦਾ ਹੈ। ਜਿੱਕੁਰ ਜਲ ਦੇ ਵਿਚ ਜਲ ਆ ਕੇ ਮਿਲ ਜਾਂਦਾ ਹੈ, ਉਕਰ ਅਕਾਲ ਪੁਰਖੁ ਜੀ ਦੀ ਜੋਤਿ ਨਾਲ ਉਹ ਜੋਤੀ ਰੂਪ ਹੋ ਕੇ ਸਮਾ ਜਾਂਦਾ ਹੈ। ਇਸ ਤਰ੍ਹਾਂ ਆਉਣੇ ਜਾਣੇ ਸਾਰੇ ਮਿਟ ਜਾਂਦੇ ਹਨ ਤੇ ਟਿਕਾਉ ਮਿਲ ਜਾਂਦਾ ਹੈ:

**ਜਿਉ ਜਲ ਮਹਿ ਜਲੁ ਆਇ ਖਟਾਨਾ॥**
**ਤਿਉ ਜੋਤੀ ਸੰਗਿ ਜੋਤਿ ਸਮਾਨਾ॥**
**ਮਿਟਿ ਗਏ ਗਵਨ ਪਾਏ ਬਿਸ੍ਰਾਮ॥**
**ਨਾਨਕ ਪ੍ਰਭ ਕੈ ਸਦ ਕੁਰਬਾਨ॥** (ਮ. ੫/੨੭੮)

ਭਾਵ, ਨਾਮ ਰਤੇ, ਨਾਮ ਵਿਚ ਰਤੇ ਹੋਏ ਇਕ ਪ੍ਰੇਮ ਵਿਚ ਮਗਨ ਹੁੰਦੇ ਹਨ ਤੇ ਸਦੀਵ ਪਾਰਬ੍ਰਹਮ ਪਰਮੇਸ਼ਰ ਜੀ ਦੇ ਨਾਲ ਵੱਸਦੇ ਹਨ। ਇਹ ਨਾਲ ਵੱਸਣ ਦਾ ਰੂਪ ਇਹ ਹੈ ਤੇ ਦ੍ਰਿਸ਼ਟਾਂਤ ਦੇਂਦੇ ਹਨ, ਜਿਵੇਂ ਜਲ ਵਿਚ ਜਲ ਆ ਮਿਲਦਾ ਹੈ ਤਿਵੇਂ ਗਿਆਨ ਪ੍ਰਕਾਸ਼ ਨਾਲ ਸ਼ੁੱਧ ਹੋਈ ਜੋਤਿ ਪਰਮਾਤਮ ਜੋਤਿ ਨਾਲ ਮਿਲ ਜਾਂਦੀ ਹੈ। ਵਾਹਿਗੁਰੂ ਜੀ ਦਾ ਇਹ ਵਿਆਪਕ ਦਰਸ਼ਨ ਪੂਰਨ ਗਿਆਨਵਾਨ ਨੂੰ ਪਰਾਪਤ ਹੈ, ਦੇਖ ਦੇਖ ਕੇ ਗੁਰੂ ਜੀ ਵਿਸਮਾਦ ਰੰਗ ਵਿਚ ਬਲਿਹਾਰ ਹੋ ਰਹੇ ਹਨ।

ਜੇ ਕੋਈ ਜਾਣਨ ਮਾਤਰ ਜਾਣਦਾ ਭੀ ਹੈ ਕਿ ਸਭ ਇਕੋ ਜੋਤਿ ਹੀ ਹੈ ਤਦ ਭੀ ਉਸਤੇ ਜੋਤਿ ਪ੍ਰਗਟ ਨਹੀਂ ਹੁੰਦੀ, ਉਹ ਜੋਤਿ ਪ੍ਰਗਟ ਸਤਿਗੁਰੂ ਨੂੰ ਸੇਵਿਆਂ ਹੁੰਦੀ ਹੈ। ਐਸੇ ਸੇਵਕ ਨੂੰ ਜੋਤੀ ਸਰੂਪ ਪਰਮਾਤਮਾ ਆਪਣੀ ਜੋਤਿ ਵਿਚ ਜੋ ਗੁਪਤ ਪ੍ਰਗਟ ਸਭ ਥਾਈਂ ਵਰਤ ਰਹੀ ਹੈ, ਮਿਲਾ ਲੈਂਦਾ ਹੈ:

**ਸਭ ਏਕਾ ਜੋਤਿ ਜਾਣੈ ਜੇ ਕੋਈ॥**
**ਸਤਿਗੁਰੁ ਸੇਵਿਐ ਪਰਗਟੁ ਹੋਈ॥**
**ਗੁਪਤੁ ਪਰਗਟੁ ਵਰਤੈ ਸਭ ਥਾਈ**
**ਜੋਤੀ ਜੋਤਿ ਮਿਲਾਵਣਿਆ॥** (ਮ. ੩/੧੨੦)

ਜਿਤਨੇ ਸਰੀਰ ਹਨ ਸਭਨਾਂ ਵਿਚ ਆਤਮ ਜੋਤਿ ਇਕੋ ਹੈ।

ਪ੍ਰਸ਼ਨ—ਜੀਵ ਜੀਵ ਵਿਚ ਫ਼ਰਕ ਹੈ, ਇਕੋ ਜੋਤ ਹੈ ਤਾਂ ਫ਼ਰਕ ਕਿੱਥੋਂ ਪੈ ਗਿਆ?

ਉੱਤਰ—ਫ਼ਰਕ ਭੀ ਵਾਹਿਗੁਰੂ ਜੀ ਨੇ ਆਪ ਹੀ ਕੀਤਾ ਹੈ, ਉਹ ਫ਼ਰਕ ਹਿਰਦਿਆਂ ਵਿਚ ਹੈ, ਇਹ ਬਣਤ ਭੀ ਆਪ ਹੀ ਬਣਾਈ ਹੈ, ਕਿਉਂਕਿ ਇਸ ਫ਼ਰਕ ਬਿਨ ਜਗਤ ਖੇਲ ਤੁਰ ਨਹੀਂ ਸਕਦਾ। ਹੁਣ ਜੇ ਤੁਸੀਂ ਇਕ ਜੋਤ ਨੂੰ ਦੇਖਣਾ ਚਾਹੋ

ਤਾਂ ਤੁਹਾਨੂੰ ਪੂਰਾ ਗੁਰੂ ਸ਼ਬਦ ਦੁਆਰਾ ਦਿਖਾ ਸਕਦਾ ਹੈ:

**ਏਕਾ ਜੋਤਿ ਜੋਤਿ ਹੈ ਸਰੀਰਾ॥**
**ਸਬਦ ਦਿਖਾਏ ਸਤਿਗੁਰੁ ਪੂਰਾ॥**
**ਆਪੇ ਫਰਕੁ ਕੀਤੋਨੁ ਘਟ ਅੰਤਰਿ**
**ਆਪੇ ਬਣਤ ਬਣਾਵਣਿਆ॥** (ਮ. ੩/੧੨੫)

ਸ੍ਰੀ ਗੁਰੂ ਸਾਹਿਬ ਜੀ ਫੁਰਮਾਉਂਦੇ ਹਨ ਕਿ ਅਕਾਲ ਪੁਰਖੁ! ਵਾਹਿਗੁਰੂ! ਦਾਤਾ! ਪ੍ਰਭੂ ਨੂੰ ਸਿਮਰਦਿਆਂ ਸਿਮਰਦਿਆਂ ਮਨੋਰਥ ਪੂਰੇ ਹੋ ਗਏ, ਮਨ ਦੀਆਂ ਇੱਛਾਂ ਪੂਰੀਆਂ ਹੋ ਗਈਆਂ ਅਤੇ ਝੋਰੇ ਦੂਰ ਹੋ ਗਏ। ਉਹ ਨਾਮ ਦਾ ਖ਼ਜ਼ਾਨਾ ਮਿਲ ਗਿਆ ਜਿਸ ਨੂੰ ਭਾਲਦਾ ਸੀ। ਜੋਤਿ ਮਿਲ ਗਈ ਜੋਤਿ ਦੇ ਨਾਲ ਉਸ ਲਈ ਜੋ ਘਾਲ ਘਾਲਦਾ ਹੁੰਦਾ ਸੀ ਸੋ ਮੁੱਕ ਗਈ। ਹੁਣ ਉਸ ਘਰ ਵਿਚ ਵਸ ਗਏ, ਜਿੱਥੇ ਸੁਖ ਸ਼ਾਂਤੀ ਤੇ ਅਨੰਦ ਹੀ ਅਨੰਦ ਹੈ। ਉਸ ਘਰ ਵਿਚ ਨਾ ਜਨਮ ਹੈ ਨਾ ਮੌਤ ਇਸ ਕਰਕੇ ਆਵਾਗਵਨ ਭੀ ਰਹਿ ਚੁੱਕਾ ਹੈ, ਹਾਂ ਉਥੇ ਸਾਹਿਬ ਤੇ ਸੇਵਕ ਇਕ ਹੋ ਗਏ ਤੇ 'ਇਕੋ ਹੀ ਇਕ' ਨਜ਼ਰ ਆ ਗਿਆ। ਗੁਰੂ ਦੀ ਕਿਰਪਾ ਦੁਆਰਾ ਸੱਚ ਵਿਚ ਸਮਾ ਗਿਆ:

**ਸਿਮਰਿ ਸਿਮਰਿ ਦਾਤਾਰੁ ਮਨੋਰਥ ਪੂਰਿਆ॥**
**ਇਛਾ ਪੁਨੀ ਮਨਿ ਆਸ ਗਏ ਵਿਸੂਰਿਆ॥**
**ਪਾਇਆ ਨਾਮੁ ਨਿਧਾਨੁ ਜਿਸਨੌ ਭਾਲਦਾ॥**
**ਜੋਤਿ ਮਿਲੀ ਸੰਗਿ ਜੋਤਿ ਰਹਿਆ ਘਾਲਦਾ॥**
**ਸੂਖ ਸਹਜ ਆਨੰਦ ਵੁਠੇ ਤਿਤੁ ਘਰਿ॥**
**ਆਵਣ ਜਾਣ ਰਹੇ ਜਨਮੁ ਨ ਤਹਾ ਮਰਿ॥**
**ਸਾਬਿ ਸੇਵਕੁ ਇਕੁ ਇਕੁ ਦ੍ਰਿਸਟਾਇਆ॥**
**ਗੁਰਪ੍ਰਸਾਦਿ ਨਾਨਕ ਸਚਿ ਸਮਾਇਆ॥** (ਮ. ੫/੫੨੪)

ਗੱਲ ਕੀਹ, ਗੁਰੂ ਦੀ ਕਿਰਪਾ ਨਾਲ ਨਾਮ ਸਿਮਰਨ ਨਾਲ ਮਨੋਰਥ, ਆਸਾਂ, ਇੱਛਿਆਂ ਸਭ ਪੂਰਨ ਹੋ ਗਈਆਂ ਕਿਉਂਕਿ ਸਿਮਰਨ ਲੈ ਗਿਆ ਜੋਤੀ ਸਰੂਪ ਵਿਚ ਉਥੇ ਸੁਖ ਤੇ ਸਹਿਜ ਸੁਖ, ਆਤਮ ਸੁਖ ਸਦੈਵੀ ਹੈ। ਸਭ ਤੋਂ ਵੱਡੀ ਆਸ, ਇੱਛਾ, ਮਨੋਰਥ ਜਦ ਪੂਰਨ ਹੋ ਗਏ ਤਦ ਛੋਟੀਆਂ ਆਸਾਂ ਰਹੀਆਂ ਹੀ ਨਾ। ਜਨਮ ਮਰਨ ਮਿਟ ਗਿਆ, ਕਿਉਂਕਿ ਆਪ ਸਾਹਿਬ ਜੀ ਨਾਲ ਤਦਰੂਪ ਹੋ ਗਏ। ਆਪ ਸ਼ੁੱਧ ਸਵੱਛ ਸਤਿ ਰੂਪ ਹੋ ਕੇ ਸਤਿ ਵਿਚ ਸਮਾ ਗਏ।

ਸ੍ਰੀ ਗੁਰੂ ਸਾਹਿਬ ਜੀ ਆਖਦੇ ਹਨ ਕਿ ਗੁਰੂ ਦੀ ਕਿਰਪਾ ਨਾਲ ਦਾਸਾਂ ਨੇ ਦੇਹੀ ਟੋਲਕੇ ਹੀ ਵਾਹਿਗੁਰੂ ਜੀ ਨੂੰ ਪਰਾਪਤ ਕਰ ਲਿਆ ਹੈ:

**ਗੁਰਪ੍ਰਸਾਦਿ ਜਨ ਨਾਨਕ ਪਾਇਆ**
**ਹਰਿ ਲਾਧਾ ਦੇਹ ਟੋਲੀਐ॥** (ਮ. ੪/੫੨)

ਭਾਵ ਹੈ ਕਿ ਗੁਰੂ ਮਿਹਰ ਨਾਲ ਦੇਹ ਵਿਚੋਂ ਟੋਲਦਿਆਂ ਅੰਦਰੋਂ ਹੀ ਪ੍ਰੀਤਮ ਮਿਲ ਪਿਆ।

ਸ੍ਰੀ ਗੁਰੂ ਨਾਨਕ ਦੇਵ ਜੀ ਆਖਦੇ ਨ ਕਿ ਉਹ ਜੋਤਿ ਸਰੂਪ ਕਰਤਾਰ ਆਪ ਘਟਿ ਘਟਿ ਵਿਚ ਭਰਪੂਰ ਹੈ ਪਰ ਕੋਈ ਉਸ ਨੂੰ ਪਹਿਚਾਣ ਨਹੀਂ ਰਿਹਾ। ਫਿਰ ਮੈਂ ਕੀ ਵੇਖਦਾ ਹਾਂ ਕਿ ਉਹ ਕਰਤਾਰ ਗਮਰੁੱਠ ਹੋ ਕੇ ਵੱਖ ਨਹੀਂ ਬਹਿ ਰਿਹਾ, ਉਹ ਜੀਵਾਂ ਨੂੰ ਆਪ ਹੀ ਮੇਲ ਮਿਲਾ ਲੈਂਦਾ ਹੈ ਕਿ ਜਿਸ ਮੇਲ ਨਾਲ ਉਸਦਾ ਸਰੂਪ ਜੀਵਾਂ ਨੂੰ ਹਾਜ਼ਰਾ ਹਜ਼ੂਰ ਪ੍ਰਤੱਖ ਹੋ ਜਾਂਦਾ ਹੈ। ਭਾਵ ਗੁਰੂ ਦਾ ਮਿਲਾਪ ਸਾਈਂ ਆਪ ਕਰਵਾ ਕੇ ਆਪਣੇ ਸਰੂਪ ਦੀ ਪ੍ਰਤੱਖ ਪਰਾਪਤੀ ਕਰਾ ਦੇਂਦਾ ਹੈ:

**ਆਪੇ ਮੇਲਿ ਮਿਲਾਵਹੀ ਸਾਚੈ ਮਹਲਿ ਹਦੂਰਿ॥** (ਮ. ੧/੨੦)

ਸ੍ਰੀ ਗੁਰੂ ਨਾਨਕ ਦੇਵ ਜੀ ਦੱਸਦੇ ਹਨ ਕਿ ਮੈਂ ਜਿਸ ਨੂੰ ਤਿੰਨਾਂ ਲੋਕਾਂ ਵਿਚ ਖੋਜਿਆ ਤੇ ਢੂਡਿਆ ਸੀ ਪਰ ਪਾਇਆ ਨਹੀਂ ਸੀ, ਗੁਰੂ ਦੁਆਰਾ ਕੀਤੀ ਖੋਜ ਦੁਆਰੇ ਉਸ ਨੂੰ ਮੈਂ ਦੇਖ ਲਿਆ। ਹਾਂ ਜੀਓ ਇਹ ਮੇਲ ਮੈਨੂੰ ਸਤਿਗੁਰੂ ਜੀ ਨੇ ਮਿਲਾਇਆ ਹੈ, ਹੁਣ ਮੈਂ ਹਰ ਵੇਲੇ ਉਸ ਵਾਹਿਗੁਰੂ ਜੀ ਨੂੰ ਦੇਖਦਾ ਹਾਂ:

**ਤ੍ਰਿਭਵਣੁ ਖੋਜਿ ਢੰਢੋਲਿਆ ਗੁਰਮੁਖਿ ਖੋਜਿ ਨਿਹਾਲਿ॥**
**ਸਤਿਗੁਰਿ ਮੇਲ ਮਿਲਾਇਆ ਨਾਨਕ ਸੋ ਪ੍ਰਭੁ ਨਾਲਿ॥**

(ਮ. ੫/੨੦)

ਸ੍ਰੀ ਗੁਰੂ ਅਰਜਨ ਦੇਵ ਜੀ ਆਖਦੇ ਹਨ ਕਿ ਮੈਂ ਉਹ ਵਾਹਿਗੁਰੂ ਜੀ ਪਾ ਲਿਆ ਹੈ ਜੋ ਸਰਬ ਗੁਣਾਂ ਦਾ ਖਜ਼ਾਨਾ ਹੈ ਤੇ ਜਿਸ ਦੀ ਅਕੱਥ ਕਥਾ ਹੈ। ਹੁਣ ਮੈਂ ਅਕਾਲ ਪੁਰਖ! ਵਾਹਿਗੁਰੂ ਜੀ ਦੀ ਦਰਗਾਹ ਵਿਚ ਬਾਹਾਂ ਲੁਡਾਉਂਦਾ ਭਾਵ ਡਾਢੇ ਉਮਾਹ ਵਿਚ ਜਾਵਾਂਗਾ ਤੇ ਉਥੇ ਸੋਭਾ ਵਾਲਾ ਹੋਵਾਂਗਾ:

**ਮੈ ਪਾਇਓ ਸਰਬ ਨਿਧਾਨੁ ਅਕਥੁ ਕਥਾਰੀਆ॥**
**ਹਰਿ ਦਰਗਹ ਸੋਭਾਵੰਤ ਬਾਹ ਲੁਡਾਰੀਆ॥** (ਮ. ੫/੨੪੧)

ਭਾਵ ਇਹ ਕਿ ਮੈਂ ਵਾਹਿਗੁਰੂ, ਜੋ ਸਾਰੇ ਨਿਧਾਨਾਂ ਦਾ ਨਿਧਾਨ ਹੈ, ਪਾ ਲਿਆ, ਜਿਸ ਦੇ ਦਰਸ਼ਨ ਦੀ ਯਾਚਨਾ ਕੀਤੀ ਸੀ ਸੋ ਲਿਆ। ਹੁਣ ਪੁੱਛ ਹੁੰਦੀ ਹੈ ਕਿ ਸਾਨੂੰ ਭੀ ਦੱਸੋ ਕੁਛ ਉਸਦਾ ਹਾਲ, ਤਾਂ ਆਪ ਜੀ ਵਾਕ ਕਰਦੇ ਹਨ ਕਿ ਉਸ ਦੀ ਕਥਾ ਅਕੱਥ ਹੈ:

**ਨਾਨਕ ਕਥਨਾ ਕਰੜਾ ਸਾਰੁ॥** (ਜਪੁਜੀ)

ਇਹ ਤਾਂ ਵਰਤ ਰਹੀ ਹਾਲਤ ਆਪਣੀ ਦੱਸੀ। ਦੂਸਰੀ ਤੁਕ ਵਿਚ ਸਰੀਰ ਤਿਆਗਣ ਤੋਂ ਮਗਰੋਂ ਦੀ ਅਵਸਥਾ ਦੱਸਦੇ ਹਨ ਕਿ ਮੈਂ ਹੁਣ ਵਾਹਿਗੁਰੂ ਦੀ ਦਰਗਾਹ ਵਿਚ ਬਾਹਾਂ ਲੁਡਾਉਂਦਿਆਂ ਜਾਣਾ ਹੈ:

**ਲੁਡਿ ਲੁਡਿ ਦਰਗਹਿ ਵੰਞ॥** (ਵਾਰ ਕਾਨੜਾ ਮ. ੪)

ਭਾਵ ਬੜੇ ਚਾਉ ਤੇ ਖ਼ੁਸ਼ੀ ਵਿਚ ਜਾਣਾ ਹੈ, ਕਿਉਂਕਿ ਸਰਵ ਸੁਰਖਰੋਈ ਪਾ ਲਈ ਹੈ, ਵਾਹਿਗੁਰੂ ਜੀ ਪਿਆਰਾ ਅੰਦਰ ਵੱਸ ਰਿਹਾ ਹੈ ਤੇ ਦਰਗਾਹੇ ਅੱਪੜ ਕੇ ਮੈਂ

ਸ਼ੋਭਾਵਾਨ ਹੋਣਾ ਹੈ, ਕਿਉਂਕਿ ਵਾਹਿਗੁਰੂ ਜੀ ਨਾਲ ਜੁੜੇ ਹੋਏ ਮੈਂ ਵਾਹਿਗੁਰੂ ਜੀ ਦੀ ਦਰਗਾਹੇ ਜਾਣਾ ਹੈ।

ਦਾਸ ਨਾਨਕ ਆਖਦਾ ਹੈ ਕਿ ਮੈਂ ਅਮੋਲ ਰਤਨ ਨਾਮ ਲੱਭਾ ਹੈ, ਜੋ ਅਦੁੱਤੀ ਰਤਨ ਹੈ। ਇਹ ਰਤਨ ਮੈਂ ਗੁਰੂ ਤੋਂ ਲੱਭਾ ਹੈ, ਇਸ ਲਈ ਮੈਂ ਪੁਕਾਰ ਕੇ ਆਖਦਾ ਹਾਂ ਕਿ ਗੁਰੂ ਜੀ ਦੀ ਸੇਵਾ ਨਾਲ ਸੰਸਾਰ ਰੂਪੀ ਸਮੁੰਦਰ ਤੋਂ ਤਰ ਜਾਈਦਾ ਹੈ:

**ਜਨ ਨਾਨਕ ਲਧਾ ਰਤਨੁ ਅਮੋਲੁ ਅਪਾਰੀਆ॥**
**ਗੁਰ ਸੇਵਾ ਭਉਜਲੁ ਤਰੀਐ ਕਹਉ ਪੁਕਾਰੀਆ॥** (ਮ. ੫/੨੪੧)

ਇਸ ਮਹਾਂਵਾਕ ਵਿਚ ਸਾਰੇ ਤਰਲੇ ਦਾ ਤੱਤ ਹੈ ਕਿ ਮੈਂ ਜੋ ਗੁਰੂ ਸੇਵਾ ਤੋਂ ਨਾਮ ਰੂਪੀ ਅਪਾਰ ਤੇ ਅਮੋਲ ਰਤਨ ਲੱਭਾ ਸੀ, ਉਸ ਕਰਕੇ ਭਉਜਲ ਤਰ ਹੋ ਗਿਆ। ਇਹ ਗੱਲ ਮੈਂ ਪੁਕਾਰ ਕੇ ਦੱਸ ਰਿਹਾ ਹਾਂ ਕਿ ਤੁਸੀਂ ਭੀ ਗੁਰੂ ਦੀ ਸ਼ਰਨ ਲਉ, ਨਾਮ ਰਤਨ ਪਰਗਟ ਕਰੋ, ਤੁਸੀਂ ਭੀ ਭਉਜਲ ਨੂੰ ਤਰ ਜਾਓਗੇ।

ਜੋ ਪ੍ਰਾਣੀ ਇਸ ਜਨਮ ਵਿਚ ਗੁਰੂ ਕਿਰਪਾ ਦੁਆਰਾ ਭਜਨ ਬੰਦਗੀ ਕਰਦਾ ਹੈ ਉਸਦਾ ਮੁੜ ਚੌਰਾਸੀ ਦਾ ਜਨਮ ਗੇੜ ਮੁੱਕ ਜਾਂਦਾ ਹੈ। ਉਹ ਵਾਹਿਗੁਰੂ ਜੀ ਨਾਲ ਇਉਂ ਘੁਲ ਮਿਲ ਜਾਂਦਾ ਹੈ, ਜਿਵੇਂ—

**ਜਿਉ ਜਲ ਮਹਿ ਜਲੁ ਆਇ ਖਟਾਨਾ॥**
**ਤਿਉ ਜੋਤੀ ਸੰਗਿ ਜੋਤਿ ਸਮਾਨਾ॥**
**ਮਿਟ ਗਏ ਗਵਨ ਪਾਏ ਬਿਸ੍ਰਾਮ॥**
**ਨਾਨਕ ਪ੍ਰਭ ਕੈ ਸਦ ਕੁਰਬਾਨ॥** (ਮ. ੫/੨੭੮)

ਐਸੇ ਅਨੇਕਾਂ ਭਗਤ ਹੋਏ ਹਨ ਜੋ ਅਕਾਲ ਪੁਰਖ ਦੀ ਭਗਤੀ ਕਰਕੇ ਸੰਸਾਰ ਉੱਤੇ ਸੋਭਾ ਖੱਟ ਗਏ ਹਨ ਤੇ ਦਰਗਾਹੇ ਪ੍ਰਵਾਨ ਹੋਏ ਹਨ। ਜਿਵੇਂ ਪਾਣੀ ਵਿਚ ਪਾਣੀ ਮਿਲ ਜਾਂਦਾ ਹੈ, ਤਿਵੇਂ ਉਹ ਵਾਹਿਗੁਰੂ ਜੀ ਦੀ ਜੋਤਿ ਨਾਲ ਜੋਤ ਹੋ ਘੁਲਮਿਲ ਗਏ ਹਨ। 'ਸ੍ਰੀ ਗੁਰੂ ਗ੍ਰੰਥ ਸਾਹਿਬ' ਤੇ 'ਦਸਮ ਗ੍ਰੰਥ ਸਾਹਿਬ' ਵਿਚ ਐਸੇ ਭਗਤ ਜਨਾਂ ਦਾ ਨਾਮ ਬੜੀ ਉੱਚਤਾ ਨਾਲ ਲਿਖਿਆ ਗਿਆ ਹੈ ਭਾਈ ਗੁਰਦਾਸ ਜੀ ਨੇ ਵੀ ਆਪਣੀਆਂ ਵਾਰਾਂ ਵਿਚੋਂ ਇਕ ਵਾਰ 'ਦਸਵੀਂ' ਭਗਤਾਂ ਦੀ ਗਿਣਤੀ ਕਰਨ ਵਿਚ ਹੀ ਲਿਖੀ ਹੈ। ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਇਕ ਸ਼ਬਦ ਬਸੰਤ ਰਾਗ ਵਿਚ ਵੱਡੇ ਵੱਡੇ ਭਗਤਾਂ ਦਾ ਸਿਮਰਨ ਕਰਕੇ ਮੁਕਤੀ ਹਾਸਿਲ ਕਰਨ ਵਾਲਿਆਂ ਵਿਚ ਗਿਣਤੀ ਦੱਸੀ ਹੈ। ਆਪ ਜੀ ਫੁਰਮਾਉਂਦੇ ਹਨ:

**ਸੁਣਿ ਸਾਖੀ ਮਨ ਜਪਿ ਪਿਆਰ॥**
**ਅਜਾਮਲ ਉਧਰਿਆ ਕਹਿ ਏਕ ਬਾਰ॥**
**ਬਾਲਮੀਕੈ ਹੋਆ ਸਾਧ ਸੰਗੁ॥**
**ਧ੍ਰੂ ਕਉ ਮਿਲਿਆ ਹਰਿ ਨਿਸੰਗ॥**
**ਤੇਰਿਆ ਸੰਤਾ ਜਾਚਉ ਚਰਨ ਰੇਨ॥**

ਲੇ ਮਸਤਕਿ ਲਾਵਉ ਕਰਿ ਕ੍ਰਿਪਾ ਦੇਨ॥੧॥ਰਹਾਉ॥
ਗਨਿਕਾ ਉਧਰੀ ਹਰਿ ਕਹੈ ਤੋਤ॥
ਗਜਇੰਦ੍ਰ ਧਿਆਇਓ ਹਰਿ ਕੀਓ ਮੋਖ॥
ਬਿਪ੍ਰ ਸੁਦਾਮੇ ਦਾਲਦੁ ਭੰਜ॥
ਰੇ ਮਨ ਤੂ ਭੀ ਭਜੁ ਗੋਬਿੰਦ॥੨॥
ਬਧਿਕੁ ਉਧਾਰਿਓ ਖਮਿ ਪ੍ਰਹਾਰ॥
ਕੁਬਜਾ ਉਧਰੀ ਅੰਗੁਸਟ ਧਾਰ॥
ਬਿਦਰੁ ਉਧਾਰਿਓ ਦਾਸਤ ਭਾਇ॥
ਰੇ ਮਨ ਤੂ ਭੀ ਹਰਿ ਧਿਆਇ॥੩॥
ਪ੍ਰਹਲਾਦ ਰਖੀ ਹਰਿ ਪੈਜ ਆਪਿ॥
ਬਸਤ੍ਰ ਛੀਨਤ ਦਰੋਪਤੀ ਰਖੀ ਲਾਜ॥
ਜਿਨਿ ਜਿਨਿ ਸੇਵਿਆ ਅੰਤ ਬਾਰ॥
ਰੇ ਮਨ ਸੇਵਿ ਤੂ ਪਰਹਿ ਪਾਰ॥੪॥
ਧੰਨੈ ਸੇਵਿਆ ਬਾਲ ਬੁਧਿ॥
ਤ੍ਰਿਲੋਚਨ ਗੁਰ ਮਿਲਿ ਭਈ ਸਿਧਿ॥
ਬੇਣੀ ਕਉ ਗੁਰਿ ਕੀਓ ਪ੍ਰਗਾਸੁ॥
ਰੇ ਮਨ ਤੂ ਭੀ ਹੋਹਿ ਦਾਸੁ॥੫॥
ਜੈਦੇਵ ਤਿਆਗਿਓ ਅਹੰਮੇਵ॥
ਨਾਈ ਉਧਰਿਓ ਸੈਨੁ ਸੇਵ॥
ਮਨੁ ਡੀਗਿ ਨ ਡੋਲੈ ਕਹੂੰ ਜਾਇ॥
ਮਨ ਤੂ ਭੀ ਤਰਸਹਿ ਸਰਣਿ ਪਾਇ॥੬॥
ਜਿਹ ਅਨੁਗ੍ਰਹੁ ਠਾਕੁਰਿ ਕੀਓ ਆਪਿ॥
ਸੇ ਤੈਂ ਲੀਨੇ ਭਗਤ ਰਾਖਿ॥
ਤਿਨ ਕਾ ਗੁਣੁ ਅਵਗੁਣੁ ਨ ਬੀਚਾਰਿਓ ਕੋਇ॥
ਇਹ ਬਿਧਿ ਦੇਖਿ ਮਨੁ ਲਗਾ ਸੇਵ॥੭॥
ਕਬੀਰਿ ਧਿਆਇਓ ਏਕ ਰੰਗ॥
ਨਾਮਦੇਵ ਹਰਿ ਜੀਉ ਬਸਹਿ ਸੰਗਿ॥
ਰਵਿਦਾਸ ਧਿਆਏ ਪ੍ਰਭ ਅਨੂਪ॥
ਗੁਰ ਨਾਨਕ ਦੇਵ ਗੋਵਿੰਦ ਰੂਪ॥੮॥ (ਮ. ੫/੧੧੯੨)

ਆਮ ਦੇਖਣ ਤੇ ਸੁਣਨ ਵਿਚ ਆਇਆ ਹੈ, ਜਦ ਕਦੇ ਗੱਲਬਾਤ ਕਰਦਿਆਂ ਭਗਤਾਂ ਦੇ ਪੁਰਾਤਨ ਚਮਤਕਾਰੀ ਪ੍ਰਸੰਗਾਂ ਬਾਰੇ ਲੋਕ ਇਹ ਸਵਾਲ ਕਰਿਆ ਕਰਦੇ ਹਨ ਕਿ ਅੱਜਕਲ੍ਹ ਉਸ ਤਰ੍ਹਾਂ ਦੇ ਅਲੌਕਿਕ ਚਮਤਕਾਰ ਵਰਤਦੇ ਨਜ਼ਰ ਨਹੀਂ ਆਉਂਦੇ, ਜਿਸ ਕਰਕੇ ਲੋਕ ਭਗਤਾਂ ਦੇ ਪੁਰਾਣੇ ਪ੍ਰਸੰਗਾਂ ਨੂੰ ਝੂਠੇ ਸਮਝਣ ਲਗ ਪੈਂਦੇ

ਹਨ, ਜਾਂ ਉਨ੍ਹਾਂ ਬਾਰੇ ਸ਼ੱਕ ਵਿਚ ਪੈ ਜਾਂਦੇ ਹਨ। ਸਾਇੰਟਿਫਿਕ ਖੋਜੀ ਕਹਾਉਣ ਵਾਲੇ ਤਾਂ ਆਤਮਿਕ ਅਲੌਕਿਕ ਚਮਤਕਾਰਾਂ, ਜਿਨ੍ਹਾਂ ਨੂੰ ਕਰਾਮਾਤਾਂ ਵੀ ਕਿਹਾ ਜਾਂਦਾ ਹੈ, ਨੂੰ ਨਾਮੁਮਕਿਨ ਦਸ ਕੇ ਗ਼ਲਤ ਕਹਿ ਦਿੰਦੇ ਹਨ। ਉਨ੍ਹਾਂ ਦੇ ਖ਼ਿਆਲ ਵਿਚ ਉਹੋ ਗੱਲ ਸੱਚੀ ਹੋ ਸਕਦੀ ਹੈ ਤੇ ਸਾਇੰਟਿਫਿਕ ਖੋਜ ਦੀ ਕਸੌਟੀ ਪਰ ਚੜ੍ਹ ਸਕਦੀ ਹੈ ਜੋ ਮਨ, ਬੁੱਧੀ ਤੇ ਇਨ੍ਹਾਂ ਅੱਖਰਾਂ ਗੋਚਰੇ ਹੋ ਸਕੇ, ਏਦੂੰ ਬਿਨਾਂ ਇਨ੍ਹਾਂ ਖੋਜੀਆਂ ਦੀ ਪਰਖ ਵਿਚ ਸਭ ਗ਼ਲਤ ਹੈ।

ਉਪਰ ਦੱਸੇ ਇਨ੍ਹਾਂ ਸ਼ੰਕਿਆਂ ਦਾ ਜਵਾਬ ਪੁਸਤਕ 'ਅਦ੍ਰਿਸ਼ਟ ਅਕਾਲ ਪੁਰਖ ਦੇ ਪਰਤੱਖ ਦਰਸ਼ਨ' ਵਿਚ ਕੁਝ ਸੱਜਣਾਂ ਨੇ ਜਿਨ੍ਹਾਂ ਨੇ ਵਾਹਿਗੁਰੂ ਦੇ ਦਰਸ਼ਨ ਕੀਤੇ ਹਨ, ਦੇ ਦਿੱਤਾ ਹੈ, ਜਿਨ੍ਹਾਂ ਤੋਂ ਪਤਾ ਲਗਦਾ ਹੈ ਕਿ ਪਿਛਲੇ ਭਗਤਾਂ ਵਾਂਗ ਅੱਜ ਵੀ ਆਤਮਿਕ ਗੁਪਤ ਖੇਡ ਵਰਤਦੀ ਹੈ।

ਇਸ ਪੁਸਤਕ ਵਿਚ ਜੋ ਨਦਰੀ ਨਦਰਿ ਨਿਹਾਲ ਹੋਏ ਉਨ੍ਹਾਂ ਕੁਝ ਸੱਜਣਾਂ ਦੇ ਜੀਵਨ ਵਿਚ ਵਰਤੀਆਂ ਅਸਚਰਜ ਆਤਮਿਕ ਘਟਨਾਵਾਂ ਦਾ ਵਰਣਨ ਹੈ। ਜਿਨ੍ਹਾਂ ਦੇ ਜੀਵਨ ਦਿੱਤੇ ਹਨ, ਉਨ੍ਹਾਂ ਦੀ ਜ਼ਿੰਦਗੀ ਦਾ ਉਹੋ ਹਿੱਸਾ ਦਰਜ ਹੈ, ਜਿਸ ਦਾ ਸੰਬੰਧ ਪ੍ਰਮਾਰਥ ਨਾਲ ਹੈ। ਜੀਵਨ ਵਿਚ ਕਈ ਉਤਾਰ ਚੜ੍ਹਾਉ ਆਉਂਦੇ ਹਨ। ਸਦਾ ਇਕ-ਰਸ ਆਤਮ-ਜੀਵਨ ਤਾਂ ਕਿਸੇ ਵਿਰਲੇ ਭਾਗਾਂ ਵਾਲੇ ਸੱਜਣ ਦਾ ਹੀ ਨਿਭਦਾ ਹੈ। ਅੱਜ ਕੋਈ ਵਿਰਲਾ ਵਡਭਾਗਾ ਪਿਛਲੇ ਜਨਮਾਂ ਦੀ ਪੂਰਬਲੀ ਭਗਤਿ-ਕਮਾਈ ਦੇ ਸਦਕੇ ਤੇ ਪਾਰਬ੍ਰਹਮ ਪਰਮੇਸ਼ਰ ਜੀ ਦੀ ਮਿਹਰ ਦਾ ਸਦਕਾ ਹੀ ਐਸਾ ਨਿਰਮਲ ਜੀਵਨ ਬਤੀਤ ਕਰਦਾ ਹੈ। ਨਹੀਂ ਤਾਂ ਸੰਸਾਰ ਦੇ ਗੇੜ ਵਿਚ ਥਾਂ ਥਾਂ ਖਿੜਕਣ ਦਾ ਖ਼ਤਰਾ ਬਣਿਆ ਰਹਿੰਦਾ ਹੈ। ਏਸੇ ਕਰਕੇ ਭਗਤ ਕਬੀਰ ਜੀ ਨੇ ਆਪਣੇ ਸਲੋਕਾਂ ਵਿਚ ਕਿਹਾ ਹੈ ਕਿ ਆਪਣੇ ਵਿਚ ਕੋਈ ਵਾਧਾ ਦੇਖ ਕੇ ਹੰਕਾਰ ਨਾ ਕਰੀਏ, ਕਿਉਂਕਿ ਆਪਣਾ ਅੰਤ ਅਤਿ ਨੀਵਾਂ ਹੈ ਤੇ ਫਿਰ ਇਹ ਅੰਤ ਸਭ ਦਾ ਇਕਸਾਰ ਹੈ, ਉਸ ਵਿਚ ਕਿਸੇ ਦਾ ਵਾਧਾ ਨਹੀਂ, ਸਭ ਹੀ ਫੂਕੇ ਜਾਂ ਦੱਬੇ ਜਾਂਦੇ ਹਨ। ਹੋਰ ਕਹਿੰਦੇ ਹਨ ਕਿ ਕਿਸੇ ਵਿਚ ਘਾਟਾ ਦੇਖਕੇ ਹੱਸਣਾ ਨਹੀਂ ਚਾਹੀਦਾ ਕਿਉਂਕਿ ਆਪਣਾ ਸਰੀਰ ਭੀ ਅਜੇ ਸੰਸਾਰ ਵਿਚ ਹੀ ਹੈ, ਪਤਾ ਨਹੀਂ ਕਿ ਕਿਸੇ ਵੇਲੇ ਉਹੋ ਘਾਟਾ ਆਪਣੇ ਵਿਚ ਪੈ ਜਾਵੇ। ਕਿਸੇ ਬੇੜੇ ਨੂੰ ਡੁੱਬਦਾ ਦੇਖ ਕੇ ਦੂਜੇ ਬੇੜੇ ਦੇ ਚੜ੍ਹਾਊਆਂ ਨੂੰ ਹੱਸਣਾ ਉਚਿਤ ਨਹੀਂ ਕਿਉਂਕਿ ਪਤਾ ਨਹੀਂ ਕਿ ਆਪਣੇ ਹੀ ਬੇੜੇ ਨੂੰ ਛੇਕ ਹੋ ਜਾਵੇ ਜਾਂ ਡੁੱਬ ਜਾਵੇ:

**ਕਬੀਰ ਗਰਬੁ ਨ ਕੀਜੀਐ ਰੰਕੁ ਨ ਹਸੀਐ ਕੋਇ॥**
**ਅਜਹੁ ਸੁ ਨਾਉ ਸਮੁੰਦ੍ਰ ਮਹਿ ਕੀਆ ਜਾਨਉ ਕਿਆ ਹੋਇ॥**

(ਕਬੀਰ ਜੀ/੧੩੬੪)

ਪਰਮਾਰਥੀ ਰੰਗਾਂ ਦੀ ਅਵਸਥਾ ਨੂੰ ਪਰਾਪਤ ਕਰਕੇ ਇਨ੍ਹਾਂ ਨੂੰ ਜਰਨਾ ਤੇ ਬਰਕਰਾਰ ਰੱਖਣਾ ਕੋਈ ਸੌਖੀ ਗੱਲ ਨਹੀਂ, ਇਸ ਉੱਚ ਅਵਸਥਾ ਨੂੰ ਪਹੁੰਚ ਕੇ ਵੀ

ਗਿਰਾਵਟ ਹੋ ਸਕਦੀ ਹੈ। ਇਸ ਲਈ ਹੰਕਾਰ ਨਹੀਂ ਕਰਨਾ ਚਾਹੀਦਾ ਕਿ ਉਸਦਾ ਜੀਵਨ ਭੁੱਲਣ ਤੋਂ ਰਹਿਤ ਹੋ ਕੇ ਇਕ ਰਸ ਨਿਭ ਸਕੇਗਾ।

ਅਜਰ ਨੂੰ ਜਰਨਾ ਤੇ ਅਣਡਿੱਠ ਕਰਨਾ ਕਿਸੇ ਕਮਾਈ ਵਾਲੇ ਸੱਜਣ ਦਾ ਕੰਮ ਹੈ। ਨਹੀਂ ਤੇ ਲੋਕੀਂ ਥੋੜ੍ਹੀ ਜਿਹੀ ਦੁਨਿਆਵੀ ਤਾਕਤ ਹਾਸਿਲ ਕਰਕੇ ਹੀ ਹੰਕਾਰ ਵਿਚ ਆ ਜਾਂਦੇ ਹਨ। ਆਤਮ ਸ਼ਕਤੀ ਪਾ ਕੇ ਤਾਂ ਜਰਨੀ ਬੜੀ ਹੀ ਕਠਿਨ ਹੈ। ਇਸੇ ਕਰਕੇ ਗੁਰੂ ਘਰ ਵਿਚ ਕਰਾਮਾਤੀ ਚੇਟਕਾਂ ਵਿਚ ਪੈਣ ਨੂੰ ਮੋਹ ਕਰਕੇ ਦੱਸਿਆ ਹੈ।

ਇਸ ਪੁਸਤਕ ਦਾ ਮਨੋਰਥ ਇਹੋ ਹੈ ਕਿ ਗੁਰੂ ਕਿਰਪਾ ਦੁਆਰਾ ਨਾਮ ਗੁਰਬਾਣੀ ਦੇ ਜਾਪ ਸਿਮਰਨ ਤੋਂ ਕਿਸ ਤਰ੍ਹਾਂ ਆਤਮ-ਕਲਾ ਵਰਤਦੀ ਹੈ ਤੇ ਨਾਮ ਅਭਿਆਸੀ ਨੂੰ ਵਾਹਿਗੁਰੂ ਜੀ ਦੀ ਪਰਾਪਤੀ ਹੋ ਸਕਦੀ ਹੈ, ਉਸ ਦੇ ਸਾਧਨ ਹਨ! 'ਨਾਮ' ਜੋ ਪ੍ਰੇਮੀ ਨੇ ਕਰਨਾ ਹੈ ਭਾਵ 'ਨਾਮ' ਇਕ ਉਪਾਉ ਹੈ ਅਕਾਲ ਪੁਰਖੁ ਜੀ ਤਕ ਅੱਪੜਨ ਦਾ। ਕਿਉਂਕਿ ਨਾਮ ਦਾ ਸਿਮਰਨ ਜਗਿਆਸੂ ਨੂੰ 'ਅੰਤ' ਦੇ ਅੰਤ ਉੱਤੇ ਲੈ ਜਾਂਦਾ ਹੈ। ਅੱਗੋਂ 'ਅਨੰਤ' ਹੈ। ਅਨੰਤ ਵਿਚ ਆਪੂੰ ਛਾਲ ਨਹੀਂ ਵੱਜਦੀ। ਉਥੋਂ ਤਾਂ 'ਅਨੰਤ' ਆਪ ਆਪਣੀ 'ਨਦਰ' ਜੋ ਉਹ ਆਪ ਕਰਦਾ ਹੈ ਕਿਸੇ ਕਿਰਪਾ ਕਟਾਖਿਆ ਨਾਲ ਖਿੱਚ ਖੜਦਾ ਹੈ:

– **ਜਿਨੀ ਤੇਰਾ ਨਾਮੁ ਧਿਆਇਆ ਤਿਨ ਕਉ ਸਦਿ ਮਿਲੇ॥** (ਮ. ੧/੬੮੯)

– **ਬਾਂਹ ਪਕੜਿ ਠਾਕੁਰਿ ਹਉ ਘਿਧੀ॥** (ਮ. ੫/੭੦੯)

ਹਾਂ ਇਹ ਮਿਹਰਾਂ ਵਾਲੇ ਦੀ ਮਿਹਰ ਦਾ ਕ੍ਰਿਸ਼ਮਾ ਹੈ:

**ਨਾਨਕ ਸਾ ਕਰਮਾਤਿ ਸਾਹਿਬ ਤੁਠੈ ਜੋ ਮਿਲੈ॥** (ਮ. ੨/੪੭੫)

ਇਹ ਨਦਰਿ ਹੈ:

**ਨਾਨਕ ਨਦਰੀ ਨਦਰਿ ਨਿਹਾਲ॥** (ਜਪੁਜੀ)

## ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ : ਪ੍ਰਭੂ ਦਰਸ਼ਨ

## ਸ੍ਵੈ-ਸਰੂਪ ਦੀ ਲਖਤਾ

ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਪੁਸਤਕ 'ਜੇਲ੍ਹ ਚਿੱਠੀਆਂ' ਵਿਚ ਲਿਖਦੇ ਹਨ ਕਿ ਜਾਪ ਹੀ ਜਾਪ ਦੀ ਝਰਨਾਟ ਪਈ ਸੁਣਾਈ ਦੇਵੇ। ਕੰਨ ਸੁਣੇ ਸਰੀਰ ਦੇ ਹਨ ਹੀ ਨਾ, ਤਾਂ ਸੁਣਦਾ ਕਉਣ ਹੈ? ਇਸ ਝਮੇਲੇ ਵਿਚ ਪੈ ਕੇ ਮੈਂ ਫਿਰ ਭਮੱਤਰ ਗਿਆ। ਅਗਲੀਂ ਛਿਨ ਦੇਖਾਂ ਤਾਂ ਮੈਂ ਹਾਂ, ਮੈਂ ਆਤਮਾ ਸਰੂਪ ਹਾਂ, ਮੈਨੂੰ ਹੁਣ ਆਪਣਾ ਸਰੂਪ, ਆਪਣਾ ਆਪਾ ਨਿਰਾਲਾ ਹੀ ਨਜ਼ਰੀ ਆਉਣ ਲੱਗਾ। ਉਸ ਆਪੇ ਦੇ

ਆਤਮ-ਸਰੂਪ ਨੂੰ ਮੈਂ ਲਖ ਲਖ ਕੇ ਪੇਖ ਪੇਖ ਕੇ ਅਚਰਜੋਂ ਅਚਰਜ ਹੁੰਦਾ ਜਾਵਾਂ, ਪਰ ਮੈਨੂੰ ਐਸ ਸ੍ਵੈ-ਪੇਖਣਹਾਰ ਦਸ਼ਾ ਦਾ ਅਨੰਦ, ਸੁਆਦ ਕੁਛ ਬਾਹਲਾ ਲੰਮਾ ਨਾ ਆਵੇ। ਕਿਉਂਕਿ ਮੈਂ ਤਾਂ ਪਰਮਾਤਮਾ ਦੇ ਦਵਾਰਿਆਂ ਦਾ ਆਸ਼ਕ ਸੀ, ਮੈਨੂੰ ਉਰਲੀਆਂ ਪਰਲੀਆਂ ਪਰਚਾਵੇ ਦੀਆਂ ਚਾਟਾਂ ਕਿੱਥੇ ਲੁਭਾ ਸਕਦੀਆਂ ਸਨ। ਮੇਰੀ ਸਿੱਕ, ਮੇਰਾ ਹਾਵਾ ਓਡਾ ਕੇਤਾ ਹੀ ਬਣਿਆ ਤਣਿਆ ਰਿਹਾ। ਮੇਰੀ ਸਿੱਕ ਸਾਵੀਂ ਦੀ ਸਾਵੀਂ। ਮੇਰੀ ਆਸ਼ਾ ਦਰਸ਼ਨ ਦੀ ਦੂਣੀ ਚੌਣੀ, ਹੋਰ ਆਸਾਂ ਤੇ ਫੁਰਨੇ ਤਾਂ ਪਹਿਲਾਂ ਹੀ ਮਿਟ ਚੁੱਕੇ ਸਨ, ਇਕੋ ਇਹੋ ਆਸ਼ਾ ਸੀ, ਏਸੇ ਦਾ ਫੁਰਨਾ ਸੀ।

## ਅਕਾਲੀ ਜੋਤਿ ਦੇ ਦਰਸ਼ਨ

ਪਰ ਮੈਨੂੰ ਹੁਣ ਇਸ ਆਸ਼ਾ ਤੋਂ ਭੀ ਨਿਰਾਸਤਾ ਹੋ ਗਈ ਕਿ ਮੇਰੇ ਭਾਗ ਕਿੱਥੇ ! ਜੋ ਐਸੇ ਉੱਚ ਦਰਸ਼ਨਾਂ ਦਾ ਪਾਤਰ ਬਣ ਸਕਾਂ। ਮੈਂ ਅਤਿ ਨਿੰਮੋਝੂਣਾ ਜੇਹਾ ਹੋ ਗਿਆ, ਪਰ ਇਸ ਨਿਰਾਸਤਾ ਵਿਚ ਵੀ ਅਜਪਾ ਜਾਪ ਜਿਉਂ ਦਾ ਤਿਉਂ ਜ਼ੋਰਾਂ ਤੋਰਾਂ ਵਿਚ ਛਿੜਿਆ ਰਿਹਾ, ਪਰ ਮੇਰੇ ਇਸ ਦਾਅਵੇ ਦਾ ਲੱਕ ਟੁੱਟ ਗਿਆ ਸੀ ਕਿ ਇਸੇ ਰਾਤ ਅੰਦਰ ਦਰਸ਼ਨ ਪਰਸ ਲੈਣੇ ਹਨ। ਜਦ ਮੇਰੇ ਇਸ ਦਾਅਵੇ ਦਾ ਲੱਕ ਟੁੱਟਾ ਤਾਂ ਮੇਰੇ ਅਚੱਲ ਆਸਣ ਦਾ ਚੌਕੜਾ ਭੀ ਟੁੱਟ ਗਿਆ। ਮੈਂ ਸਿੱਧਾ ਸਤੋਰ ਨਿੱਸਲ ਹੋ ਕੇ ਲੰਮਾ ਪੈ ਗਿਆ, ਪਰ ਜਿਹਬਾ ਕਰਕੇ ਜਾਪ ਓਵੇਂ ਜਿਵੇਂ ਹੀ ਹੋ ਰਿਹਾ ਸੀ ਤੇ ਹੱਥ ਉੱਚਾ ਕਰਕੇ ਮਾਲਾ ਦਾ ਅਖੰਡ ਚੱਕਰ ਉਸਤੋਂ ਭੀ ਅਧਿਕ ਚਲ ਰਿਹਾ ਸੀ। ਹੋਰ ਸਭ ਕਾਰ ਤਾਂ ਉਵੇਂ ਜਿਵੇਂ ਚਲ ਰਹੀ ਸੀ, ਬਿਰਤੀ ਵਿਚ ਭੀ ਰੰਚਕ ਮਾਤਰ ਘਾਟਾ ਨਹੀਂ ਸੀ।



## ਅਕਾਲੀ ਜੋਤਿ ਦਾ ਪ੍ਰਕਾਸ਼ ਤੇ ਦਰਸ਼ਨ

ਕੇਵਲ ਆਸਾਂ ਤੇ ਉਤਸ਼ਾਹਾਂ ਦਾ ਫੁਰਨਾ ਨਹੀਂ ਸੀ। ਇਸ ਨਿਰਾਸਤਾ ਵਾਲੀ ਨਿੱਸਲ ਪਰ ਸਾਵਧਾਨਤਾ ਦੀ ਹਾਲਤ ਵਿਚ ਥੋੜੇ ਹੀ ਚੱਕਰ ਫਿਰੇ ਹੋਣਗੇ ਕਿ ਚਾਣਚੱਕ ਅਚਿੰਤਾ ਹੀ ਮੇਰੇ ਘਟਿ ਅੰਦਰ ਜੋਤਿ ਦਾ ਪ੍ਰਕਾਸ਼ ਆਣ ਲਿਸ਼ਕਿਆ, ਡਲ੍ਹਕਦਾ ਪੇਖਿਆ ਤੇ ਸਾਂਗੋ ਪਾਂਗ ਪੇਖਿਆ ਤਾਂ ਮੈਥੋਂ ਝਾਲ ਝੱਲੀ ਨਾ ਗਈ। ਮੇਰੀਆਂ ਕਿਲਕਾਰੀਆਂ, ਮੇਰੀਆਂ ਚੀਕਾਂ ਨਿਕਲ ਚਲੀਆਂ। ਮੈਂ ਹੌਲਾ ਫੁੱਲਾਂ ਵਰਗਾ ਹੋ ਗਿਆ। ਅਚਰਜ ਸੁਆਦ ਚਾਰ ਅਕਹਿ ਅਸਹਿ ਮਿਠਾਸ ਦੀ ਚਮਕ ਵਾਲਾ ਪ੍ਰਕਾਸ਼ ਜੋਤਿ ਸਰੂਪੀ ਝਿਲਮਿਲਕਾਰ ਜਦ ਮੈਂ ਦੂਜੀ ਵਾਰੀ ਝਾਤ ਮਾਰ ਕੇ ਅੰਤਰ ਬਾਹਰ ਸਾਰੀ ਕੋਠੀ ਦੇ ਅੰਦਰ ਪਸਰਿਆ ਹੋਇਆ ਦੇਖਿਆ, ਮੇਰੀਆਂ ਅੱਖਾਂ ਮਿਚ ਗਈਆਂ। ਜਿਉਂ ਉਭੜਿਆ, ਉਭੜ ਕੇ ਛੱਤ੍ਰ ਨਾਲ ਜਾ ਲਗਿਆ, ਮੇਰੇ ਹੱਥ ਜੁੜ ਗਏ। ਬੇਨਤੀ ਕੀਤੀ, 'ਸਚੇ ਪਾਤਸ਼ਾਹ' ਏਸ ਅਜਰ ਨੂੰ ਤੂੰ ਆਪੇ ਹੀ ਜਰ, ਮੈਥੋਂ

ਜਰਿਆ ਨਹੀਂ ਜਾਂਦਾ। ਇਕ ਅੱਖ ਦੇ ਫੋਰ ਵਿਚ ਮੈਂ ਮਲਕ ਦੇ ਕੇ ਫੇਰ ਫ਼ਰਸ਼ ਤੇ ਆਣ ਟਿਕਿਆ। ਇਕ ਫੁੱਲ ਦੀ ਸੱਟ ਫੇਟ ਨਹੀਂ ਲੱਗੀ। ਝੂਲਣੇ ਤੇ ਝੂਲਦਾ ਹੀ ਉਪਰ ਜਾ ਚੜ੍ਹਿਆ ਸੀ ਅਤੇ ਹਲੋਰਿਆਂ ਦੀ ਬੁੱਕਲ-ਲੋਰੀ ਵਿਚ ਹੇਠ ਆਣ ਉਤਰਿਆ:

**ਗਿਆਨ ਗਉ ਜਬ ਸੇਜੈ ਆਵੈ ਤ ਨਾਨਕ ਭੋਗੁ ਕਰੇਈ॥**

ਮੈਨੂੰ ਹੁਣ ਕੀ ਦਿਸੇ ਕਿ ਮੇਰਾ ਸਰੀਰ ਹੁਣ ਇਕ ਸੇਜਾ ਦਿਬਿ ਜੋਤਿ ਸਰੂਪੀ ਜਗ-ਮਗੰਤੀ ਸੇਜ ਬਣਿਆ ਹੋਇਆ ਹੈ ਅਤੇ ਸੇਜ ਦੇ ਉਪਰ ਮਹਾਂ ਪਰਬਲ ਪ੍ਰਕਾਸ਼ ਸਰੂਪ ਅਝਲ ਅਨੰਦ ਸਰੂਪ ਭੋਗ ਰਿਹਾ ਹੈ, ਜਿਸਦਾ ਸੁਆਦ ਮੈਥੋਂ ਝਲਿਆ ਨਾ ਜਾਵੇ, ਪਰ ਛਡਿਆ ਭੀ ਨਾ ਜਾਵੇ। ਮੇਰੀਆਂ ਅੱਖਾਂ ਭਾਵੇਂ ਮੀਚੀਆਂ ਹੋਈਆਂ ਸਨ, ਪਰ ਪ੍ਰਕਾਸ਼ ਮਹਾਂ ਜੋਤੀ ਸਰੂਪ ਦਾ ਮੈਨੂੰ ਸਾਖਸ਼ਾਤ ਮੇਰੇ ਅੰਦਰ ਬਾਹਰ ਦਿਸੇ। ਮੇਰੇ ਇਹਨਾਂ ਦੋਇ ਨੈਣਾਂ ਤੋਂ ਬਿਨਾਂ ਮੈਨੂੰ ਹੋਰ ਅੰਤਰੀਵੀ ਦਿੱਬ ਲੋਇਣ, ਅਚਰਜ ਦਿੱਬ-ਦ੍ਰਿਸ਼ਟੀ ਵਾਲੇ ਲੱਗ ਗਏ। ਇਹ ਅਮੋਲਕ ਕਉਤਕ ਮੈਥੋਂ ਸਹਾਰਿਆ ਨਾ ਜਾਵੇ। ਮੈਂ ਜਾਪ ਬੰਦ ਕਰਨ ਦੀ ਬਥੇਰੀ ਕੋਸ਼ਿਸ਼ ਕਰਾਂ ਕਿ ਮਤਾਂ ਇਸ ਦੇ ਬੰਦ ਕਰੇ ਤੇ ਹੀ ਮੈਨੂੰ ਕੁਛ ਜ਼ਰਾ ਕੁ ਸਹਾਰਾ ਆਵੇ, ਪਰ ਕਿਥੋਂ! ਹੁਣ ਉਹ ਜਾਪ ਭੀ ਦਿੱਬ ਆਤਮੀ ਸੁਤੇ ਅਭਿਆਸ ਬਣ ਗਿਆ। ਰੋਕਿਆ ਹੋਇਆ ਰੁਕੇ ਹੀ ਨਾ। ਸੁਆਸਾਂ ਦਾ ਜ਼ੋਰ ਚਮਤਕਾਰੀ ਹੁਲਾਰਿਆਂ ਵਾਲਾ, ਅਨੰਦ-ਰਹੱਸੀ ਅਭਿਆਸ ਅਜਬ ਰੰਗਾਂ ਤੇ ਤਰੰਗਾਂ ਵਿਚ ਤੁਰਿਆ ਹੋਇਆ ਸੀ। ਜਿਉਂ ਜਿਉਂ ਮੈਂ ਉਸ ਵੱਲ ਧਿਆਨ-ਬ੍ਰਿਤਿ ਹੋਵਾਂ, ਤਿਉਂ ਤਿਉਂ ਪਰਮ ਵਿਸਮਾਦ ਵਿਚ ਸਮਾਉਂਦਾ ਜਾਵਾਂ। ਮੇਰਾ ਹਿਰਦਾ ਕਮਲ ਖਿੜਿਆ ਸੀ ਤੇ ਪ੍ਰਕਾਸ਼ ਨਾਲ ਨੂਰੋ ਨੂਰ। ਹਲਕਾਪਨ ਐਹਾ ਜਿਹਾ ਕਿ ਉੱਡ ਉੱਡ ਜਾਵਾਂ। ਮਸਾਂ ਰੋਕ ਰੋਕ ਰੱਖਾਂ। ਬੇਨਤੀਆਂ ਕਰ ਕਰ ਕੇ ਅਤੇ ਬੇਨਤੀ ਦੇ ਸ਼ਬਦ ਪੜ੍ਹ ਪੜ੍ਹ ਅਨੰਦੀ ਪ੍ਰਕਾਸ਼ ਰਾਉ ਰੀਝਾਵਾਂ ਤੇ ਮਨਾਵਾਂ। ਝਾਲੂ ਰਸਾਲੂ ਕੰਤੜੇ ਨੂੰ ਸਵਾਰ ਸਵਾਰ ਕੇ ਸੇਜ ਤੇ ਸਮ੍ਹਾਂ ਲਾਂ। ਮੈਨੂੰ ਕੀ ਪਤਾ ਸੀ ਕਿ ਰਸ ਰਸੀਅੜਾ ਪਿਰ ਇਉਂ ਘਰ ਚਲ ਕੇ ਆਵੇਗਾ। ਮੈਂ ਸਮਝਿਆ ਸੀ ਕਿ ਇਸ ਕੋਠੇ ਰੂਪੀ ਘਰ ਵਿਖੇ ਜਿੱਥੇ ਮੈਂ ਬੈਠਾ ਅਭਿਆਸ ਕਰਦਾ ਸੀ, ਕਿਤੋਂ ਅਗੰਮ ਤੋਂ ਉਤਰ ਕੇ ਬਾਹਰੋਂ ਹੀ ਆ ਕੇ ਮੈਨੂੰ ਮਿਲੂ, ਪਰ ਮੈਂ ਕੀ ਜਾਣਦਾ ਸੀ ਕਿ ਮੇਰਾ ਚੋਜੀ ਪਿਆਰਾ ਸ਼ਹੁ ਕੋਈ ਆਗਾਧ ਕਲਾ ਵਾਲਾ ਕਉਤਕ ਵਰਤਾ ਕੇ ਮੇਰੇ ਘਟਿ ਰੂਪ ਪਰ ਅੰਕਰ ਅੰਝ ਅੰਝਣ ਮਲ ਕੇ ਮੇਰੀ ਸੇਜਾ ਉੱਤੇ ਆਣ ਬੈਠੇਗਾ। ਆਹਾ! ਅੱਜ ਮੇਰੇ ਹੱਬੇ ਟੋਲ ਸੁਹਾਵਣ ਹੋ ਗਏ। ਪ੍ਰਕਾਸ਼ ਉਜਿਆਰੇ ਦਾ ਡਲ੍ਹ ਡਲ੍ਹ ਕਰੇਦਾ ਸਮੁੰਦਰ ਮੇਰੇ ਅੰਦਰ ਬਾਹਰ ਠਾਠਾਂ ਮਾਰੇ, ਪਰ ਮੈਂ ਗੁਰਬਾਣੀ ਦੇ ਪਰਤਾਪ ਨਾਲ ਸਿਖੀਆਂ ਹੋਈਆਂ ਬੇਨਤੀਆਂ ਦਾ ਪ੍ਰਭਾਵ ਕਰਕੇ ਇਹਨਾਂ ਝਲਕਾਂ ਤੇ ਝਾਲਾਂ ਨੂੰ ਝੱਲ ਗਿਆ।

# ਦਰਸ਼ਨਾਂ ਦੇ ਅਦਭੁੱਤ ਨਜ਼ਾਰੇ

ਜਿਉਂ ਜਿਉਂ ਮੈਂ ਇਨ੍ਹਾਂ ਤਰੰਗਾਂ ਵਿਚ ਲੀਨ ਹੋਵਾਂ, ਤਿਉਂ ਤਿਉਂ ਹੋਰ ਤੋਂ ਹੋਰ ਅਦਭੁੱਤ ਤੇ ਪਰਮ ਅਦਭੁੱਤ ਪਰਮਾਰਥੀ ਰੰਗਾਂ ਦੇ ਕਉਤਕ ਮੇਰੇ ਦਿੱਬ ਦ੍ਰਿਸ਼ਟੀ ਨੇਤਰਾਂ ਦੇ ਅਗੋਚਰ ਆਵਣ, ਜਿਹਨਾਂ ਦਾ ਲਿਖਣਾ ਕਥਨਾ ਪੰਜ ਭੂਤਕ ਇਨਸਾਨੀ ਦਾਇਰੇ ਤੋਂ ਬਾਹਰ ਹੈ। ਜਿਸ ਕੋਠੇ ਵਿਚ ਮੈਂ ਬਿਰਾਜਮਾਨ ਸੀ, ਹੁਣ ਮੈਨੂੰ ਉਸ ਕੋਠੇ ਦੀਆਂ ਕੰਧਾਂ ਛੱਡ, ਕੁਝ ਭੀ ਨਜ਼ਰ ਨਾ ਆਵੇ ਤੇ ਸਾਫ਼ ਨਿਰਮਲ ਨਿਰਮਲਾ ਦਿਖਾਈ ਦੇਵੇ, ਜਿਸ ਵਿਚ ਕਿ ਉਹੋ ਹੀ ਨਿਰੰਜਨੀ ਜੋਤਿ ਦਾ ਪ੍ਰਕਾਸ਼ ਜਗ ਮਗ ਜੋਤਿ ਉਜਾਲਾ ਪਸਰ ਰਿਹਾ ਹੈ, ਜੋ ਕਿ ਮੇਰੇ ਘਟਿ ਅੰਦਰ ਆਨੰਦ, ਹੁਲਾਸ ਤੇ ਪ੍ਰਕਾਸ਼ ਦਾ ਸਹਿਜ ਤੱਤ ਬਿਲੋਵਨਾ ਬਲੋ ਰਹੀ ਹੈ। ਇਹ ਸਭ ਕੁਝ ਮੈਂ ਇੰਨ ਬਿੰਨ ਪੇਖਾਂ, ਪਰਤੱਖ ਪੇਖਾਂ, ਜਾਗਰਤ ਵਿਚ ਪੇਖਾਂ। ਪਰ ਮੈਨੂੰ ਅਮੰਨਾ ਤੇ ਪ੍ਰਤੀਤ ਨਾ ਆਵੇ ਕਿ ਕੀ ਮੈਂ ਸਚਮੁੱਚ ਇਹ ਨਜ਼ਾਰੇ, ਚਮਤਕਾਰ ਜੀਉਂਦਾ ਜਾਗਦਾ ਦੇਖ ਰਿਹਾ ਹਾਂ, ਮੈਨੂੰ ਦੋ ਝਉਲੇ ਪੈਣ:

(੧) ਇਕ ਤਾਂ ਇਹ ਕਿ ਯਾ ਤਾਂ ਮੈਂ ਮਰ ਕੇ ਸਰੀਰ ਤਿਆਗ ਕੇ, ਪੁਰਾਣਾ ਚੋਲਾ ਬਦਲ ਕੇ ਤੇ ਕੋਈ ਨਵਾਂ ਦਿੱਬ ਚੋਲਾ ਧਾਰ ਕੇ ਪਰਲੋਕੀ ਅਰਸ਼ੀ ਮੰਡਲਾਂ ਵਿਚ ਇਹ ਨਜ਼ਾਰੇ ਦੇਖ ਰਿਹਾ ਹਾਂ।

**ਹੇਰਤ ਹੇਰਤ ਹੇ ਸਖੀ ਹੋਇ ਰਹੀ ਹੈਰਾਨੁ॥**



(੨) ਯਾ ਜੋ ਕੁਛ ਹੈ, ਸੁਪਨ ਵਿਵਸਥਾ ਦਾ ਚਮਤਕਾਰ ਹੈ। ਚਾਹੇ ਮੇਰੀ ਹੱਡਬੀਤੀ ਤੇ ਹੱਡ-ਵਰਤੀ ਮੈਨੂੰ ਦੱਸੇ ਕਿ ਜਾਗਰਤ ਦੇ ਪ੍ਰਤੱਖ ਜਲਵੇ ਪਰਗਟ ਪਹਾਰੇ ਜਲਵਾਗਰ ਹੋਏ ਹੋਏ ਹਨ, ਪਰ ਚਕ੍ਰਿਤ ਜਿਹਾ ਰਹਿ ਜਾਵਾਂ ਕਿ ਕੀ ਏਵਡ ਕੁਦਰਤ ਮੇਰੇ ਪ੍ਰਥਾਇ ਵਰਤ ਸਕਦੀ ਹੈ? ਕੀ ਏਵਡ ਵੱਡੀ ਦਾਤ ਮੇਰੇ ਨਮਿਤ ਦਾਤਾਰੀ ਜਾ ਸਕਦੀ ਹੈ? ਏਵਡ ਵੱਡੀ ਕਿਰਪਾ ਤੇ ਮੈਂ ਏਡਾ ਵੱਡਾ ਪਾਪੀ? ਮੇਰੇ ਵਿਚ ਏਡੇ ਗੁਣ ਕਿਥੋਂ? ਜਿਨ੍ਹਾਂ ਗੁਣਾਂ ਕਰ ਗੁਣੀ ਨੂੰ ਰੀਝਾ ਲਵਾਂ? ਤਾਂ ਤੇ ਇਹ ਪਰਤੱਖ ਨਹੀਂ, ਸਭ ਸੁਪਨਾ ਹੈ। ਇਹ ਇਸ ਜਨਮ ਦੀ ਖੇਡ ਨਹੀਂ, ਕੋਈ ਪਾਰਲੋਕੀ ਜਨਮ ਦੇ ਕ੍ਰਿਸ਼ਮੇ ਦੇਖ ਰਿਹਾ ਹਾਂ। ਭਾਵੇਂ ਕੁਛ ਭੀ ਹੋਵੇ, ਜੋ ਕੁਝ ਦੇਖ ਰਿਹਾ ਹਾਂ ਸੋ ਅਤਿਅੰਤ ਸ਼ੁਭ ਲੱਛਣੀ ਪਰਮ ਅਨੰਦੀ ਲਹਿਰ ਬਹਿਰ ਮਾਣ ਰਿਹਾ ਹਾਂ ਚਲ ਤੂੰ ਮਾਣੀ ਚਲ! ਕਾਹਨੂੰ ਵਿਸਵਿਸਿਆ ਵਿਚ ਪੈਂਦਾ ਹੈਂ। ਇਤਨੇ ਨੂੰ ਬਾਹਰੋਂ ਭਾਈ ਰੂੜ ਸਿੰਘ ਜੀ ਨੇ ਬੂਹਾ ਖੜਕਾਇਆ ਕਿ ਇਸ਼ਨਾਨ ਦਾ ਵਕਤ ਹੋ ਗਿਆ ਹੈ ਤੇ ਦੋ ਵਜੇ ਚਾਹੁੰਦੇ ਹਨ। ਜਦ ਮੇਰੇ ਕੰਨਾਂ ਵਿਚ ਇਹ ਬਿੜਕ ਪਈ ਤਾਂ ਮੈਂ ਜਾਤਾ ਕਿ ਨਾ ਮੈਂ ਮਰਿਆ ਹਾਂ ਤੇ ਨਾ ਚੋਲਾ ਪਲਟਿਆ ਹੈ ਤੇ ਨਾ ਹੀ ਸੁਪਨਾ ਦੇਖ ਰਿਹਾ ਸਾਂ, ਪਰ ਦੂਜੇ ਛਿਨ ਹੀ ਇਹ ਵਿਸ਼ਵਾਸ ਉੱਠ ਖੜੋਤਾ ਕਿ ਸ਼ਾਇਦ ਮੈਂ ਸੁਪਨੇ ਵਿਚ ਭਾਈ ਰੂੜ ਸਿੰਘ ਦੀ ਇਹ ਆਵਾਜ਼ ਸੁਣਦਾ ਹੋਵਾਂ, ਮਰਨ ਵਾਲਾ ਸੰਸਾ ਤਾਂ ਦੂਰ ਹੋ ਗਿਆ, ਪਰ ਸੁਪਨੇ ਵਾਲਾ ਵਿਸਵਿਸਾ ਖੜਾ ਹੀ ਰਿਹਾ। ਮੈਂ ਅੰਦਰੋਂ ਕੁੰਡਾ ਖੋਲ੍

ਕੇ ਜਦੋਂ ਬਾਹਰ ਨਿਕਲਿਆ ਤਾਂ ਭਾਈ ਰੂੜ ਸਿੰਘ ਨੇ ਫਤਹਿ ਬੁਲਾਈ। ਮੈਂ ਉਸਨੂੰ ਸਿਆਤਾ ਪਛਾਤਾ ਤੇ ਸਿਆਣ ਪਛਾਣ ਕੇ ਫੇਰ ਭੀ ਮੈਂ ਇਹ ਗੱਲਬਾਤ ਤੇ ਮੇਲ ਗੇਲ ਸੁਪਨੇ ਵਿਚ ਹੀ ਹੁੰਦਾ ਸਮਝਾਂ। ਮੈਂ ਉਸਤੋਂ ਪੁੱਛਿਆ, "ਭਾਈ ਰੂੜ ਸਿੰਘ ਜੀ? ਕੀ ਆਪਾਂ ਦੋਵੇਂ ਸੁਪਨੇ ਵਿਚ ਗੱਲਬਾਤ ਕਰ ਰਹੇ ਹਾਂ? ਕੀ ਤੁਸੀਂ ਵੀ ਸੁਪਨਾ ਦੇਖ ਰਹੇ ਹੋ?" ਉਸ ਆਖਿਆ, "ਜੀ! ਨਹੀਂ ਭਾਈ ਸਾਹਿਬ! ਅੱਜ ਤੁਸੀਂ ਕਿਹੋ ਜਿਹੀਆਂ ਗੱਲਾਂ ਪਏ ਕਰਦੇ ਹੋ!! ਚਲੋ ਇਸ਼ਨਾਨ ਕਰੋ!" ਜਦ ਮੈਂ ਇਸ਼ਨਾਨ ਕਰਨ ਵਾਲੇ ਕਮਰੇ ਵਿਚ ਗਿਆ ਤਾਂ ਉਹੀ ਸਮਾਨ ਪਏ ਨਜ਼ਰ ਆਉਣ ਪਰ ਮੈਂ ਡਿੱਗ ਡਿੱਗ ਪਵਾਂ ਤੇ ਆਪੇ ਹੀ ਸੰਭਲ ਪਵਾਂ। ਮੇਰਾ ਅੰਦਰ ਇਕੱਠਾ ਹੋਇਆ ਵਾ ਤੇ ਮੈਂ ਪਿਰਮ ਰਸੀ ਅਕਹਿ ਰਸਾਂ ਵਿਚ ਖੀਵਾ ਹੋਇਆ ਫਿਰਾਂ। ਖੀਵੇ ਹੋਏ ਨੇ ਇਸ਼ਨਾਨ ਜੁ ਕੀਤਾ ਤਾਂ ਸੁਆਸ ਅਭਿਆਸ ਖੰਡੇ ਦਾ ਐਸਾ ਮਧਾਣਾ ਫਿਰਨ ਲੱਗਾ ਕਿ ਕਥਿਆ ਨਹੀਂ ਜਾਂਦਾ। ਜਪੁਜੀ ਸਾਹਿਬ ਦਾ ਪਾਠ ਆਰੰਭ ਦਿੱਤਾ ਤੇ ਕਛਹਿਰਾ ਬਦਲ ਕੇ ਉਥੇ ਹੀ ਪਾਠ ਅਭਿਆਸ ਕਰਨ ਬੈਠ ਗਿਆ। ਕੇਵਲ ਸੀਸ ਤੇ ਦਸਤਾਰ ਤੇ ਤੇੜ ਕਛਹਿਰਾ, ਉਂਜ ਨੰਗ ਮਨੰਗਾ ਮੈਨੂੰ ਕੱਕਰ ਪਾਲਾ ਪੋਹੇ ਹੀ ਨਾ। ਦੇਹ ਅਭਿਆਸ ਮੇਰਾ ਮੂਲੋਂ ਘਟ ਗਿਆ, ਦੇਹੋਂ ਬਦੇਹ ਹੋ ਗਿਆ।

## ਚਲੂਲੇ ਰੰਗ



ਚਲੂਲੇ ਰੰਗਾਂ ਵਿਚ ਮਸਤੂਲ-ਮਸਤ ਬਿਸਮਾਦੀ ਸੁਆਦਾਂ ਦਾ ਗਟਾਕ ਰਸ ਲੈਂਦਾ ਹੋਇਆ ਮੂਲ ਮੰਤਰ ਦਾ ਪਾਠ ਕਰਾਂ, ਕਰਿ ਕਰਿ ਕੇ ਬਿਸਮਾਦੋਂ ਮਹਾਂ ਬਿਸਮਾਦ ਹੁੰਦਾ ਜਾਵਾਂ। ਅਗਾਂਹ ਪਾਠ ਤੁਰੇ ਹੀ ਨਾ। ਇਕ ਤਾਂ ਨਾਮ ਅਭਿਆਸ ਦੀ ਬਿਜਲੀ ਮੇਰੀ ਰੁਮਾਵਲੀ ਅੰਦਰ ਐਧਰੋਂ ਉਧਰ ਤੇ ਉਧਰੋਂ ਐਧਰ ਲਹਿਰੇ ਮਾਰਦੀ ਫਿਰੇ ਅਤੇ ਦੂਜੇ ਮਹਾਂ ਤੇਜਸਵੀ ਪ੍ਰਕਾਸ਼ ਰੂਪ ਜੋਤੀ ਨਿਧਾਨ ਦਾ ਸੇਜਾ ਸਥਾਨ ਤੇ ਕਟਕ ਦਾ ਭੋਗ-ਰਸ ਵਿਗਾਸ ਪਸਰਿਆ ਹੋਇਆ। ਤੀਜੇ ਹੁਣ ਮਹਾਂ ਮੰਤ੍ਰ ਸ੍ਰੀ ਜਪੁਜੀ ਸਾਹਿਬ ਦਾ ਪਾਰਸ-ਚੁੰਭਕੀ ਤੇਜ ਪ੍ਰਤਾਪ ਤੇ ਸਹਿਜ ਸਮਾਧੀ ਵਾਲਾ ਪਾਠ! ਮੈਂ ਗੁੰਦਾ ਹੋ ਜਾਵਾਂ। ਰਸ ਮਗਨ ਹੋਏ ਨੂੰ ਕਉਣ ਹੋੜੇ ਤੇ ਪਾਠ ਪਰਵਾਹ ਵਿਚ ਤੋਰੇ। ਅੱਜ ਮੈਨੂੰ ਜਪੁਜੀ ਸਾਹਿਬ ਦੀ ਤੁਕ ਤੁਕ ਦਾ ਉਹ ਸੁਆਦ ਆਵੇ ਤੇ ਉੱਚ ਗਿਆਨ-ਕਲਾ ਦਾ ਉਹ ਅਨੁਭਵੀ ਪ੍ਰਕਾਸ਼ ਭਾਵ ਫੁਰੇ ਕਿ ਅੱਗੇ ਕਦੀ ਸੁਣਿਆ ਪੇਖਿਆ ਤੇ ਅਨੁਭਵ ਨਹੀਂ ਕੀਤਾ ਸੀ। ਮੈਂ ਬਥੇਰਾ ਜ਼ੋਰ ਲਾਵਾਂ, ਪਰ ਮੈਥੋਂ ਅੱਗੇ ਤੁਰਿਆ ਨਾ ਜਾਵੇ। ਤੁਕ ਤੁਕ ਤੇ ਅਟਕਾਂ ਤੇ ਤੁਕ ਤੁਕ ਤੇ ਰਸ ਲੀਨ ਹੋ ਹੋ ਜਾਵਾਂ। ਇਸ ਬਿਸਮਾਦੀ ਅਨੰਦ ਲਹਿਰ ਦੀ ਮਹਿਮਾ ਕਿਥੋਂ ਕੁ ਤੀਕ ਵਰਣਨ ਕਰਾਂ। ਮੇਰੇ ਅੰਦਰ ਉੱਕੀ ਹੀ ਸਮਰੱਥਾ ਨਹੀਂ, ਬਸ!

## ਬਿਸਮਾਦੀ ਦਸ਼ਾ

'ਕਹਿਬੇ ਕਉ ਸੋਭਾ ਨਹੀਂ ਦੇਖਾ ਕੀ ਪਰਵਾਨੁ' ਪੈਰ ਪੈਰ ਰਸ ਭਿੰਨੜੀਆਂ ਜੋਦੜੀਆਂ ਕਰਾਂ ਤੇ ਕਰ ਧਰ ਪਾਠ ਦੀ ਪਵੜੀਆਂ ਤੇ ਚੜ੍ਹਾਂ। ਜੇ ਮੈਂ ਗੁਰਬਾਣੀ ਦਾ ਤਕੜਾ ਅਭਿਆਸੀ ਰਸੀਆ ਨਾ ਹੁੰਦਾ ਅਤੇ ਗੁਰਬਾਣੀ ਦੇ ਗੋਝ ਗੁਣਾਂ ਦਾ ਜਾਣੂ ਤੇ ਇਨ੍ਹਾਂ ਗੁਣਾਂ ਕਰਿ ਅਜਰ ਨੂੰ ਜਰ ਸਕਣ ਲਈ ਬੇਨਤੀਆਂ ਕਰਨ ਨਾ ਸਿੱਖਿਆ ਹੁੰਦਾ ਤਾਂ ਉੱਕਾ ਹੀ ਮਦਹੋਸ਼ੀ ਦੀ ਦਸ਼ਾ ਵਾਲਾ ਹੋ ਜਾਂਦਾ ਤੇ ਸਹਿਜ ਵਿਵਸਥਾ ਵਿਚ ਸਮਾਉਣ ਤੋਂ ਬਹੁਤ ਪ੍ਰੇਡ ਰਹਿ ਜਾਂਦਾ।

## ਜਪੁਜੀ ਸਾਹਿਬ ਦਾ ਪਾਠ

ਸ੍ਰੀ ਜਪੁਜੀ ਸਾਹਿਬ ਦਾ ਪਾਠ ਅੱਜ ਵਿਚਾਲੇ ਹੀ ਰਹਿ ਗਿਆ ਤੇ ਨਾ ਹੋ ਸਕਿਆ। ਮਾਨੋ ਇਹ ਮੇਰੇ ਅਧਵਾਟੇ ਹੀ ਗੁੱਟੀ ਹੋ ਜਾਣ ਦੀ ਨਿਸ਼ਾਨੀ ਸੀ। ਜਿਉਂ ਜਿਉਂ ਬੇਨਤੀ ਕਰਾਂ, ਤਿਉਂ ਤਿਉਂ ਕਿਰਪਾ ਹੁੰਦੀ ਜਾਵੇ ਤੇ ਪਾਠ ਭੀ ਤੁਰਦਾ ਜਾਵੇ। ਅੰਤ ਪਹੁ ਫੁਟਣ ਤਾਈਂ ਅੱਜ ਮੈਥੋਂ ਮਸਾਂ ਇਕ ਪਾਠ ਜਪੁਜੀ ਸਾਹਿਬ ਦਾ ਹੋ ਸਕਿਆ, ਪਰ ਸ਼ੁਕਰ ਹੈ ਕਿ ਹੋ ਗਿਆ। ਕਿੱਥੇ ਅੱਗੇ ਇਸੇ ਸਮੇਂ ਵਿਚ ਜਪੁਜੀ ਸਾਹਿਬ ਦੇ ਪੰਜ ਪਾਠ ਤੇ ਨਿਤਨੇਮ ਦੀਆਂ ਸਾਰੀਆਂ ਬਾਣੀਆਂ ਤੇ ਪਾਠ ਹੋ ਜਾਂਦੇ ਤੇ ਕਿੱਥੇ ਅੱਜ ਇਕੋ ਜਪੁਜੀ ਸਾਹਿਬ ਦਾ। ਪਰ ਅਜੇ ਭੀ ਮੈਨੂੰ ਸੁਪਨ ਅਵਸਥਾ ਦੀ ਭ੍ਰਾਂਤੀ ਪਵੇ। ਇਤਨੇ ਨੂੰ ਭਾਈ ਰੂੜ ਸਿੰਘ ਜੀ ਬਸਤਰ ਲੈ ਕੇ ਆਏ ਤੇ ਕਿਹਾ ਕਿ ਬਸਤਰ ਸਜਾ ਲਵੋ। ਮੈਨੂੰ ਹੁਣ ਪਤਾ ਲੱਗਾ ਕਿ ਮੈਂ ਸਸਤਰ ਬਸਤਰ ਅਜੇ ਸਜਾਏ ਹੀ ਨਹੀਂ। ਛੇਤੀ ਛੇਤੀ ਸਜਾ ਕੇ ਗੁਰਦੁਆਰੇ ਸਾਹਿਬ ਜਾਣ ਲੱਗਾ।

ਪਰ ਮੇਰੇ ਹਿਰਦੇ ਵਿਚ ਇਹੋ ਸ਼ੱਕ ਸੰਕੋਚ ਕਿ ਸ਼ਾਇਦ ਮੈਂ ਅਜੇ ਸੁਪਨਾ ਹੀ ਦੇਖ ਰਿਹਾ ਹਾਂ, ਪਰੰਤੂ ਦਿਨ ਦਾ ਉਜਾਲਾ ਦੇਖ ਕੇ ਮੈਂ ਨਿਸਚੈ ਕਰਾਂ ਕਿ ਸੁਪਨਾ ਤਾਂ ਰਾਤ ਨੂੰ ਆਉਂਦਾ ਹੈ ਤੇ ਸੁਪਨੇ ਵਿਚ ਰਾਤੋਂ ਦਿਨ ਕਦੀ ਨਹੀਂ ਚੜ੍ਹਦਾ ਵੇਖਿਆ। ਦੂਜੇ ਹੋਤਿ ਪ੍ਰਕਾਸ਼ ਦਾ ਉਜਿਆਰਾ ਜੋ ਮੈਂ ਪੇਖ ਪਰਸ ਰਿਹਾ ਸੀ ਤੇ ਅੰਤਰੇ ਅੰਤਰ ਮਾਣ ਰਿਹਾ ਸੀ, ਉਹ ਨਿਰਾਲਾ ਹੀ ਦਿਸੇ।

## ਅਕਾਲ ਪੁਰਖ ਦੀ ਜੋਤਿ ਦਾ ਪ੍ਰਕਾਸ਼ ਤੇ ਦਿਨ ਦਾ ਚਾਨਣ

ਦਿਨ ਦੇ ਉਜਾਲੇ ਤੋਂ ਇਸ ਅਲੌਕਿਕ ਉਜਿਆਰੇ ਦਾ ਭਾ ਵੱਖਰੀ ਹੀ ਮਾਰੇ। ਮੈਂ ਹੰਭਲਾ ਮਾਰ ਕੇ ਬਾਹਰ ਖੁਲ੍ਹੇ ਬਰਾਂਡੇ (ਬਰਾਮਦੇ) ਵਿਚ ਆ ਖੜੋਤਾ। ਆਕਾਸ਼ ਵੱਲ ਵੇਖਾਂ ਤਾਂ ਸਾਰਾ ਬ੍ਰਹਿਮੰਡ ਇਸੇ ਜੋਤਿ ਪ੍ਰਕਾਸ਼ੀ ਰੰਗ ਵਿਚ ਰੰਗੀਜਿਆ ਪਿਆ ਹੈ। ਭੂਰੇ ਦੀ ਬੁੱਕਲ ਮਾਰ ਕੇ ਮੈਂ ਸਣੇ ਸਣੇ ਗੁਰਦੁਆਰੇ ਵੱਲ ਨੂੰ ਹੋ ਗਿਆ, ਪਰ ਮੇਰੇ ਪੈਰ ਲੜਖੜਾਉਣ ਤੇ ਚਾਲ ਡਗਮਗਾਵੇ। ਮਾਨੋ ਮੇਰੇ ਪੈਰ ਧਰਤੀ ਤੇ ਲਗਦੇ

ਹੀ ਨਹੀਂ। ਮੈਂ ਡਿੱਗ ਡਿੱਗ ਪਵਾਂ, ਪਰ ਉਪਰੇ ਉਪਰ ਬੋਚਿਆ ਜਾਵਾਂ ਤੇ ਆਪਣੇ ਜੀਅ ਵਿਚ ਆਪਣੇ ਨਾਲ ਇਹੋ ਚਿਤਵਦਾ ਜਾਂਦਾ ਕਿ ਕੀ ਮੈਂ ਸਚਮੁੱਚ ਅੱਜ ਆਪਣੇ ਮਨ-ਬਾਂਛਤ ਵਰ ਨੂੰ ਪਰਾਪਤ ਕਰ ਲਿਆ ਹੈ? ਕਿ ਅਜੇ ਸੁਪਨਾ ਹੀ ਹੈ? ਅੱਛਾ! ਸਤਿਗੁਰੂ ਗੁਰਦੇਵ ਜੀ! ਤੇਰੇ ਹਜ਼ੂਰ ਚੱਲੇ ਹਾਂ, ਤੂੰ ਆਪੇ ਹੀ ਮੇਰੀ ਇਸ ਬਿਵਸਥਾ ਤੇ ਮੋਹਰ ਛਾਪ ਲਾ ਦੇਵੀਂ। ਤੂੰ ਆਪੇ ਆਪਣੇ ਹਜ਼ੂਰ ਜਾਣ ਸਾਰ ਪ੍ਰੌੜਤਾਮਈ ਵਾਕ ਮੇਰੇ ਸਰਵਣ ਸ੍ਰੋਤ ਕਰਾਇ ਕਿ ਮੇਰਾ ਭਰਮ ਨਵਿਰਤ ਕਰ ਦੇਵੀਂ ਤਾਂ ਮੈਂ ਪਤੀਜੂੰ ਕਿ ਮੈਂ ਸਚਮੁਚ ਪਰਤੱਖ ਜਾਗ੍ਰਿਤ ਅਵਸਥਾ ਵਿਚ ਸੁਹਾਗ ਭਾਗ ਵਾਲਾ ਅਨੰਦ ਰਸ ਮਾਣ ਰਿਹਾ ਹਾਂ। ਜਦ ਮੈਂ ਗੁਰਦੁਆਰੇ ਜਾ ਕੇ ਵੜਿਆ ਤਾਂ ਇਹ ਸੁਖਦਾਇਕੀ ਸੋਹਿਲਾ ਮੇਰੇ ਕੰਨਾਂ ਵਿਚ ਪਿਆ:

**ਯਾਰ ਵੇ ਨਿਤ ਸੁਖ ਸੁਖੇਦੀ ਸਾ ਪੈ ਗਈ॥**
**ਵਰੁ ਲੋੜੀਦਾ ਆਇਆ ਵਜੀ ਵਾਧਾਈ॥**
**ਮਹਾ ਮੰਗਲੁ ਰਹਸੁ ਥੀਆ ਪਿਰ ਦਇਆਲੁ ਸਦ ਨਵ ਰੰਗੀਆ॥**
**ਵਡਭਾਗਿ ਪਾਇਆ ਗੁਰਿ ਮਿਲਾਇਆ ਸਾਧ ਕੈ ਸਤ ਸੰਗੀਆ॥**
**ਆਸਾ ਮਨਸਾ ਸਗਲ ਪੂਰੀ ਪ੍ਰਿਅ ਅੰਕਿ ਅੰਕੁ ਮਿਲਾਈ॥**
**ਬਿਨਵੰਤਿ ਨਾਨਕੁ ਸੁਖ ਸੁਖੇਦੀ ਸਾ ਮੈ ਗੁਰਿ ਮਿਲਿ ਪਾਈ॥**

(ਪੰਨਾ ੭੦੪)

ਇਸ ਵਧਾਈ ਦੇ ਸੋਹਿਲੇ ਨੂੰ ਸੁਣ ਕੇ ਮੇਰੇ ਭਰਮ ਤੇ ਸਭ ਛਉੜ ਕਟੇ ਗਏ। ਮੈਨੂੰ ਕੋਈ ਸ਼ੱਕ ਸ਼ੁਬ੍ਹਾ ਸੁਪਨ-ਦਸ਼ਾ ਦਾ ਨਾ ਰਿਹਾ। ਮਹਾਰਾਜ ਦੀਆਂ ਪੰਜ ਪਰਕਰਮਾ ਕਰਕੇ, ਡੰਡਉਤ ਬੰਧਨ ਕਰਕੇ, ਤਾਬਿਆ ਆ ਕੇ ਵਾਕ ਲੈਣ ਲਈ ਜੁੱਬਾ ਮਾਰਿਆ ਤਾਂ ਆਨੰਦ ਸਾਹਿਬ ਦਾ ਪਹਿਲਾ ਪਉੜਾ ਨਿਕਲਿਆ। ਐਸੀ ਲਟਕ ਤੇ ਮੌਜ ਵਿਚ ਪਾਠ ਹੋਇਆ ਕਿ ਦੇਖਾ ਹੀ ਪਰਵਾਣ ਹੈ। ਅੱਜ ਅਨੰਦ ਦੇ ਅਸਲ ਅਰਥਾਂ ਦਾ ਪਤਾ ਲੱਗਾ। ਠੀਕ ਹੈ!

**ਆਨੰਦੁ ਆਨੰਦੁ ਸਭੁ ਕੋ ਕਹੈ, ਆਨੰਦ ਗੁਰੂ ਤੇ ਜਾਣਿਆ॥**

(ਮ. ੩/੯੦੭)

ਅਸਲ ਅਰਥਾਂ ਵਿਚ ਅੱਜ 'ਸਤਿਗੁਰੂ ਮੈ ਪਾਇਆ' ਦਾ ਗੋਝ ਗਿਆਨ ਪ੍ਰਗਟਿਆ! ਅੱਜ ਮੇਰੀਆਂ ਮੌਜਾਂ ਦਾ ਮਿਤ ਸੁਮਾਰ ਅਤੇ ਪਾਰਾਵਾਰ ਕੋਈ ਨਾ, ਮੈਂ ਆਨੰਦ ਮਗਨ ਹੋ ਗਿਆ। ਐਸੀ ਲਿਵ ਬੱਝੀ ਕਿ ਅੱਖਾਂ ਝਮਕਣੋਂ ਰਹਿ ਖੜੋਤੀਆਂ। ਜਾਣੀਦਾ ਜਮਾਲ ਰਸ ਅੰਤਰ ਬਾਹਰ ਪੀਵਨ ਪਰ, ਰਜੀਵਨ ਤੋਂ ਬਿਨਾਂ ਗਟ ਗਟ ਪੀਈ ਜਾਂਦਾ ਹੈ।

## ਇਕੋ ਆਸਣ ਤੇ ਬੈਠ ਕੇ ਅਖੰਡ ਪਾਠ ਦਾ ਸੁਨਣਾ

ਇਤਨੇ ਨੂੰ ਇਕ ਸਿੰਘ ਸੱਜਣ ਨੇ ਮੈਨੂੰ ਆ ਕੇ ਆਖਿਆ, "ਚਲੋ ਜੀ! ਦੂਜੇ ਨਾਲ ਦੇ ਗੁਰਦੁਆਰੇ ਵਿਚ ਹੁਣੇ ਹੀ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦਾ ਪਾਠ ਗੁਰਪੁਰਬ

ਨਮਿਤ ਹੋਣਾ ਹੈ, ਉਥੇ ਚਲ ਕੇ ਆਨੰਦ ਲਵੋ॥" ਮੈਨੂੰ ਹੋਰ ਵੀ ਵਧੇਰੇ ਚਾਉ ਚੜ੍ਹ ਗਿਆ ਅਤੇ ਚਾਉ ਚਈਲਾ ਉੱਠ ਤੁਰਿਆ, ਉਥੇ ਬੜੀ ਸੰਗਤ ਜੁੜੀ ਹੋਈ ਸੀ। ਮੈਂ ਦੂਰੋਂ ਮਹਾਰਾਜ ਨੂੰ ਨਮਸਕਾਰ ਕਰਿ ਤੇ ਸੰਗਤ ਨੂੰ ਫਤਹਿ ਬੁਲਾ ਕੇ ਚੁੱਪ ਕੀਤਾ ਪਿਛਲੇ ਪਾਸੇ ਸੰਗਤ ਦੇ ਜੋੜਿਆਂ ਵਿਚ ਇਕ ਨੁੱਕਰੇ ਜਾ ਬੈਠਾ। ਇਥੋਂ ਮੈਂ ਸਭ ਸੰਗਤ ਦੇ ਦੀਦਾਰ ਖੁੱਲ੍ਹੇ ਕਰ ਸਕਾਂ ਤੇ ਮੇਰੇ ਵੱਲ ਕੋਈ ਗਹੁ ਨ ਕਰ ਸਕੇ। ਇਥੇ ਮੈਂ ਗੁਰੂ ਸਾਹਿਬ ਦੇ ਭੀ ਸਨਮੁਖ ਸੀ। ਮੈਂ ਕੰਬਲ ਦੀ ਬੁੱਕਲ ਮਾਰ, ਆਨੰਦ ਵਿਚ ਮਗਨ ਬੈਠ ਗਿਆ। ਕੀਰਤਨ ਹੋ ਰਿਹਾ ਸੀ। ਮੇਰੇ ਅੰਦਰ ਕਾਂਗਾਂ ਉੱਠਣ ਕਿ ਨਾਲ ਜਾ ਕੀਰਤਨ ਕਰਾਂ, ਪਰ ਮੈਨੂੰ ਮੇਰੀ ਅਨੰਦ ਮਗਨਤਾ ਉਥੋਂ ਉੱਠਣ ਨਾ ਦੇਵੇ। ਇਤਨੇ ਨੂੰ ਕੀਰਤਨ ਸਮਾਪਤ ਹੋਇਆ ਤੇ ਆਰੰਭ ਦਾ ਅਰਦਾਸਾ ਹੋ ਕੇ ਅਖੰਡਪਾਠ ਆਰੰਭ ਹੋ ਗਿਆ। ਮੇਰੀ ਸਾਰੀ ਆਯੂ ਵਿਚ ਇਹ ਪਹਿਲਾ ਅਖੰਡ ਪਾਠ ਸੀ ਜੋ ਮੈਂ ਦੇਖਿਆ। ਜਪੁਜੀ ਸਾਹਿਬ ਦੇ ਪਾਠ ਸਮਾਪਤ ਹੋਣ ਪਰ ਕੜਾਹ ਪ੍ਰਸਾਦਿ ਵਰਤਾਇਆ ਗਿਆ ਤੇ ਸੰਗਤ ਆਪਣੇ ਆਪਣੇ ਕੰਮਾਂ ਨੂੰ ਖਿੰਡ ਖੱਪਰ ਗਈ। ਕੋਈ ਵਿਰਲੇ ਸੱਜਣ ਰਹਿ ਗਏ ਤੇ ਥੋੜੇ ਚਿਰ ਪਿੱਛੋਂ ਉਹ ਭੀ ਚਲੇ ਗਏ ਤੇ ਜਾਂਦੇ ਮੈਨੂੰ ਭੀ ਟੁੰਬ ਗਏ।

## ਗੈਬੀ ਹੁਕਮ

ਮੈਂ ਮੱਥਾ ਟੇਕ ਆਗਿਆ ਮੰਗੀ ਤੇ ਨਾ ਮਿਲੀ, ਹੁਕਮ ਹੋਇਆ 'ਬੈਠਾ ਰਹੁ, ਕਿਥੇ ਜਾਣਾ ਹੈ!' ਬਸ ਫੇਰ ਕੀ ਸੀ, ਮੇਰਾ ਹੁਣ ਫਿਰਨਾ ਜਾਣਾ ਰਹਿ ਗਿਆ। ਗੁਰਦੇਵ ਦੀ ਅਕਾਲੀ ਆਗਿਆ ਨੂੰ ਕੌਣ ਉਲੰਘੇ। ਉਥੇ ਮੰਡਲ ਵਿਖੇ ਪੰਜ ਪਾਠੀ ਤੇ ਧੂਪੀਏ ਆਦਿਕ ਸੇਵਾਦਾਰ ਤੋਂ ਬਿਨਾਂ ਸਰੋਤਾ ਕੇਵਲ ਮੈਂ ਹੀ ਰਹਿ ਗਿਆ। ਉਸ ਤੋਂ ਪਸਚਾਤ ਚਾਰ ਸੱਜਣ ਆਉਣ, ਦੋ ਚਲੇ ਜਾਣ। ਉਹ ਉੱਠ ਜਾਣ, ਫੇਰ ਹੋਰ ਆ ਜਾਣ। ਇਵੇਂ ਜਿਵੇਂ ਆਵਾਜਾਈ ਲੱਗੀ ਹੀ ਰਹੀ, ਪਰ ਮੈਨੂੰ ਕੌਣ ਹਲਾਵੇ। ਪਰਮਾਰਥੀ ਰੰਗ ਦਾ ਪਾਰਾ ਵਾਰ, ਥਾਹ, ਹੱਦ ਬੰਨਾ ਕੋਈ ਨਹੀਂ, ਇਹਨਾਂ ਰੰਗਾਂ ਦੇ ਰੰਗ ਹੋਰ ਤੋਂ ਹੋਰ ਵਧੀ ਜਾਣ ਅਤੇ ਮੇਰੇ ਅੰਦਰ ਮਾਣਨ, ਜਰੀ ਜਾਵਣ ਦੀ ਸ਼ਕਤੀ ਵਧੀ ਜਾਵੇ। ਇਕੋ ਆਸਣ ਤੇ ਬੈਠਾ ਅਡੋਲ ਆਨੰਦ ਮਾਣੀ ਜਾਵਾਂ। ਗੱਲ ਕੀ, ਸੋਲ੍ਹਾਂ ਪਹਿਰ ਬਰਾਬਰ ਇਕ ਅਡੋਲ ਆਸਣੀ ਲਿਵਤਾੜੀ ਵਿਚ ਬਿਠਾ ਕੇ ਮਹਾਰਾਜ ਜੀ ਨੇ ਆਪ ਕਿਰਪਾਲਤਾ ਕਰ, ਸਮੂਹ ਅਖੰਡ ਪਾਠ ਆਦਿ ਤੋਂ ਅੰਤ ਤੀਕ ਮੈਥੋਂ ਸੁਣਵਾਇਆ। ਸਾਰਾ ਪਾਠ ਗੁਰ ਕਿਰਪਾ ਕਰਿ ਪੂਰਨ ਸਾਵਧਾਨਤਾ ਸਹਿਤ ਸੁਣਿਆ, ਇਕ ਨਿਮਖ ਭੀ ਨਾ ਡੋਲਿਆ।

## ਦਸਮ ਦੁਆਰ ਦੀ ਖੇਡ

'ਇਹ ਪ੍ਰਤਾਪ ਤੁਹਾਰਾ' ਰੁਣ-ਝੁਣ ਦੀ ਗੁੰਜਾਰ ਗੂੰਜ ਉੱਠੀ। ਦਸਮ ਦੁਆਰ ਦੀ ਅਸਚਰਜ ਖੇਡ, ਕਿਵਾੜ ਖੁੱਲ੍ਹਣ ਲੱਗੇ:

**ਮਾਈ ਰੀ ਪੇਖਿ ਰਹੀ ਬਿਸਮਾਦ॥**
**ਅਨਹਦ ਧੁਨੀ ਮੇਰਾ ਮਨੁ ਮੋਹਿਓ ਅਚਰਜ ਤਾ ਕੇ ਸ੍ਵਾਦ॥**

(ਮ. ੫/੧੨੨੬)

ਅਖੰਡ ਪਾਠ ਸੰਪੂਰਨ ਹੋਇਆ। ਆਰਤੀ ਦੇ ਸ਼ਬਦਾਂ ਦਾ ਕੀਰਤਨ ਕੀਤਾ ਗਿਆ। ਮੇਰੇ ਅੰਤਰ ਅਦਭੁੱਤ ਰੰਗਲੀ ਆਰਤੀ ਉਤਰਦੀ ਜਾਵੇ। ਆਰਤੀ ਦੇ ਸ਼ਬਦਾਂ ਦੇ ਭਾਵ ਦਾ ਵਰਤਾਰਾ ਇੰਨ ਬਿੰਨ ਅਸਲ ਸੁੱਚੇ ਰੰਗਾਂ ਵਿਚ ਵਰਤ ਰਿਹਾ ਸੀ। ਢੋਲਕੀ, ਨਾ ਛੈਣੇ ਵਜਣੋਂ ਹਟ ਗਏ, ਪਰ ਮੈਨੂੰ ਅਨਿਕ ਪ੍ਰਕਾਰ ਦੇ ਰਾਗ ਪਤਨ ਕੀਰਤਨ ਖੰਡਾਂ ਬ੍ਰਹਿਮੰਡਾਂ ਵਿਚ ਹੁੰਦੇ ਸੁਣਦੇ ਸਨ। ਕਉਣ ਅੱਖ ਉਘੇੜੇ ਝਿਲਮਿਲ ਝਿਲਮਿਲਾਟਾਂ ਦਾ ਥੱਰਾਟ, ਦਿੱਬ ਜੋਤਿਮਈ ਪ੍ਰਕਾਸ਼ ਸਾਰੇ ਆਕਾਸ਼ ਮੰਡਲ ਦੇ ਪੁਲਾੜ ਵਿਚ ਝਲਕਾਰੇ ਮਾਰੇ। ਜਦ ਮੈਂ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੇ ਸਿੰਘਾਸਣ ਵੱਲ ਤੱਕਾਂ ਤਾਂ ਬੜਾ ਤਿੱਖਾ ਤੇਜ, ਝੱਲਿਆ ਨਾ ਜਾਵੇ, ਪਰ ਪ੍ਰਭਾਵ ਬੜਾ ਠੰਢਾ ਤੇ ਮਿੱਠਾ! ਸਾਰੇ ਸਤਿਸੰਗ ਮੰਡਲ ਵਿਖੇ ਇਸ ਸਿੰਘਾਸਣ ਵੱਲੋਂ ਜੋਤਿ-ਕਿਰਨਾਂ ਚਾਰ ਚੁਫੇਰੇ ਪੈ ਰਹੀਆਂ ਸਨ ਤੇ ਸੰਗਤ ਢਕੋ ਢਕੀ ਜੁੜੀ ਬੈਠੀ ਸੀ, ਸਭ ਦੀਆਂ ਅੱਖਾਂ ਮੇਰੇ ਵੱਲ। ਐਉਂ ਜਾਪਣ, ਜਿਵੇਂ ਆਹਦੀਆਂ ਹਨ ਕਿ ਇਕ ਸ਼ਬਦ ਦਾ ਕੀਰਤਨ ਕਰੋ। ਮੈਂ ਅੱਗੇ ਹੀ ਕੀਰਤਨ ਦੇ ਉਠਾਉ ਵਿਚ ਬੈਠਾ ਸੀ। ਇਕ ਸ਼ਬਦ ਮੈਥੋਂ ਆ-ਮੁਹਾਰਾ ਗਾਵਿਆ ਗਿਆ। (ਪਰ ਉਹ ਸ਼ਬਦ ਮੈਨੂੰ ਯਾਦ ਨਹੀਂ ਕਿ ਕਿਹੜਾ ਸੀ)। ਜੋ ਕਿ ਬਿਜਲੀ ਵਾਲੀ ਤਿੱਖੀ, ਖਿੱਚਵੀਂ ਧੁਨੀ ਵਿਚ ਨਿਕਲਿਆ। ਸਾਰੇ ਮੰਡਲ ਵਿਚ ਸੱਨਾਟਾ ਛਾ ਗਿਆ ਤੇ ਮੈਂ ਭੀ ਗਾਵਣ ਸਾਰ ਹੀ ਸੁੰਨ ਸਮਾ ਗਿਆ ਤੇ ਸੰਗਤ ਨੇ ਫੇਰ ਕੀਰਤਨ ਆਰੰਭ ਦਿੱਤਾ। ਮੈਨੂੰ ਇਉਂ ਭਾਸੇ ਕਿ ਇਹ ਸਭ ਮੇਰੇ ਸੁਹਾਗ ਭਾਗ ਦੇ ਹੀ ਸੋਹਿਲੇ ਗਾ ਰਹੇ ਹਨ, ਪਰ ਮੈਂ ਇਉਂ ਜਾਣਾਂ ਕਿ ਮੇਰਾ ਨਵਾਂ ਸੁਹਾਗ ਹੋਇਆ ਹੈ ਤੇ ਮੈਥੋਂ ਪਹਿਲਾਂ ਦੇ ਸੁਹਾਗ ਪਰਾਪਤ ਸੁਹਾਗਵੰਤੇ ਮੇਰੇ ਨਵਜੀਵਨ ਵਾਲੇ ਸੁਹਾਗ ਨੂੰ ਪੇਖ ਪੇਖ ਕੇ ਵਿਗਸ ਰਹੇ ਹਨ। ਮੈਂ ਖੀਵਾ ਹੋਇਆ ਬੈਠਾ ਰਿਹਾ, ਤਕੜਾ ਚਿਰ ਕੀਰਤਨ ਦਾ ਇਹ ਰਸ ਬੱਝਾ ਰਿਹਾ। ਇਤਨੇ ਨੂੰ ਚਾਣ ਚੱਕ ਮੈਂ ਕੀ ਵੇਖਦਾ ਹਾਂ ਕਿ ਇਕ ਸਿੱਖ ਗੁਰੂ ਮਹਾਰਾਜ ਜੀ ਦੀ ਤਾਬੇ ਬੈਠਾ ਬੜੀ ਬੇਅਦਬੀ ਜਿਹੀ ਨਾਲ ਪੱਤਰੇ ਐਧਰ ਓਧਰ ਫੋਲ ਫਾਲ ਰਿਹਾ ਹੈ। ਮੈਥੋਂ ਇਹ ਬੇਅਦਬੀ ਸਹਾਰੀ ਨਾ ਜਾਵੇ। ਜੀਅ ਕਰੇ ਕਿ ਉੱਠ ਕੇ ਚਲਿਆ ਜਾਵਾਂ। ਕੀਰਤਨ-ਪਰਵਾਹ ਬੰਦ ਹੋ ਗਿਆ ਸੀ, ਬੜੀ ਬੇਰਸੀ ਜਿਹੀ ਹੋ ਗਈ ਕਿਸੇ, ਪਰ ਮੈਂ ਕਾਲਜਾ ਥੰਮ ਕੇ ਕੁਛ ਮਿੰਟ ਹੋਰ ਬੈਠਾ ਰਿਹਾ।

## ਗੁਰੂ ਨਾਨਕ ਦੇਵ ਜੀ ਦਾ ਅਵਤਾਰ-ਪੁਰਬ
## (ਬੁੱਧਵਾਰ ੨੩ ਨਵੰਬਰ ੧੯੦੪ ਮੁ: ੯ ਮੱਘਰ ੧੯੬੧)

ਇਤਨੇ ਨੂੰ ਉਸ ਨੇ ਇਕ ਸ਼ਬਦ ਟੋਲ ਕੇ ਪੜ੍ਹਿਆ ਤੇ ਕਥਾ ਆਰੰਭ ਕੀਤੀ, ਪਰ ਬੜੀ ਕਸੂਤੀ ਜਿਹੀ। ਮੈਂ ਮੱਥਾ ਟੇਕ ਕੇ ਉੱਠ ਖਲੋਤਾ। ਮੈਨੂੰ ਉੱਠਦੇ ਨੂੰ ਇਕ

ਹੁਲਾਰਾ ਜਿਹਾ ਵੱਜਾ, ਮੈਂ ਜਾਣਿਆ ਕਿ ਡਿੱਗ ਚਲਿਆ ਹਾਂ, ਪਰ ਮੈਨੂੰ ਕਿਸੇ ਨੇ ਬੋਚ ਲਿਆ। ਮੈਂ ਮੱਲਕ ਦੇ ਕੇ ਖਿਸਕ ਕੇ ਬਾਹਰ ਵਾਰ ਦੂਜੇ ਗੁਰਦੁਆਰੇ ਵੱਲ ਨੂੰ ਨਿਕਲ ਗਿਆ।

ਮੇਰਾ ਪੱਬ ਜ਼ਮੀਨ ਤੇ ਲੱਗੇ ਹੀ ਨਾ, ਪਰ ਮੈਂ ਤੁਰਿਆ ਜਾਵਾਂ। ਮੇਰੇ ਸਰੀਰ ਦਾ ਭਾਰ ਫੁੱਲ ਨਾਲੋਂ ਭੀ ਹੌਲਾ ਹੋ ਗਿਆ, ਭਾਵੇਂ ਫੂਕ ਮਾਰ ਕੇ ਕੋਈ ਉੜਾ ਦੇਵੇ। ਤੇ ਦੇਹੀ ਕੰਚਨ-ਵੰਨੀ ਹੋਈ ਵੀ।

## ਪ੍ਰੇਮ-ਕਸਾਈਆਂ ਅੱਖੀਆਂ

ਸਭ ਤੋਂ ਵੱਧ ਕੇ ਸੁਆਦਲੀ ਗੱਲ ਇਹ ਕਿ ਮੇਰੀਆਂ ਪ੍ਰੇਮ-ਕਸਾਈਆਂ ਤੇ ਹਿਤ-ਅਲਸਾਈਆਂ ਅੱਖੀਆਂ ਵਿਚ ਇਕ ਰਸਕ ਆਨੰਦ ਬਿਨੋਦੀ ਖਿੱਚ ਮੈਨੂੰ ਆਪਣੇ ਆਪ ਨੂੰ ਖੀਵਾ ਕਰੀ ਜਾਵੇ। ਜਦ ਮੈਂ ਦੂਜੇ ਗੁਰਦੁਆਰੇ ਜਾ ਕੇ ਨਮਸਕਾਰ ਕੀਤੀ ਤਾਂ ਉਥੇ ਦੀ ਮਾਈ ਕੜਾਹ ਪ੍ਰਸ਼ਾਦ ਵਰਤਾ ਰਹੀ ਸੀ। ਮੈਨੂੰ ਭਗਤ ਜੀ ਕਹਿ ਕੇ ਬੜੇ ਸਨਮਾਨ ਪੂਰਬਕ ਬੋਲੀ— 'ਲਓ ਕੜਾਹ ਪ੍ਰਸ਼ਾਦ ਛਕੋ! ਤੁਸੀਂ ਕਈ ਦਿਨ ਹੋਏ ਕੁਛ ਨਹੀਂ ਛਕਿਆ!' ਮੈਂ ਕੜਾਹ ਪ੍ਰਸ਼ਾਦ ਦਾ ਛਾਂਦਾ ਤਾਂ ਲਿਆ ਪਰ ਮੈਂ ਲਾਜ ਨਾਲ ਪਾਣੀ ਪਾਣੀ ਹੋ ਗਿਆ। ਸੋਚਿਆ ਕਿ ਮੈਨੂੰ ਭਗਤ ਜੀ ਕਿਉਂ ਆਖਿਆ? ਤੇ ਮੇਰੇ ਕੁਛ ਨਾ ਛਕਣ ਦੀ ਵਿਥਿਆ ਮਾਈ ਨੂੰ ਕਿਵੇਂ ਮਲੂਮ ਹੋਈ? ਮੈਂ ਉਥੋਂ ਭੀ ਖਿਸਕਣ ਦੀ ਕੀਤੀ ਤੇ ਕੜਾਹ ਪ੍ਰਸਾਦ ਉਥੇ ਇਕੱਠੇ ਹੋਏ ਨਿੱਕੇ ਨਿੱਕੇ ਬਾਲਕਿਆਂ ਨੂੰ ਵਰਤਾ ਦਿੱਤਾ। ਮੈਂ ਅਜੇ ਮਸਾਂ ਗੁਰਦੁਆਰੇ ਦੇ ਬੂਹੇ ਤੋਂ ਬਾਹਰ ਹੀ ਹੋਣ ਲੱਗਾ ਸੀ ਕਿ ਉਸ ਗ੍ਰੰਥੀ ਦਾ ਭਰਾ (ਜਿਸ ਦਾ ਨਾਮ ਮੈਂ ਹੁਣ ਭੁੱਲ ਗਿਆ ਹਾਂ) ਤੇ ਦੂਜੇ ਇਕ ਮਿਸਤਰੀ ਸਿੰਘ ਭਾਈ ਜਵਾਹਰ ਸਿੰਘ ਨਾਮੇ (ਜੋ ਬੜਾ ਪ੍ਰੇਮੀ ਸੀ) ਦੋਵੇਂ ਜਣੇ ਆ ਕੇ ਧੜੰਮ ਦੇ ਕੇ ਮੇਰੇ ਖੁਰੜਿਆਂ (ਪੈਰਾਂ) ਉੱਤੇ ਡਿੱਗ ਪਏ ਅਤੇ ਸੇਜਲ ਨੇਤ੍ਰਾਂ ਨਾਲ ਘਿਗਿਆ ਕੇ ਬੋਲੇ, 'ਇਕ ਭੋਰੀ ਸਾਨੂੰ ਭੀ।' ਮੈਂ ਬੋਲਿਆ ਕੜਾਹ ਪ੍ਰਸਾਦਿ ਤਾਂ ਵਰਤ ਗਿਆ। ਉਹ ਬੋਲੇ, 'ਇਕ ਛਾਂਦਾ ਨਹੀਂ, ਅਸੀਂ ਤਾਂ ਦੂਜੇ ਛਾਂਦੇ ਦਾ ਕਿਣਕਾ ਮੰਗਦੇ ਹਾਂ, ਜਿਸ ਦਾ ਗੱਫਾ ਤੁਹਾਨੂੰ ਧੁਰ ਦਰਗਾਹੋਂ ਮਿਲਿਆ ਹੈ।' ਮੈਂ ਆਖਿਆ, 'ਧੁਰ ਦਰਗਾਹ ਵਾਲੇ ਪਾਸੋਂ ਹੀ ਮੰਗੋ। ਮੰਗਤਿਆਂ ਪਾਸੋਂ ਕੀ ਮੰਗਦੇ ਹੋ?' ਏਨੀ ਗੱਲ ਕਹਿ ਕੇ ਮੈਂ ਉਹਨਾਂ ਤੋਂ ਪਿੱਛਾ ਛੁਡਾਉਣ ਦੀ ਖ਼ਾਤਰ ਉਥੋਂ ਵਾਹੋ ਦਾਹ ਨੱਸਾ। ਨੱਸ ਕੇ ਇਕ ਪਹਾੜ ਦੀ ਕੰਦਰਾਂ ਵਿਚ ਜਾ ਲੁਕਿਆ ਅਤੇ ਉਹਨਾਂ ਨੂੰ ਬਾਜ਼ਾਰਾਂ ਦੇ ਏੜਾਂ ਗੇੜਾਂ ਵਿਚ ਹੀ ਚੋਰ-ਭਲਾਈ ਦੇ ਗਿਆ, ਕਿਉਂਕਿ ਉਹ ਦੋਈ ਵੀ ਮਗਰ ਨੱਸੇ ਆਉਂਦੇ ਸਨ। ਮੈਨੂੰ ਉਥੇ ਬੈਠੇ ਨੂੰ ਉਦਾਲੇ ਛਪਾਲੇ ਦੇ ਸਾਰੇ ਪਹਾੜ ਸੁਨਹਿਰੀ ਰੰਗ ਨਾਲੋਂ ਵਧੇਰੀ ਚਮਕ ਦੇ ਰੰਗਾਂ ਵਿਚ ਨ੍ਹਾਤੇ ਧੋਤੇ ਦਿਖਾਈ ਦੇਵਣ। ਐਧਰ ਮੇਰੀ ਸੇਜੜੀ ਤੇ ਅਜਬ ਅਡੰਬਰ ਬਣਿਆ ਹੋਇਆ। ਜਹਿੰ ਜਹਿੰ ਪੇਖਾਂ ਤਹਿੰ ਤਹਿੰ ਓਹੀ ਜਗ ਮਗੀ ਬਹਾਰ!

## ਸੰਗਤਾਂ ਦੀ ਆਮਦ

ਇਹ ਰੰਗ ਮਾਣਦੇ ਨੂੰ ਥੋੜਾ ਕਾਲ ਹੀ ਬਤੀਤ ਹੋਇਆ ਸੀ ਕਿ ਮੇਰੇ ਕੰਨਾਂ ਵਿਚ ਢੋਲਕ ਤੇ ਕੀਰਤਨ ਦੀ ਭਿਣਕ ਪਈ। ਮੈਂ ਖਿੱਚ ਖਾ ਕੇ ਉਤਵਲ ਨੂੰ ਕੱਠਾ ਤੇ ਆਵਾਜ਼ ਦੀ ਸੇਧ ਤੇ ਨੱਸ ਆਇਆ। ਮੇਰੇ ਪੈਰਾਂ ਨੂੰ ਫੰਗ ਲਗ ਗਏ। ਇਕ ਆਨ ਵਿਚ ਇਕ ਬੜੀ ਚੌੜੀ ਸੜਕ ਤੇ ਆ ਪੁੱਜਾ। ਦੇਖਾਂ ਤਾਂ ਸਾਹਮਣੇ ਸੰਗਤਾਂ ਦਾ ਤਕੜਾ ਦਲ ਬੱਝਾ ਆਉਂਦਾ ਹੈ ਤੇ ਕੀਰਤਨ ਹੋ ਰਿਹਾ ਹੈ। ਅਸਥਾਈ ਦੀ ਇਹ ਤੁਕ ਪੜ੍ਹ ਰਹੇ ਹਨ:

**ਸਭ ਸੰਗਤਾਂ ਆਈਆਂ ਦਰਸਨ ਨੂੰ ਦੇਹ ਦਰਸਨ ਗੁਰ ਮੇਰੇ॥**

ਮੈਂ ਜਾਤਾ ਕਿ ਉਸ ਦਰਸ-ਪ੍ਰੀਤਮ ਦੇ ਭੌਰਿਆਂ ਦਾ ਦਲ ਹੈ ਜਿਸ ਦਾ ਕਿ ਮੈਂ ਇਕ ਨਵ-ਜਨਮਿਆ ਭਵਰ ਹਾਂ। ਮੈਨੂੰ ਸਾਰੇ ਹੀ ਦਰਸ-ਰਤੇ ਪਤਿਤ ਹੋਵਣ। ਇਕ ਤੋਂ ਇਕ ਚੜ੍ਹਦੇ ਦਿਸਣ। ਨੇੜੇ ਆਉਣ ਪਰ ਮੈਂ ਛਪਾਲ ਡੰਡਵਤ ਵਿਚ ਲੰਮਾ ਪੈ ਕੇ ਬੰਧਨਾ ਕੀਤੀ। ਮੈਨੂੰ ਝੱਟ ਕਿਸੇ ਹੱਥ ਨੇ ਆਣ ਚੁਕਿਆ, ਮੈਂ ਹੱਥ ਜੋੜ ਕੇ ਸੰਗਤ ਨੂੰ ਝੁਕ ਕੇ ਫਤਹਿ ਬੁਲਾਈ।

## ਪਹਿਲੀ ਪ੍ਰੇਮ ਫੇਰੀ



ਚਰਨ ਧੂੜ ਮਸਤਕ ਤੇ ਲਾਈ ਤੇ ਤੁਰੀ ਜਾਂਦੀ ਸੰਗਤ ਦੀਆਂ ਘੁੰਮ ਕੇ ਪੰਜ ਪਰਕਰਮਾਂ ਕੀਤੀਆਂ। ਫਿਰ ਮੈਂ ਕੀਰਤਨ ਵਿਚ ਸੰਗਤ ਦੇ ਨਾਲ ਹੀ ਜੁੱਟ ਗਿਆ। ਅੱਗੜ ਪਿਛੜ ਕਈ ਜਥੇ ਬਣੇ ਹੋਏ ਸ਼ਬਦ ਕੀਰਤਨ ਕਰਦੇ ਚਲੇ ਆਉਂਦੇ ਸਨ। ਜਿੱਥੇ ਮੈਂ ਕੀਰਤਨ ਕਰ ਰਿਹਾ ਸੀ, ਸਭ ਉਥੇ ਨੂੰ ਉਲਟ ਪਏ। ਉਹ ਸਭ ਸ਼ਬਦ ਪੜ੍ਹਨੋਂ ਹਟ ਗਏ ਤੇ ਮੇਰੇ ਕੀਰਤਨ ਨੂੰ ਤੱਕਣ। ਮੈਂ ਸ਼ਬਦ ਦਾ ਭੋਗ ਪਾ ਕੇ, ਕੀਰਤਨ ਛੱਡ ਕੇ ਵਿਚੇ ਰਲ ਮਿਲ ਜਾਵਾਂ, ਆਪਣਾ ਆਪ ਕੰਬਲ ਦੀ ਬੁੱਕਲ ਵਿਚ ਲੁਕਾਵਾਂ, ਪਰ ਲੁਕੇ ਨਾ। ਕੰਬਲ ਮੇਰਾ ਲਹਿ ਲਹਿ ਪਵੇ ਤੇ ਮੈਥੋਂ ਸੰਭਾਲਿਆ ਨਾ ਜਾਵੇ। ਮੇਰੀ ਲਟਪਟੀ ਚਾਲ ਢਾਲ ਤੇ ਮੇਰੀਆਂ ਉਖੜਵੀਆਂ ਉਲਾਂਘਾਂ ਨੂੰ ਦੇਖ ਦੇਖ ਸਭ ਸੱਜਣ ਇਕ ਦੂਜੇ ਸੋਰ੍ਹ-ਮਸ੍ਹੋਰੀ ਹੋਣ।

## ਖਿੱਚ ਵਾਲੀਆਂ ਅੱਖਾਂ

ਮੈਂ ਆਖ ਦੇਵਾਂ 'ਸ਼ਬਦ ਪੜ੍ਹੋ!' ਫੇਰ ਸਾਰੇ ਸ਼ਬਦ ਪੜ੍ਹਨ ਲੱਗ ਜਾਣ। ਹੁਣ ਸਾਰੀ ਸੰਗਤ ਵਿਚ ਇਕ ਹੋਰ ਹਵਾ ਫਿਰੀ ਕਿ ਜੋ ਮੇਰੇ ਨੇੜੇ ਆਵੇ ਉਹੋ ਰੀਝ ਤੇ ਨੀਝ ਲਾ ਕੇ ਝੁਕ ਝੁਕ ਮੇਰੀਆਂ ਅੱਖਾਂ ਵੱਲ ਵੇਖੇ ਤੇ ਵੇਖੀ ਹੀ ਜਾਵੇ, ਹਟੇ ਨਾ। ਮੈਂ ਔਖਾ ਹੋ ਕੇ ਕੰਬਲ ਆਪਣੇ ਮੂੰਹ ਤੇ ਲੈ ਲਵਾਂ, ਪਰ ਉਹ ਫੇਰ ਲਹਿ ਜਾਵੇ, ਫੇਰ ਉਹੋ ਹਾਲ,

ਮੇਰੀਆਂ ਅੱਖੀਆਂ ਵੱਲ ਸਾਰਿਆਂ ਦੀਆਂ ਝਾਤੀਆਂ। ਮੈਂ ਅੱਕ ਕੇ ਆਖ ਹੀ ਦਿੱਤਾ ਕਿ ਤੁਸੀਂ ਮੇਰੀਆਂ ਅੱਖਾਂ ਵੱਲ ਕਿਉਂ ਔਖੇ ਹੋ ਕੇ ਦੇਖਦੇ ਹੋ! ਦੋਹਾਂ ਤਿਨ੍ਹਾਂ ਨੇ ਕਿਹਾ, ਜੋ ਬਹੁਤ ਹੀ ਲਟੂ ਹੋਏ ਫਿਰਦੇ ਸੀ ਕਿ 'ਇਹਨਾਂ ਅੱਖਾਂ ਵਿਚ ਐਸੀ ਖਿੱਚ ਤੇ ਚਮਕ ਹੈ, ਜੋ ਚੁੰਭਕ ਵਾਂਗੂ ਸਾਡੀਆਂ ਦ੍ਰਿਸ਼ਟੀਆਂ ਨੂੰ ਖਿੱਚਦੀ ਹੈ।' ਮੈਨੂੰ ਇਹ ਗੱਲਾਂ ਸੁਣ ਕੇ ਬੜੀ ਸੰਗ ਲੱਗੇ, ਐਵੇਂ ਟਾਲ ਮਟੋਲ ਕਰੀ ਜਾਵਾਂ। ਕੀਰਤਨ ਹੁੰਦਾ ਚਲਿਆ ਜਾਵੇ, ਮੈਂ ਸੰਗਤ ਦੇ ਨਾਲ ਨਾਲ ਟੁਰਿਆ ਜਾਵਾਂ। ਜਾਂਦੇ ਜਾਂਦੇ ਓਦੋਂ ਹੀ ਪਤਾ ਲੱਗਾ, ਜਦ ਕਿ ਸੰਗਤਾਂ ਉਸੇ ਅਖੰਡ ਪਾਠ ਵਾਲੇ ਗੁਰਦੁਆਰੇ ਆਣ ਪਹੁੰਚੀਆਂ।

## ਦੂਜੀ ਪ੍ਰੇਮ ਫੇਰੀ

ਮੈਂ ਸੰਗਤਾਂ ਨੂੰ ਅੰਦਰ ਵੜਦੀਆਂ ਕਰ ਕੇ ਪਿਛਲੇ ਪੈਰੀਂ ਫੇਰ ਭੱਜਾ, ਪਰ ਮੈਨੂੰ ਉਹਨਾਂ ਦੋਹਾਂ ਪ੍ਰੇਮੀਆਂ (ਭਾਈ ਜਵਾਹਰ ਸਿੰਘ ਤੇ ਗੁੰਥੀ ਸਿੰਘ ਦੇ ਭਰਾ) ਨੇ ਫੇਰ ਵੀ ਦੇਖ ਹੀ ਲਿਆ। ਉਹ ਮੇਰੇ ਪਿੱਛੇ ਦੌੜੇ। ਮੈਂ ਡਾਹ ਨਾ ਦੇਵਾਂ। ਮੇਰਾ ਫੁਰਤੀਲਾ ਹਲਕਾ ਬਦਨ, ਉੱਡਨ-ਖਟੋਲਾ ਬਣਿਆ ਹੋਇਆ। ਉਹਨਾਂ ਨੂੰ ਕਿੱਥੇ ਰਲਣ ਦੇਵੇ। ਮੈਂ ਫੇਰ ਕਿਸੇ ਹੋਰ ਪਾਸੇ ਦੀਆਂ ਪਹਾੜੀਆਂ ਵਿਚ ਜਾ ਲੁਕਿਆ। ਉਥੇ ਫੇਰ ਢੋਲਕ ਦੀ ਧਮਕ ਆਈ। ਉਥੋਂ ਨਿਕਲ ਕੇ ਦੌੜਿਆ ਤੇ ਫੇਰ ਹੋਰ ਹੋਰ ਸੰਗਤਾਂ ਦੇਖੀਆਂ ਜੋ ਕੀਰਤਨ ਕਰਦੀਆਂ ਆ ਰਹੀਆਂ ਸਨ। ਉਵੇਂ ਜਿਵੇਂ ਫਿਰ ਹੋਈ ਜਿਵੇਂ, ਪਹਿਲਾਂ ਹੋਈ ਸੀ। ਪਹਿਲੇ ਵਾਂਗੂ ਹੀ ਇਨ੍ਹਾਂ ਸੰਗਤਾਂ ਨਾਲ ਉਸੇ ਗੁਰਦੁਆਰੇ ਆ ਵੜੇ।



## ਤੀਜੀ ਪ੍ਰੇਮ ਫੇਰੀ

ਤੀਜੀ ਵਾਰ ਫੇਰ ਨੱਸਾ। ਫੇਰ ਉਵੇਂ ਜਿੱਕਣ ਹੋਈ। ਤੀਜੀ ਵਾਰ ਜਦ ਸੰਗਤਾਂ ਨੂੰ ਨਾਲ ਲਿਆਇਆ ਤਾਂ ਵੇਖਾਂ ਕਿ ਅੱਗੇ ਨਗਰ ਕੀਰਤਨ ਦੇ ਤਿਆਰੇ ਹੋ ਰਹੇ ਹਨ, ਮਹਾਰਾਜ ਦੇ ਪਾਲਕੇ ਸਜ ਰਹੇ ਹਨ ਤੇ ਸੰਗਤਾਂ ਦੀ ਗਹਿਮਾ ਗਹਿਮ ਹੈ। ਮੈਨੂੰ ਤੀਜੀ ਵਾਰ ਸੰਗਤਾਂ ਸੰਯੁਕਤ ਮੁੜ ਕੇ ਪਹੁੰਚਣ ਪਰ ਮਹਾਰਾਜ ਦੇ ਚੌਰ-ਬਰਦਾਰ ਨੇ ਮੇਰੇ ਸਨਮੁਖ ਹੋ ਕੇ ਇਹ ਬਚਨ ਕਹੇ 'ਭਾਈ! ਤੇਰੀ ਸੇਵਾ ਸੰਗਤਾਂ ਦੀ ਪਸਵਾਈ ਕਰਨੀ ਹੀ ਕਰਤਾਰ ਵੱਲੋਂ ਲੱਗੀ ਸੀ।'

## ਨਗਰ ਕੀਰਤਨ ਦੇ ਮਹੱਲੇ ਦਾ ਜਲੂਸ

ਮੁਕਦੀ ਗੱਲ ਇਹ ਕਿ ਬੜੀ ਸਜ ਧਜ ਨਾਲ, ਝੂਲਦੇ ਨਿਸ਼ਾਨ ਤੇ ਵਜਦੇ ਨਗਾਰਿਆਂ ਸਹਿਤ ਮਹਾਰਾਜ ਦਾ ਸਵਾਰਾ ਨਿਕਲਿਆ ਤੇ ਅਨੇਕ ਸ਼ਬਦੀ ਜਥਿਆਂ ਦੀ ਕੀਰਤਨ ਧੁਨਕਾਰ ਵਿਚ ਮਹੱਲਾ ਚੜ੍ਹਦੀਆਂ ਕਲਾਂ ਵਾਲਾ ਨਿਕਲਿਆ। ਮੈਂ ਭੀ ਨਾਲ ਹੀ। ਕਦੇ ਮਹਾਰਾਜ ਜੀ ਦੇ ਸਵਾਰੇ ਦੀ ਸੇਵਾ ਵਿਚ ਤੇ ਕਦੇ ਕਿਸੇ ਜਥੇ

ਨਾਲ। ਕਦੇ ਕਿਸੇ ਜਥੇ ਨਾਲ ਕੀਰਤਨ ਕਰਨ ਜਾ ਲੱਗਾਂ। ਕਦੇ ਓਈਂ ਖੁੱਲ੍ਹੇ ਦਰਸ਼ਨ ਦੀਦਾਰੇ ਲੈਂਦਾ ਫਿਰਾਂ, ਪਰ ਸਭ ਮੇਰੀਆਂ ਅੱਖਾਂ ਵੱਲ ਝੁਕ ਝੁਕ ਕੇ ਵੇਖਣ। ਮੈਂ ਕੀਰਤਨ ਕਰਨ ਲੱਗਿਆਂ ਰਹਾਂ, ਕਿਸੇ ਨਾਲ ਕੁਛ ਨਾ ਬੋਲਾਂ। ਉਹ ਦੋਈ ਪ੍ਰੇਮੀ (ਭਾਈ ਜਵਾਹਰ ਸਿੰਘ ਤੇ ਗ੍ਰੰਥੀ ਸਿੰਘ ਦਾ ਭਾਈ) ਮੇਰੇ ਦੁਆਲੇ ਫਿਰਨ ਅਤੇ ਫੇਰ ਤਾਂ ਉਹਨਾਂ ਕਰਕੇ ਕਈ ਭੌਰੇ ਆਣ ਗੂੰਜੇ, ਮੈਂ ਕੀਰਤਨ ਵਿਚ ਰਮ ਰਹਾਂ, ਉਹਨਾਂ ਨੂੰ ਵਾਰ ਹੀ ਨਾ ਮਿਲੇ। ਜਦ ਮੇਰੇ ਉਪਰ ਬਹੁਤ ਜ਼ੋਰ ਪਾਉਣ ਤਾਂ ਮੈਂ ਛਾਈਂ ਮਾਈਂ ਹੋ ਜਾਵਾਂ, ਸੰਗਤ ਦੇ ਵਿਚ ਲੁਕ ਛਿਪ ਜਾਵਾਂ। ਬੜੀ ਦੂਰ ਤਾਈਂ ਲਾਰਾ ਬੱਝਿਆ ਹੋਇਆ ਸੀ। ਪੰਡਿਤ ਵਰਿਆਮ ਸਿੰਘ ਤੇ ਸੰਤ ਗੁਰਬਖ਼ਸ਼ ਸਿੰਘ (ਪਟਿਆਲੇ ਵਾਲੇ) ਭੀ ਮਿਲੇ। ਉਹਨਾਂ ਨੇ ਮੇਰੀਆਂ ਅੱਖਾਂ ਵੱਲ ਵੇਖ ਪੁੱਛਿਆ ਕਿ 'ਇਹ ਇਹੋ ਜਿਹੀਆਂ ਕਿਵੇਂ ਹੋ ਗਈਆਂ! ਤੇ ਸੁਣਿਆ ਹੈ ਕਿ ਤੁਸੀਂ ਸਾਰਾ ਅਖੰਡ ਪਾਠ ਬੈਠ ਕੇ ਸੁਣਿਆ ਹੈ ਤੇ ਸੁੱਤੇ ਨਹੀਂ?' ਤੇ ਮੈਂ ਆਖਿਆ, 'ਉਨੀਂਦੇ ਕਰਕੇ ਐਵੇਂ ਹੋਣਗੀਆਂ।'

ਗੱਲ ਕੀ, ਨਗਰ ਕੀਰਤਨ ਦੇ ਜਲੂਸ ਤੇ ਮਹੱਲੇ ਦਾ ਭੋਗ ਕਿਤੇ ਆਥਣੇ ਜਾ ਕੇ ਪਿਆ। ਹੋਰ ਬਹੁਤੀਆਂ ਲੰਮੀਆਂ ਸਾਖੀਆਂ ਕੀ ਸੁਨਾਉਣੀਆਂ ਹਨ। ਦਿਨ ਛਿਪੇ ਦੇ ਕਰੀਬ ਮੈਂ ਆਪਣੇ ਆਪ ਨੂੰ ਸਭ ਤੋਂ ਲੁਕਾਉਂਦਾ ਹੋਇਆ ਵਿੰਗ ਤੜਿੰਗ ਪਾ ਕੇ ਆਪਣੇ ਬੁੰਗੇ ਤੇ ਜਾ ਚੜ੍ਹਿਆ। ਅੱਗੇ ਭਾਈ ਰੂੜ ਸਿੰਘ ਜੀ ਹੋਰੀਂ ਬੜੇ ਘਿਗਿਆ ਕੇ ਬੇਨਤੀ ਕਰਨ ਲੱਗੇ ਕਿ 'ਜੀ! ਕਈ ਦਿਨ ਹੋ ਗਏ, ਤੁਸੀਂ ਪ੍ਰਸ਼ਾਦ ਨਹੀਂ ਛਕਿਆ। ਚਾਹੇ ਤੁਹਾਨੂੰ ਭੁੱਖ ਨਹੀਂ ਲਗਦੀ, ਪਰ ਕਲ੍ਹ ਦਾ ਮੈਂ ਭੀ ਭੁੱਖਾ ਹਾਂ ਤੇ ਮੈਂ ਭੀ ਠਾਨ ਲਈ ਹੈ ਜਦ ਤਾਈਂ ਤੁਸੀਂ ਨਹੀਂ ਛਕੋਗੇ, ਮੈਂ ਕਦੀ ਨਹੀਂ ਛਕੂੰਗਾ।' ਇਸ ਪ੍ਰਕਾਰ ਦੀਆਂ ਗੱਲਾਂ ਸੁਣ ਕੇ ਮੇਰੇ ਚਿਤ ਨੂੰ ਕਰੁਣਾ-ਰਸ ਆਨ ਉਮਡਿਆ ਉਸ ਦੇ ਮਾਣ ਰੱਖਣੇ ਨੂੰ ਮੈਂ ਆਖਿਆ, 'ਭਾਈ! ਲਿਆ ਸੱਜਰਾ ਪ੍ਰਸ਼ਾਦਾ ਤਿਆਰ ਕਰ ਅਸੀਂ ਛਕਾਂਗੇ ਤੇ ਤੈਨੂੰ ਭੀ ਛਕਾਵਾਂਗੇ।' ਉਸ ਨੇ ਝੱਟ ਤਿਆਰ ਕਰਕੇ ਮੇਰੇ ਅੱਗੇ ਆਣ ਰੱਖਿਆ। ਮੈਨੂੰ ਭੁੱਖ ਕੋਈ ਨਹੀਂ ਸੀ ਤੇ ਮੈਨੂੰ ਇਹ ਭੀ ਖ਼ਿਆਲ ਸੀ ਕਿ ਪ੍ਰਸ਼ਾਦਾ ਛਕਣ ਸਾਰ ਹੀ ਨੀਂਦ ਨੇ ਆ ਘੇਰਨਾ ਹੈ, ਕਿਉਂਕਿ ਨੀਂਦ ਭੁੱਖ ਦੋਨੋਂ ਕਈ ਦਿਨਾਂ ਦੀਆਂ ਦੂਰ ਹੋ ਚੁੱਕੀਆਂ ਸਨ। ਇਕ ਦੇ ਸਹੇੜਿਆਂ ਦੂਜੀ ਦਾ ਆ ਬਣਨਾ ਅਤਿ ਸੰਭਵ ਸੀ। ਸੋ ਮੈਂ ਆਖਾ ਮੰਨ ਕੇ ਗੱਟੇ ਲਾ ਲਏ। ਲਾਉਂਦੇ ਸਾਰੇ ਹੀ ਅੱਖਾਂ ਦੇ ਛੱਪਰ ਭਾਰੇ ਹੋ ਗਏ ਤੇ ਮੈਂ ਗੁੱਟ ਹੋ ਗਿਆ। ਦੋ ਘੜੀਆਂ ਪਿੱਛੋਂ ਜਦੋਂ ਅੱਖਾਂ ਖੁੱਲ੍ਹੀਆਂ ਤੇ ਓਹੋ ਰੰਗ ਬੱਝ ਗਏ। ਪਰ ਥੋੜ੍ਹਾ ਜਿਹਾ ਬਿਰਤੀ ਵਿਚ ਫ਼ਰਕ ਸੀ, ਉਹ ਹੁਣ ਦੁਬਾਰੇ ਖੰਡਾ ਖੜਕਾਉਣ ਕਰਿ ਫਿਰ ਉਥੇ ਜਾ ਚੜ੍ਹੀ ਤੇ ਬੜੀ ਸੁਖ ਰੈਣ ਬਿਹਾਈ। ਦੂਜੇ ਦਿਨ ਮੈਨੂੰ ਭਾਈ ਰੂੜ ਸਿੰਘ ਆਖਿਆ ਕਿ ਕਈ ਦਿਨ ਹੋਏ, ਤੁਸੀਂ ਦਫ਼ਤਰ ਨਹੀਂ ਗਏ, ਅੱਜ ਜਾਣਾ ਚਾਹੀਦਾ ਹੈ।

## ਦਫ਼ਤਰ ਨਾ ਜਾਣਾ ਤੇ ਹਾਜ਼ਰੀ ਲੱਗੀ ਜਾਣੀ ਅਤੇ ਸਭ ਕੰਮ ਪੂਰੇ ਹੁੰਦੇ ਰਹਿਣੇ ਅਰਥਾਤ ਬਿਰਦ ਦੀ ਪੈਜ

ਮੈਨੂੰ ਭੀ ਸੋਝੀ ਆ ਗਈ ਕਿ ਠੀਕ ਦਫ਼ਤਰ ਤਾਂ ਕਈ ਦਿਨਾਂ ਤੋਂ ਗਏ ਹੀ ਨਹੀਂ ਤੇ ਨਾ ਹੀ ਛੁੱਟੀ ਹੀ ਲਈ ਹੈ। ਹੁਣ ਮੈਂ ਕਿਹੜੇ ਮੂੰਹ ਨਾਲ ਜਾਵਾਂ। ਮੈਨੂੰ ਅਫ਼ਸਰ ਲੋਕ ਕੀ ਆਖਣਗੇ। ਓੜਕ ਮੈਂ ਤਕੜਾ ਜਿਗਰਾ ਕਰਕੇ ਚਲਿਆ ਹੀ ਗਿਆ। ਪਰ ਮੇਰੀ ਪਰਮ ਹੈਰਾਨੀ ਕਿ ਮੈਨੂੰ ਕਿਸੇ ਪੁੱਛਿਆ ਹੀ ਨਾ ਕਿ ਤੂੰ ਕਿੱਥੇ ਸੀ? ਤੇ ਕਿਉਂ ਨਹੀਂ ਆਇਆ? ਨਾ ਕਿਸੇ ਅਫ਼ਸਰ ਨੇ ਨਾ ਕਿਸੇ ਦਫ਼ਤਰੀ ਕਲਰਕ ਨੇ, ਨਾ ਮੇਰੇ ਹੇਠਲਿਆਂ ਅਫ਼ਸਰਾਂ ਤੇ ਨਾ ਉਤਲਿਆਂ ਨੇ। ਜਦ ਮੈਨੂੰ ਕਿਸੇ ਨਾ ਪੁੱਛਿਆ ਤਾਂ ਮੈਨੂੰ ਕੀ ਲੋੜ ਕਿ ਕਿਸੇ ਨੂੰ ਬੁਝਾਰਤ ਪਾਵਾਂ। ਮੈਂ ਵੀ ਮਸ਼ਟ ਹੋ ਰਿਹਾ।

ਜਦ ਮੈਂ ਹਾਜ਼ਰੀ ਵਾਲੇ ਰਜਿਸਟਰ ਉੱਪਰ ਹਾਜ਼ਰੀ ਲਾਉਣ ਗਿਆ ਤਾਂ ਕੀ ਦੇਖਾਂ ਕਿ ਮੇਰੀਆਂ ਸਭ ਹਾਜ਼ਰੀਆਂ ਲੱਗੀਆਂ ਹੋਈਆਂ ਹਨ, ਇਕ ਭੀ ਗ਼ੈਰਹਾਜ਼ਰੀ ਨਹੀਂ। ਜਦ ਮੈਂ ਆਪਣੇ ਕੰਮ ਦੇਖੇ ਤਾਂ ਸਭ ਦਿਨਾਂ ਦੇ ਕੰਮ ਪੂਰੇ ਸਨ। ਮੈਂ ਇਸ ਖੇਡ ਨੂੰ ਤਾੜ ਗਿਆ ਕਿ ਇਹ ਸਭ ਕਰਤਾਰ ਨੇ ਕੁਦਰਤ ਵਰਤਾਈ ਹੈ। ਮੈਂ ਕਿਸ ਦਾ ਵਿਚਾਰਾ ਹਾਂ, ਆਪਣੇ ਬਿਰਦ ਦੀ ਪੈਜ ਰੱਖੀ ਹੈ। ਮੈਂ ਇਸ ਭੇਦ ਨੂੰ ਆਪਣੇ ਆਪ ਹੀ ਜਰ ਗਿਆ ਤੇ ਇਸ ਦੀ ਕੰਨਸੋਅ ਮਾਸਾ ਭਰ ਵੀ ਬਾਹਰ ਨਾ ਨਿਕਲਣ ਦਿੱਤੀ, ਪਰ ਹੁਣ ਕੰਮ ਕਰਨ ਨੂੰ ਜੀਅ ਨਾ ਕਰੇ। ਜਾਣੀ ਡੱਕਾ ਦੂਹਰਾ ਨਾ ਕਰਾਂ ਤੇ ਆਪਣੇ ਰੰਗਾਂ ਵਿਚ ਹੀ ਰਹਾਂ। ਕਲਮ ਚੁੱਕਾਂ ਤਾਂ ਚੁੱਕੀ ਹੀ ਰਹਿ ਜਾਵੇ, ਲਿਖਣ ਲੱਗਾਂ ਤਾਂ ਹੱਥ ਥਿੜਕੇ। ਪ੍ਰੇਮ ਦੀ ਵੇਦਨ ਅੰਦਰੋਂ ਉੱਠੇ ਤੇ ਪੱਟੀ ਨਾ ਬੱਝਣ ਦੇਵੇ। ਮੈਂ ਆਖਾਂ, ਕਿਤੇ ਊਲ-ਜਲੂਲ ਕਿਤੇ ਹੋਰ ਦਾ ਹੋਰ ਹੀ ਨਾ ਲਿਖਿਆ ਜਾਵੇ, ਪਰ ਜਦ ਕਲਮ ਵਾਹਾਂ ਤੇ ਮੈਨੂੰ ਕੁਛ ਪਤਾ ਨਾ ਲੱਗੇ ਕਿ ਕੀ ਲਿਖਦਾ ਹਾਂ। ਪਿੱਛੋਂ ਜਦ ਲਿਖਿਆ ਹੋਇਆ ਦੇਖਾਂ ਤਾਂ ਠੀਕ ਨਿਕਲੇ। ਕਦੇ ਲਿਖਦਾ ਲਿਖਦਾ ਵਿਚੇ ਛੱਡ ਕੇ ਪਹਾੜੀ ਜਾ ਚੜ੍ਹਾਂ। ਫਿਰ ਤੁਰ ਕੇ ਘੰਟੇ ਅੱਧੇ ਘੰਟੇ ਪਿੱਛੋਂ ਫਿਰ ਆ ਜਾਵਾਂ, ਮੈਨੂੰ ਕੋਈ ਨਾ ਪੁੱਛੇ। ਇਸੇ ਅਨੰਦ-ਮਗਨਤਾ ਵਿਚ ਦੋ ਮਹੀਨੇ ਗੁਜ਼ਰ ਗਏ।

## ਗੁਰਪੁਰਬ ਪੋਹ ਸੁਦੀ ਸਤਵੀਂ
### (ਸ਼ੁਕਰਵਾਰ ੧ ਮਾਘ ੧੯੬੧, ੧੩ ਜਨਵਰੀ ੧੯੦੫)

ਇਥੇ ਫੇਰ ਪੋਹ ਸੁਦੀ ਸਤਵੀਂ ਦੇ ਗੁਰਪੁਰਬ ਪ੍ਰਥਾਇ ਅਖੰਡ ਪਾਠ ਆਰੰਭ ਹੋਇਆ। ਇਸ ਅਖੰਡ ਪਾਠ ਨੂੰ ਫੇਰ ਉਸ ਅਖੰਡਕਾਰ ਦਸ਼ਾ ਵਿਚ ਇਕ ਆਸਣ ਬੈਠ ਕੇ ਸੁਣਨੇ ਦਾ ਦ੍ਰਿੜ ਸੰਕਲਪ ਧਾਰ ਲਿਆ, ਪਰ ਐਤਕੀਂ ਇਹ ਯਾਚਨਾ-ਪੂਰਬਕ ਬੇਨਤੀ ਆਰੰਭ ਵਿਚ ਹੀ ਅਰਦਾਸੀ ਗਈ ਸੀ।

## ਕਲਗੀਧਰ ਜੀ ਦੇ ਦਰਸ਼ਨ ਦੀ ਯਾਚਨਾ

"ਹੇ ਸੱਚੇ ਪਾਤਿਸ਼ਾਹ, ਸ੍ਰੀ ਦਸਮੇਸ਼ ਕਲਗੀਧਰ ਜੀ! ਇਸ ਅਖੰਡ ਪਾਠ ਦੇ ਸੁਣਨੇ ਦਾ ਫਲ ਦਾਸ ਨੂੰ ਇਹ ਮਿਲੇ ਕਿ ਮੈਂ ਤੇਰਾ ਉਹ ਸੁੰਦਰ ਮਨਮੋਹਣ ਦੀਦਾਰ ਕਰਾਂ, ਜੋ ਤੂੰ ਪਿਆਰੀਆਂ ਸੰਗਤਾਂ ਨੂੰ ਦਿਖਾਲਦਾ ਰਿਹਾ ਹੈਂ ਅਤੇ ਜਿਸ ਅਨੂਪ ਸਰੂਪੀ ਦਰਸ਼ਨ ਸਰੂਪ ਵਿਚ ਤੂੰ ਹੁਣ ਸਚਖੰਡ ਵਿਖੇ ਸੁਸ਼ੋਭਿਤ ਹੈਂ?"

ਮੈਨੂੰ ਸਤਿਗੁਰੂ ਜੀ ਨੇ ਆਪਣੀ ਕਿਰਪਾ ਕਰਿ ਇਹ ਅਖੰਡ ਪਾਠ ਭੀ ਉਸੇ ਤਰ੍ਹਾਂ ਹੀ ਨਿਰਵਿਘਨ, ਅੱਚਲ ਤੇ ਅਖੰਡ ਬਿਰਤੀ ਵਿਚ ਸਾਰੇ ਦਾ ਸਾਰਾ ਸ੍ਵਣ ਕਰਵਾਇਆ। ਇਸ ਦੇ ਭੋਗ ਸਮੇਂ ਜੋ ਵਰਤਾਰਾ ਵਰਤਿਆ, ਮੈਨੂੰ ਉਸ ਦੇ ਦੱਸਣੋਂ ਕੁਝ ਅਸਮਰਥਾ ਜਿਹੀ ਪ੍ਰਤੀਤ ਹੁੰਦੀ ਹੈ। ਹੁਣ ਮੈਥੋਂ ਦਸ ਨਹੀਂ ਹੋਣਾ, ਕਿਉਂਕਿ ਇਸ ਖੇਡ ਨੂੰ ਅਤਿ ਗੋਝ ਰੱਖਣ ਦਾ ਹੁਕਮ ਹੈ ਅਤੇ ਆਪ ਨੇ ਤਾਂ ਇਸ ਖ਼ਬਰ ਨੂੰ ਕਿਥੋਂ ਤਕ ਪੁਚਾਵਦਾ ਹੈ। ਮੈਨੂੰ ਬੜੀ ਸੰਕੋਚ ਆਉਂਦੀ ਹੈ। ਬਸ ਜੀ! ਹੁਣ ਮੈਥੋਂ ਦਸ ਨਹੀਂ ਸਕੀਦਾ ਅਤੇ ਨਾਲੇ ਮੈਨੂੰ ਹੁਣ ਉਹ ਨਸ਼ਾ ਚੜ੍ਹਦਾ ਜਾਂਦਾ ਹੈ ਤੇ ਮੈਂ ਗਲਤਾਨ ਜਿਹਾ ਹੁੰਦਾ ਜਾਂਦਾ ਹਾਂ। ਮੇਰੀ ਲੇਖਣੀ ਥਿੜਕਦੀ ਹੈ! ਹੁਣ ਸਮਾਂ ਨਹੀਂ ਜੀ! ਨਾਲੇ ਹੁਕਮ ਨਹੀਂ ਹੁੰਦਾ! ਮੈਂ ਕੀ ਕਰਾਂ! ਲਓ ਮੈਂ ਹੁਣ ਮਗਨ ਹੁੰਦਾ ਜਾਂਦਾ ਹਾਂ, ਪਿੱਛੇ ਜੋ ਕੁਝ ਲਿਖਿਆ ਹੈ ਉਸ ਨੂੰ ਲਗਾਂ ਮਾਤਰਾਂ ਸਹਿਤ ਆਪੇ ਸੋਧ ਲੈਣਾ। ਮੈਥੋਂ ਪੜ੍ਹ ਕੇ ਮੁੜ ਸੋਧ ਨਹੀਂ ਹੁੰਦਾ ਜੀ।

ਲਓ! ਮੇਰੀ



ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

## ਮਾਈ ਗੁਲਾਬ ਕੌਰ ਦਾ ਦਰਸ-ਮਿਲਾਪ

ਫਿਰ ਉਹ ਸਮਾਂ ਆ ਗਿਆ, ਜਦੋਂ ਕਿ ਐਬਟਾਬਾਦ ਦੇ ਤਿਆਰੇ ਹੋ ਗਏ। ਇਸ ਪ੍ਰਥਾਇ ਆਪ ਪ੍ਰਤੀ ਅੱਗੇ ਹੀ ਖਾਸਾ ਸਮਾਚਾਰ ਪੜ੍ਹਾ ਚੁੱਕਾ ਹਾਂ, ਉਥੇ ਜਾ ਕੇ ਜੋ ਹੋਰ ਗੋਝ ਅਕਾਲੀ ਰੰਗ ਵਰਤੇ, ਉਹ ਕਿਸੇ ਕਿਸੇ ਸੁਹਿਰਦ ਸੱਜਣ ਦੇ ਸੀਨੇ ਗੋਚਰ ਹੀ ਕਰਾਏ ਗਏ ਹਨ ਅਤੇ ਉਹਨਾਂ ਸੀਨਿਆਂ ਅੰਦਰ ਹੀ ਹਨ।

ਖ਼ਾਸ ਕਰ ਦੂਜੇ ਅਖੰਡ ਪਾਠ (ਸ੍ਰੀ ਦਸਮੇਸ਼ ਜੀ ਦੇ ਜਨਮ ਦਿਨ ਵਾਲੇ) ਦਾ ਗੋਝ ਬਿਰਤਾਂਤ ਤੇ ਲੇਖਣੀ ਅੰਦਰ ਆਉਣਾ ਹੀ ਉਚਿਤ ਨਹੀਂ, ਸੀਨਿਆਂ ਅੰਦਰ ਰਹਿਣਾ ਹੀ ਠੀਕ ਹੈ। ਉਕਤ ਗੋਝ ਚਮਤਕਾਰੀ ਬਿਰਤਾਂਤ ਦਾ ਗੁਪਤ ਵਿਵਸਥਾ ਅੰਦਰ ਤੇ ਖ਼ਾਸ ਖ਼ਾਸ ਸੁਹਿਰਦੀ ਸੀਨਿਆਂ ਅੰਦਰ ਰਹਿਣ ਦਾ ਹੀ ਹੁਕਮ ਹੈ। ਇਸ ਕਰਕੇ ਸਪੱਸ਼ਟ ਸੁਣਾਇਆ ਨਹੀਂ ਜਾ ਸਕਦਾ। ਉਸ ਅਖੰਡ ਪਾਠ ਦੀ ਗੋਝ ਕਲਾ ਦਾ ਇਕ ਵਰਣਨ ਕਰਨ ਯੋਗ ਇਹ ਸਿੱਟਾ ਨਿਕਲਿਆ ਕਿ ਦਾਸ ਨੂੰ ਨੌਕਰੀ ਛੱਡ

ਕੇ ਮੁੜ ਆਵਣ ਦੀ ਸੋਝ ਪ੍ਰੇਰਨਾ ਹੋਈ ਅਤੇ ਦਾਸ ਦੇ ਹਿਰਦਿਓਂ ਇਹ ਜਾਚਨਾਮਈ ਪ੍ਰਾਰਥਨਾ ਸੁਤੇ ਸੁਭਾਵ ਹੀ ਸਫੁਟ ਹੋਈ ਕਿ ਅਜਿਹੇ ਅਖੰਡ ਸਮਾਗਮਾਂ ਦੇ ਆਨੰਦ ਲਹਿਰੇ ਲੈਂਦਿਆਂ ਅਤੇ ਇਸਦੇ ਗੁਰਤੜੀ ਦਸ਼ਾ ਵਿਚ ਨਿਮਗਨ ਰਹਿੰਦਿਆਂ ਹੀ ਵਿਹਾਵੇ, ਤਾਂ ਦਾਸ ਨੂੰ ਧੁਨਕਾਰੀ ਹੁਕਮ ਰਜ਼ਾ ਦੀ ਆਵਾਜ਼ ਸੁਣਾਈ ਦਿੱਤੀ ਕਿ—

"ਅਖੰਡ ਪਾਠਾਂ ਦੇ ਪਰਵਾਹ ਹੁਣ ਬਹੁਤ ਚਲਣਗੇ, ਜਾਓ ਰੱਜ ਰੱਜ ਕੇ ਅੰਮ੍ਰਿਤ ਭੂੰਚੋ ਤੇ ਰਲ ਮਿਲ ਕੇ ਪਿਊ ਦਾਦੇ ਦੇ ਅਖੁੱਟ ਖ਼ਜ਼ਾਨੇ ਵਿਚੋਂ ਖਾਵਹੁ ਤੇ ਖ਼ਰਚੋ!"

ਮੈਨੂੰ ਮਾਨੋਂ ਘਰਾਂ ਵੱਲ ਮੁੜ ਆਉਣ ਦੀ ਪ੍ਰਤੱਖ ਆਗਿਆ ਮਿਲ ਗਈ। ਹੁਣ ਮੈਨੂੰ ਕੌਣ ਮੋੜੇ। ਮੋੜਨ ਵਾਲਿਆਂ ਨੇ ਬਥੇਰੇ ਬਹਾਨੇ ਵਾਹੇ, ਪਰ ਧੁਰ ਦੇ ਹੁਕਮ ਅੱਗੇ ਹੋਰ ਕਿਸੇ ਦੀ ਕੌਣ ਮੰਨੇ। ਨਾਲੇ ਪਿੱਛੋਂ ਖਿੱਚ ਅਗਮ ਦੀ ਪੈਂਦੀ ਸੀ। ਖ਼ਬਰ ਨਹੀਂ ਕੌਣ ਧੂੰਦਾ ਸੀ? ਅਤੇ ਐਬਟਾਬਾਦ ਦਾ ਵਸੇਬਾ ਹੁਣ ਔਖਾ ਪ੍ਰਤੀਤ ਹੁੰਦਾ ਸੀ, ਕਿਉਂਕਿ ਲੋਕਾਂ ਵੱਲੋਂ ਜੋ ਅਣਹੋਈ ਉਸਤਤ ਹੋਣ ਲੱਗ ਪਈ ਸੀ, ਉਹ ਮੈਨੂੰ ਨਾ-ਗਵਾਰ ਜੈਸੀ ਲਗਦੀ ਸੀ। ਜਿਧਰ ਜਾਣਾ, ਐਵੇਂ 'ਭਗਤ ਬਾਬੂ' 'ਭਗਤ ਬਾਬੂ' ਕਹਿ ਕੇ ਲੋਕਾਂ ਨੇ ਦਾਸ ਦੇ ਖੁਰੜਿਆਂ ਨੂੰ ਚੰਬੜਨਾ। ਦਾਸ ਨੇ ਇਹ ਸਮਝ ਕੇ ਕਿ ਐਵੇਂ ਜਾਹ ਜਾਂਦੀ ਨਾ ਵਾਪਰ ਜਾਵੇ ਤੇ ਫੋਕੀ ਪ੍ਰਸਿੱਧਤਾਮਈ ਲੌਕਿਕ ਮਹਿਮਾ ਹੀ ਨਾ ਸੁਖਾਉਣ ਲਗ ਜਾਏ। ਜੇ ਐਸਾ ਹੋ ਗਿਆ ਫੇਰ ਗਏ ਗੁਜ਼ਰੇ, ਤਾਂ ਤੇ ਏਥੋਂ ਖਿਸਕਣਾ ਹੀ ਚੰਗਾ ਹੈ। ਤਿਸ ਪਰ ਹੁਕਮ ਦਰਗਾਹੀ ਭੀ ਹੋ ਚੁੱਕਾ ਸੀ। ਪਰ ਉਥੇ ਦੀਆਂ ਸੰਗਤਾਂ ਨਹੀਂ ਚਾਹੁੰਦੀਆਂ ਸਨ ਕਿ ਦਾਸ ਓਥੋਂ ਕਿਤੇ ਵੱਲ ਜਾਵੇ, ਪਰੰਤੂ ਹੁਕਮ ਅੱਗੇ ਸਿਰ ਝੁਕਾਉਣਾ ਪਿਆ।



## ਐਬਟਾਬਾਦ ਤੋਂ ਵਾਪਸੀ

ਅਰਦਾਸ ਸੋਧ ਕੇ ਓੜਕ ਉਥੋਂ ਤੁਰ ਹੀ ਪਏ। ਕਈ ਸੱਜਣ ਪ੍ਰੇਮ ਨਾਲ ਬਿਹਬਲ ਹੋਏ ਹੋਏ ਹਰੀਪੁਰ ਤਾਈਂ ਦਾਸ ਦੇ ਨਾਲ ਹੀ ਆਏ। ਏਥੇ ਹਰੀਪੁਰ ਵਿਖੇ ਇਕ ਪ੍ਰੀਤਮ-ਪ੍ਰੇਮ ਦੇ ਅਖਾੜੇ ਵਿਚ ਪ੍ਰਵਾਨ ਹੋਈ ਵੀ ਰੂਹ ਰਹਿੰਦੀ ਸੀ, ਜਿਸ ਦੇ ਦਰਸ਼ਨਾਂ ਦੀ ਤਾਂਘ ਦਾਸ ਦੇ ਹਿਰਦੇ ਅੰਦਰ ਅਤਿ ਤੀਬਰ ਸੀ। ਹਰੀਪੁਰ ਦੇ ਸਿੰਘ ਦੇ ਭੀ ਉਥੇ ਦਰਸ਼ਨ ਹੋਏ, ਜੋ ਆਪ ਹੀ ਚਲ ਕੇ ਦਾਸ ਪਾਸ ਆ ਗਏ ਸਨ।

## ਮਾਈ ਗੁਲਾਬ ਕੌਰ

ਪਰੰਤੂ ਦਾਸ ਦੀ ਲੋਚਾ ਤਾਂ ਉਸ ਪਵਿੱਤਰ ਪ੍ਰੇਮ ਦੀ ਅਵਧੀ ਵਾਲੀ ਭਗਤੀ-ਪੁੰਜ ਗੁਲਾਬ ਕੌਰ ਦੇ ਉੱਜਲ ਦੀਦਾਰੇ ਦੀ ਪਰਾਪਤੀ ਹਿਤ ਪਰਬਲ ਹੋ ਰਹੀ ਸੀ, ਜਿਸਦੀ ਮਹਿਮਾਮਈ ਸਰੋਤ ਦਾਸ ਦੇ ਸਰਵਣਾਂ ਅੰਦਰ ਕਈ ਦਿਹਾੜਿਆਂ ਤੋਂ ਪੈ ਰਹੀ ਸੀ। ਏਥੇ ਕਿੰਚਤ ਬਿਰਤਾਂਤ ਏਸ ਸੁਲੱਖਣੀ, ਸੰਤ, ਭਗਤ ਮਾਈ ਦਾ ਵਰਣਨ

ਕਰ ਦੇਣਾ ਭੀ ਦਾਸ ਅਤਿ ਲੋੜਵੰਦਾ ਸਮਝਦਾ ਹੈ, ਕਿਉਂਕਿ ਗੁਰੂ-ਘਰ ਦੀ ਸੰਤ ਵਿਵਸਥਾ ਵਾਲੇ ਉੱਚ ਆਤਮ-ਅਟਾਰੀਆਂ ਤੇ ਖੇਡਣ ਵਾਲੇ ਪਰਮਾਰਥੀ ਜੀਵਨ ਦੇ ਇਹ ਪਹਿਲੇ ਦਰਸ-ਮਿਲਾਪ ਸਨ, ਜੋ ਦਾਸ ਨੂੰ ਆਪਣੀ ਜੀਵਨ-ਯਾਤਰਾ ਅੰਦਰ ਹੋਏ। ਇਸ ਮਾਈ ਦਾ ਪ੍ਰਸੰਗ ਜੋ ਦਾਸ ਨੇ ਇਕ ਸਿੰਘ ਪਾਸੋਂ ਸੁਣਿਆ ਇਸ ਬਿਧ ਹੈ:

ਕਿ ਇਸ ਮਾਈ ਦਾ ਪਤੀ ਇਕ ਬੜਾ ਗੁਰੂ ਘਰ ਦਾ ਪ੍ਰੇਮੀ ਤੇ ਸ਼ਰਧਾਲੂ ਸੀ। ਗੁਰਮੁਖ ਲਾਲ ਨੂੰ ਧਰਮ-ਪਤਨੀ ਭੀ ਗੁਰਮੁਖ ਮਿਲੀ, ਜਿਸ ਦੇ ਪਤੀ-ਬ੍ਰਤ ਧਰਮ ਦੇ ਪੂਰਨੇ ਆਪਣੀ ਮਿਸਾਲ ਆਪ ਹੀ ਰੱਖਦੇ ਹਨ। ਪਤੀ ਦੀ ਸੇਵਾ ਤੇ ਆਗਿਆਕਾਰੀ ਤੋਂ ਬਿਨਾਂ ਪਤੀ-ਪ੍ਰੇਮ ਵਿਚ ਏਥੋਂ ਤਾਈਂ ਰੱਤੀ ਹੋਈ ਸੀ ਕਿ ਪਤੀ ਨੂੰ ਸਚਮੁਚ ਪਰਮੇਸ਼ਵਰ ਸਮਾਨ ਸਮਝ ਕੇ ਪੂਜਦੀ ਸੀ ਅਤੇ ਪਤੀ ਦੇ ਦਰਸ਼ਨਾਂ ਬਾਝੋਂ ਚੰਦ ਕੁਮਦਨੀ ਨਿਆਈਂ ਇਕ ਤਿਲ ਭੀ ਨਾ ਧਾਰਦੀ ਸੀ। ਪਤੀ ਦੀ ਆਗਿਆ ਅਨੁਸਾਰ 'ਸ੍ਰੀ ਸੁਖਮਨੀ ਸਾਹਿਬ' ਤੇ 'ਬਾਵਨ ਅੱਖਰੀ' ਬਾਣੀਆਂ ਵੀ ਇਸ ਸੁਭਾਗੀ ਨੇ ਕੰਠ ਕਰ ਲਈਆਂ ਸਨ। ਗੁਰਮੰਤ੍ਰ ਸਿਮਰਨ ਦੀ ਚੌਂਪ ਐਸੀ ਨਹੀਂ ਸੀ ਜਿਤਨੀ ਕਿ ਆਪਣੇ ਪਤੀ ਦੇ ਦਰਸ਼ਨਾਂ ਵਿਚ ਮਗਨ ਰਹਿਣ ਦੀ ਪ੍ਰੇਮ-ਲਗਨ ਵਿਖੇ ਸੀ। ਨਾਮ ਦਾ ਪ੍ਰਕਾਸ਼ ਅਜੇ ਨਹੀਂ ਸੀ ਹੋਇਆ ਕਿ ਕਰਤਾਰ ਦੇ ਭਾਣੇ ਅੰਦਰ ਗੁਰਮੁਖ ਪਤੀ ਹੋਰੀਂ ਸਚਖੰਡ ਚਲ ਬਸੇ। ਪਤੀ ਦੇ ਬਿਰਹੋਂ ਦੀ ਚੋਟ ਐਸੀ ਵੱਜੀ ਕਿ 'ਬਿਰਹੁ ਚੋਟ ਮਰੰਨਿ' ਵਾਲੀਆਂ ਸਤੀਆਂ ਵਿਚੋਂ ਸਚਮੁਚ ਜਿਉਂਦੀ ਜਾਗਦੀ ਨਾਮ ਕਲਾ ਭਰਪੂਰ ਸਦਾ ਸੁਹਾਗਣ ਸਤੀ ਬਣ ਗਈ ਅਤੇ ਅੰਤਰ-ਆਤਮਿਓ ਜੋਤਿ ਪ੍ਰਕਾਸ਼ੀ ਤੇ ਨੂਰ ਦਾ ਅੰਕੁਰ ਆਣ ਉਦੈ ਹੋਇਆ। ਆਪਣੇ ਪਤੀ ਦੇ ਦਰਸ ਕੰਵਲ ਦੀ ਭਵਰੇ ਵਤ ਮਸਤ ਮਾਈ ਹੁਣ ਚੋਜੀ ਗੁਰੂ ਕਰਤਾਰ ਦੇ ਚਰਨ ਕੰਵਲਾਂ ਦੀ ਮੌਜ ਵਾਲੇ ਰੰਗਾਂ ਵਿਚ ਮਸਤੁਲ-ਮਸਤ ਹੋ ਗਈ। ਅਜੇ ਆਯੂ ਅਵਸਥਾ ਵੀ ਨਵਜੋਬਨ ਬਾਲੀ ਹੀ ਸੀ ਕਿ ਰੱਬੀ ਨੂਰਵਾਲਾ ਜਗਮਗਤਾ ਜੋਬਨ ਲਹਿ-ਲਹਾ ਕੇ ਚੜ੍ਹ ਗਿਆ। ਗੁਰਮੁਖ ਲਾਲੋ ਲਾਲ ਗੁਲਾਬ ਕੌਰ ਦੀਆਂ ਝਲਮਲੰਤੀਆਂ ਲਾਲੀਆਂ ਦੀ ਝਾਲ ਨਾ ਝੱਲੀ ਜਾਵੇ। ਇਸੇ ਬਿਰਹੋਂ ਮਸਤੀ ਵਿਚ ਝੂਲਦੇ ਹਾਥੀ ਦੀ ਨਿਆਈਂ ਨਿਰਭੈ ਪਦ ਨੂੰ ਪਰਾਪਤ ਹੋ ਚੁੱਕੀ ਨਵਜੋਬਨ ਬਾਲੜੀ ਮਾਈ ਘਰ ਬਾਰ ਤੋਂ ਨਿਰਮੋਹ ਹੋ ਕੇ ਚਕਰਵਰਤੀ ਹੋ ਤੁਰੀ। ਪ੍ਰੇਮ-ਤਣਾਵਾਂ ਅਜਿਹੀਆਂ ਕਸਵੀਆਂ ਖਿੱਚੀਆਂ ਗਈਆਂ ਕਿ ਅੱਠੇ ਪਹਿਰ ਲੋਚਨ ਤਾਰ ਲੱਗੀ ਰਹੇ। ਸਰੀਰ ਦੀ ਸੁੱਧ-ਬੁੱਧ ਵਿਸਰ ਗਈ। ਨਾਮ ਆਧਾਰ ਵਿਚ ਸੰਤੁਸ਼ਟ ਚਲੂਲੇ ਰੰਗਾਂ ਵਿਚ ਲਾਲ ਗੁਲਾਲ ਮਾਈ ਗੁਲਾਬ ਕੌਰ ਦੀਆਂ ਅਨੇਕ ਬਚਿਤ੍ਰ ਲੀਲ੍ਹਾ ਤੇ ਕਹਾਣੀਆਂ ਹਨ, ਜੋ ਵਿਸਥਾਰ ਹੋ ਜਾਣ ਦੇ ਭੈ ਕਰਕੇ ਵਰਣਨ ਨਹੀਂ ਕੀਤੀਆਂ ਜਾ ਸਕਦੀਆਂ। ਬਸਤੀ, ਬਾਜ਼ਾਰੀ ਉਦਿਆਨ, ਉਜਾੜ ਵਿਚ ਜਿੱਥੇ ਭੀ ਮਸਤ ਰੰਗਾਂ ਵਿਚ ਵਿਗਸੀ-ਮੌਲੀ ਹੋਈ ਮਾਈ ਜਾ ਵਿਚਰੇ, ਉਥੇ ਹੀ ਗੁਲਜ਼ਾਰ ਬਣ ਜਾਵੇ। ਮਾਈ ਦੀ ਧਾਂਕ ਹਜ਼ਾਰੇ ਹਰੀਪੁਰ ਦੇ ਇਲਾਕੇ ਵਿਚ

ਚਾਰ ਚੁਫੇਰੇ ਪੈ ਗਈ। ਰਸ-ਪ੍ਰੇਮ-ਰੰਗਾਂ ਵਿਚ ਬੇਪ੍ਰਵਾਹ ਮਾਈ ਬੋਲਣੋਂ ਕੂਣੋਂ ਭੀ ਰਹਿ ਖੜੋਤੀ।

**ਰੰਗਿ ਹਸਹਿ ਰੰਗਿ ਰੋਵਹਿ ਚੁਪ ਭੀ ਕਰਿ ਜਾਹਿ॥** (ਪੰਨਾ ੪੭੩)

ਦਿਆਂ ਚੋਜਾਂ ਵਾਲੀ ਮਸਤ ਮਾਈ ਦੇ ਸਰੀਰ ਦੇ ਬਸਤਰ ਭੀ ਮਸਤਾਨੇ ਹੋ ਗਏ। ਓੜਕ ਪਰਮ ਹੰਸ ਮਾਈ ਦਾ ਇਕ ਕਾਲਾ ਕੰਬਲ ਤੇ ਕਛਹਿਰਾ ਹੀ ਰਹਿ ਗਿਆ। ਦਾਸ ਨੇ ਸਿੰਘਾਂ ਪਾਸੋਂ ਮਾਈ ਦੇ ਦਰਸ਼ਨ ਦੀ ਅਭਿਲਾਖਾ ਪਰਗਟ ਕੀਤੀ ਤਾਂ ਕਹਿਣ ਲੱਗੇ, "ਜੀ! ਉਹ ਤਾਂ ਨੇੜੇ ਕਿਸੇ ਨੂੰ ਨਹੀਂ ਆਉਣ ਦਿੰਦੀ, ਦੂਰੋਂ ਹੀ ਦੁਰਕਾਰ ਦਿੰਦੀ ਹੈ ਤੇ ਇੱਟਾਂ ਵੱਟਿਆਂ, ਢੀਮਾਂ ਦੀ ਮਾਰ ਮਾਰ ਕੇ ਭਜਾ ਦਿੰਦੀ ਹੈ। ਕੋਈ ਡਰਦਾ ਮਾਰਿਆ ਉਸ ਦੇ ਨੇੜੇ ਨਹੀਂ ਜਾਂਦਾ, ਨਾ ਹੀ ਅੱਜ ਤਕ ਕਿਸੇ ਨਾਲ ਬੋਲਦੀ ਸੁਣੀ ਹੈ। ਆਪਣੇ ਮਨ ਵਿਚ ਹੀ ਗੰਭੀਰ ਗੁਪਤ ਗੋਸ਼ਟ ਉਚਾਰ ਉਚਰਦੀ ਰਹਿੰਦੀ ਹੈ। ਉਸ ਦੇ ਨੇੜੇ ਢੁਕਣਾ ਕੋਈ ਮਾੜੀ ਧੀੜੀ ਗੱਲ ਨਹੀਂ, ਜੇ ਦੂਰੋਂ ਦਰਸ਼ਨ ਕਰਨਾ ਹੈ ਤਾਂ ਕਰਾ ਲਿਆਉਂਦੇ ਹਾਂ। ਜੇ ਆਪ ਨੇ ਅੱਗੇ ਉਸਦੇ ਕੋਲ ਜਾਣਾ ਹੋਇਆ ਤਾਂ ਅਸੀਂ ਪਿੱਛੇ ਮੁੜ ਆਵਾਂਗੇ, ਕਿਉਂਕਿ ਸਾਡਾ ਹੀਆ ਉਸ ਦੇ ਸਾਹਮਣੇ ਨੇੜੇ ਹੋ ਕੇ ਜਾਣ ਦਾ ਨਹੀਂ ਪੈਂਦਾ। ਗੱਲ ਕੀ ਦਾਸ ਉਹਨਾਂ ਨੂੰ ਨਾਲ ਲੈ ਕੇ ਮਾਈ ਦੇ ਪਵਿੱਤਰ ਪਾਵਨ ਦਰਸ਼ਨ ਲਈ ਅਰਦਾਸਾ ਸੋਧ ਕੇ ਤੁਰ ਪਿਆ। ਪਤਾ ਲੱਗਾ ਕਿ ਮਾਈ ਫਲਾਣੇ ਬਾਜ਼ਾਰ ਵਿਚ ਇਕ ਬੰਦ ਦੁਕਾਨ ਦੇ ਅੱਗੇ ਕੰਬਲ ਵਲ੍ਹੇਟੀ ਪਈ ਬਿਰਾਜਮਾਨ ਹੈ। ਨਾਲ ਦੇ ਸਿੰਘਾਂ ਨੇ ਦਾਸ ਨੂੰ ਖ਼ਾਸੀ ਦੂਰੋਂ ਹੀ, ਜਿੱਥੇ ਕਿ ਉਸ ਬਾਜ਼ਾਰ ਦਾ ਮੋੜ ਮੁੜਦਾ ਸੀ ਸੈਨਤ ਕਰ ਕੇ ਮਾਈ ਨੂੰ ਦਿਖਾਇਆ ਕਿ ਉਹ ਕੰਬਲ ਵਲ੍ਹੇਟੀ ਪਈ ਹੈ। ਐਸ ਪਾਸੇ ਪਿੱਠ ਹੈ ਤੇ ਪਰਲੇ ਪਾਸੇ ਮੁਖ ਹੈ। ਮੁਖ ਭੀ ਕੰਬਲ ਦੇ ਅੰਦਰ ਹੀ ਸੀ। ਉਹ ਸਾਰੇ ਤਾਂ ਇਸ਼ਾਰਾ ਕਰਕੇ ਮੁੜਨ ਲੱਗੇ ਸਨ ਤੇ ਦਾਸ ਅੱਗੇ ਕਦਮ ਵਧਾਉਣ ਹੀ ਲੱਗਾ ਸੀ ਕਿ ਦਿੱਬ ਦ੍ਰਿਸ਼ਟੀ ਦੀ ਕਲਾ ਸੰਪੰਨ ਮਾਈ, ਪ੍ਰੇਮੀਆਂ, ਦਰਸ-ਪ੍ਰੇਮੀਆਂ ਦੀਆਂ ਪ੍ਰੇਮ-ਤਾਰਾਂ ਦੀ ਜਾਣੂ ਮਾਈ ਇਕ ਬਿਜਲੀ ਵਾਲੀ ਤਾਣ ਤਰਬ ਨਾਲ ਦਾਸ ਦੀ ਓਰ ਮੁਖਾਰਬਿੰਦ ਕਰਕੇ ਉੱਠ ਖੜੋਤੀ ਹੋਈ ਅਤੇ ਖਲੋ ਕੇ ਦੋਵੇਂ ਹੱਥ ਜੋੜ ਗੱਜ ਕੇ 'ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥' ਦਾ ਬੁਲਾਵਣਾ ਕੀਤਾ। ਦਾਸ ਦੀ ਖ਼ੁਸ਼ੀ ਦੀ ਹੱਦ ਨਾ ਰਹੀ ਤੇ ਨਾਲ ਦੇ ਸਿੰਘਾਂ ਦੀ ਹੈਰਾਨੀ ਦੀ ਹੱਦ ਨਾ ਰਹੀ। ਇਕ ਦੋ ਪ੍ਰੇਮੀ ਸੱਜਣ ਤਾਂ ਮੇਰੇ ਨਾਲ ਧੁਰ ਤਾਈਂ ਆ ਪੁੱਜੇ। ਮਾਈ ਆਪਣੀ ਪ੍ਰੇਮ-ਲਟਕ ਦੀ ਮੌਜ ਵਿਚ ਉਸੇ ਤਰ੍ਹਾਂ ਹੱਥ ਜੋੜੀ ਖੜੀ ਸੀ ਕਿ ਦਾਸ ਨੇ ਜਾਣ ਸਾਰ ਚਰਨਾਂ ਉੱਤੇ ਢਹਿਣ ਦੀ ਕੀਤੀ, ਪਰੰਤੂ ਦਾਸ ਦਾ ਸੀਸ ਮਾਈ ਨੇ ਆਪਣੇ ਹਸਤ-ਕੰਵਲਾਂ ਵਿਚ ਬੋਚ ਲਿਆ ਤੇ ਆਪਣੇ ਉਪਰਲਾ ਕੰਬਲ ਲਾਹ ਕੇ ਹੇਠਾਂ ਵਿਛਾਉਣ ਹੀ ਲੱਗੇ ਸਨ ਕਿ ਦਾਸ ਨੇ ਮਾਈ ਹੋਰਾਂ ਅੱਗੇ ਨਿਮਰੀਭੂਤ ਹੋ ਕੇ ਬੇਨਤੀ ਕੀਤੀ ਕਿ ਇਤਨੀ ਝਾਲ ਝੱਲਣ ਜੋਗਾ ਇਹ ਦਰਸ ਭਿਖਾਰੀ ਨਹੀਂ, ਧੂੜਾਂ ਵਿਚ ਲਿਟਣ ਵਾਲਾ ਹੈ। ਇਹ ਕਹਿ ਕੇ ਦਾਸ ਭੁੰਜੇ ਹੀ ਬੈਠ

ਗਿਆ ਤੇ ਕੰਬਲ ਉਹਨਾਂ ਦੇ ਕੋਲ ਹੀ ਪਿਆ ਰਿਹਾ ਅਤੇ ਇਕ-ਤਾਰ ਲਿਵਤਾਰ ਦੀ ਲਹਿਰ ਤੇ ਲਟਕ ਵਿਚ ਨਿਰਮਗਨ ਹੋ ਕੇ ਹੇਠ ਬੈਠ ਗਏ। ਜੈਸੇ ਮੌਜ ਕ੍ਰਿਸ਼ਮੇ ਵਾਲੀ ਬੈਠਣੀ ਮਾਈ ਹੋਰੀ ਓਸ ਵੇਲੇ ਬੈਠੇ ਸਨ, ਉਸ ਦਾ ਹੂਬਹੂ ਫੋਟੋ ਦਾਸ ਦੇ ਹਿਰਦੇ ਉਪਰ ਹੁਣ ਤਾਈਂ ਖਿੱਚਿਆ ਪਿਆ ਹੈ। ਮੇਰੇ ਮਨ ਹੀਅਰੇ ਨੂੰ ਠਾਰ ਲੈਣ ਵਾਲਾ ਉਹ ਕਉਤਕੀ ਕ੍ਰਿਸ਼ਮਾ ਅੱਖਰਾਂ ਵਿਚ ਉਕਰਿਆ ਜਾਣਾ ਅਤਿ ਅਸੰਭਵ ਹੈ। ਮੈਂ ਪੇਖਤ ਹੀ ਪੁਨੀਤ ਹੋ ਗਿਆ ਅਤੇ ਦਰਸ-ਭੇਟ ਹੋਣ ਸਾਰ ਹੀ ਨਾਮ ਦਾ ਖੰਡਾ ਜ਼ੋਰੋ ਜ਼ੋਰ ਖੜਕਣ ਲਗ ਪਿਆ। ਮੈਨੂੰ ਮਾਈ ਦੀਆਂ ਗੋਝ ਆਤਮ ਤੇਜਮਈ ਸੈਨਤਾਂ ਮੇਰੇ ਨਾਲ ਗੂੜ੍ਹ ਗਿਆਨ-ਗੋਸ਼ਟ ਕਰਦੀਆਂ ਦਿੱਸਣ। ਦਾਸ ਦੀ ਤੇ ਉਹਨਾਂ ਦੇ ਅੰਦਰ ਦੀ ਗੋਝ-ਕਥਾ ਇਕਮਿਕ ਹੋ ਗਈ। ਮੂੰਹੋਂ ਬੋਲਣ ਦੀ ਹੁਣ ਕਿਸ ਨੂੰ ਲੋੜ! ਓੜਕ ਮਾਈ ਜੀ ਇਸ ਬਿਧ ਮਧੁਰ ਬਚਨ ਬੋਲ ਕੇ ਦਾਸ ਦੀ ਓਰ ਮੁਖਾਤਬ ਹੋਏ:

**"ਮੁਸਾਫ਼ਰ ਹਾਂ, ਪ੍ਰਾਹੁਣਾਚਾਰੀ ਕੀ ਕਰਾਂ? ਮੁਸਾਫ਼ਰ ਹਾਂ, ਮੁਸਾਫ਼ਰ ਹਾਂ।"**

ਇਵੇਂ ਜਿਵੇਂ ਪ੍ਰੇਮ-ਬੈਰਾਗਨੀ ਮਧੁਰ ਧੁਨੀ ਉਨ੍ਹਾਂ ਦੇ ਮੁਖਾਰਬਿੰਦ ਤੋਂ ਨਿਕਲਦੀ ਰਹੀ। ਫੇਰ ਹੰਭਲਾ ਮਾਰ ਕੇ ਉੱਠੇ, ਕੰਬਲ ਚੁੱਕਿਆ ਅਤੇ ਦਾਸ ਨੂੰ ਉਥੇ ਹੀ ਬੈਠੇ ਰਹਿਣ ਦਾ ਇਸ਼ਾਰਾ ਕਰਕੇ ਝੂਲਦੇ ਮੌਲਦੇ ਇਕ ਫਲਾਂ ਵਾਲੇ ਦੀ ਦੁਕਾਨ ਉੱਤੇ ਜਾ ਫਿਰੇ ਅਤੇ ਉਸਦੇ ਬੋਝਣ (ਟੋਕਰੇ ਆਦਿ) ਵਿਚੋਂ ਲੁਕਾਟਾਂ ਦੀ ਝੋਲੀ ਭਰ ਲਿਆਂਦੀ ਅਤੇ ਦਾਸ ਉੱਤੇ ਤੁੱਠ ਕੇ ਆਖਣ ਲੱਗੀ "ਬਿਬੇਕੀਆਂ ਦਾ ਇਹ ਪ੍ਰਸ਼ਾਦ ਹੈ, ਪਰਵਾਨ ਕਰੋ।" ਦਾਸ ਨੇ ਧੰਨਭਾਗ ਸਮਝ ਕੇ ਤੇ ਸੰਤ ਪ੍ਰਸ਼ਾਦ ਜਾਣ ਕੇ ਮਾਈ ਜੀ ਦੇ ਪ੍ਰੇਮ ਪ੍ਰਸ਼ਾਦ ਨੂੰ ਪੱਲੇ ਪੁਆ ਲਿਆ ਤੇ ਲੜ ਬੰਨ੍ਹ ਲਿਆ। ਫੇਰ ਦਾਸ ਵੱਲ ਵੇਖ ਵਿਗਸ ਕੇ 'ਨਿਹਾਲ ਨਿਹਾਲ' ਦਾ ਖ਼ੁਸ਼ਾ ਬਖਸ਼ਿਆ ਅਤੇ ਇਉਂ ਆਖਿਆ, "ਗੁਰੂ ਦੇ ਸਿੱਖਾ! ਤੂੰ ਨਿਹਾਲ ਹੋਇਉਂ! ਸੋਹਣਾ ਦੀਵਾ ਸਤਿਗੁਰੂ ਨੇ ਜਗਾਇਆ ਹੈ।" ਇਉਂ ਕਹਿ ਕੇ ਬਿਸਮਾਦ ਰੰਗਾਂ ਵਿਚ ਰੰਗੀਜ ਕੇ ਵੁਠ ਤੁਠਣੀ ਕਰਾਂਤ ਵਿਚ ਦ੍ਰਵ ਉਠੇ। ਦਾਸ ਨੇ ਬਿਨੈ ਅਲਾਈ ਕਿ ਕਿਰਪਾ ਕਰ ਅਸੀਸੜੀ ਦੇਵੋ ਕਿ ਇਹ ਦੀਵਾ ਇਵੇਂ ਜਿਵੇਂ ਹੀ ਦਗਦਾ ਜਗਦਾ ਰਹੇ। ਬਚਨ ਹੋਇਆ, "ਇਹ ਜਗਮਗੀ ਜੋਤਿ ਘਤਿ-ਅੰਤਰੀ ਨਾਮ ਦੀਵਾ ਹੋਰ ਵੀ ਲਟ ਲਟ ਜਗੂ।" ਇਹ ਅਮੋਘ ਰੂਪੀ ਬਾਣ ਵਾਹ ਕੇ ਉਹ ਖੜੇ ਖੜੇ ਹੀ ਫੇਰ ਪ੍ਰੇਮ ਵਿਚ ਨਿਗਮਨ ਹੋ ਗਏ, ਅੱਖ ਉਘੜੀ ਤਾਂ ਵਿਦਾਇਗੀ ਦਾ ਇਸ਼ਾਰਾ ਹੋਇਆ। ਦਾਸ ਨੇ ਜੋਦੜੀ ਕੀਤੀ ਕਿ ਫੇਰ ਦਰਸ਼ਨ ਮੇਲੇ ਕਦੋਂ ਹੋਣਗੇ? ਉਚਾਰਨ ਹੋਇਆ ਕਿ ਅੰਤਰ ਆਤਮੇ ਮਿਲ ਰਹੇ ਸ਼ਬਦ-ਮੇਲੀਆਂ ਦਾ ਸਦਾ ਹੀ ਮੇਲ ਬਣਿਆ ਹੋਇਆ ਹੈ, ਵਿਛੋੜਾ ਕਦੇ ਨਹੀਂ। ਉਂਜ ਪਰਸਪਰ ਸਨਮੁਖੀ ਦਰਸ਼ਨ ਦੀਦਾਰੇ ਤਾਂ ਹੁਣ ਧੁਰ ਦਰਗਾਹੀ ਹੋਣਗੇ ਅਤੇ ਬਚਨ ਹੋਇਆ ਕਿ ਅਸੀਸ ਹੋਈ:

"ਹੁਕਮ ਅਖੰਡ ਪਾਠਾਂ ਦੇ ਪਰਵਾਹ ਚਲਾਉਣ ਦਾ ਲੈ ਕੇ ਤੁਰੇ ਹੋ। ਜਾਓ ਦੇਸਾਂ ਨੂੰ, ਭਾਣੇ ਅੰਦਰ ਆਨੰਦ ਮਾਣੋ! ਅਤੇ ਪੰਜੇ ਸਾਹਿਬ ਜੀ ਦੀ ਦਰਸ਼ਨ ਯਾਤਰਾ ਕਰਦੇ ਜਾਓ।"

ਇਸ ਪ੍ਰਕਾਰ ਦੇ ਗਿਣਵੇਂ ਮਿਣਵੇਂ ਬਚਨ ਹੋਏ। ਦਾਸ ਚਰਨਾਂ ਤੇ ਢਹਿ ਪਿਆ। ਉਹ ਨੇਤਰਾਂ ਵਿਚ ਪ੍ਰੇਮ ਬੈਰਾਗ ਨਾਲ ਜਲ ਭਰ ਲਿਆਏ, ਦਾਸ ਦੇ ਦੀਦੇ ਭੀ ਜਲ ਪੂਰਤ ਹੋ ਗਏ। ਫੇਰ ਦਯਾ ਕਰ ਦਾਸ ਨੂੰ ਬਾਹੋਂ ਫੜ ਕੇ ਸਾਵਧਾਨ ਕੀਤਾ ਤੇ ਥਾਪੜਾ ਦੇ ਕੇ ਤੋਰ ਦਿੱਤਾ।

ਦਾਸ ਪੰਜਾ ਸਾਹਿਬ ਤੇ ਸ੍ਰੀ ਅੰਮ੍ਰਿਤਸਰ ਦੀ ਯਾਤਰਾ ਕਰ ਕੇ ਪਿੰਡ ਆਇਆ ਤੇ ਵਿਛੜੀ ਸੰਗਤ ਦੇ ਮੇਲੇ ਗੇਲੇ ਹੋਏ। ਗੁਰੂ ਕੀ ਅਪਾਰ ਕਿਰਪਾ ਨਾਲ ਅਖੰਡ ਕੀਰਤਨ ਤੇ ਅਖੰਡ ਪਾਠਾਂ ਦੇ ਸਮਾਗਮ ਲਗਾਤਾਰ ਪਰਾਪਤ ਹੋਣ ਲੱਗੇ ਅਤੇ ਆਤਮ ਬਿਰਤੀ ਦਿਨੋ ਦਿਨ ਚੜ੍ਹਦੀਆਂ ਕਲਾਂ ਵਿਖੇ ਨਾਮ ਰਸ ਲੀਨ ਹੁੰਦੀ ਜਾਵੇ। ਮੈਨੂੰ ਪੱਕਾ ਥਹੁ ਪਤਾ ਨਹੀਂ ਕਿ ਕਿੰਨਾ ਕੁ ਚਿਰ ਤੋਂ ਕਿਤਨੇ ਦਿਵਸ, ਮਹੀਨੇ ਅਥਵਾ ਬਰਸ ਇਸੇ ਆਨੰਦ ਬਿਰਤੀ ਵਿਚ ਨਿਰਵਿਘਨ ਵਿਹਾਏ ਅਰਥਾਤ ਜੇਲ੍ਹ ਯਾਤਰਾ ਦਾ ਸਮਾਂ ਆ ਗਿਆ ਕੇਲ ਕਰੰਤੇ ਹੰਝ ਨੂੰ ਵਿਘਨ ਰੂਪੀ ਅਚਿੰਤੇ ਬਾਜ ਆਣ ਪਏ।

('ਜੇਲ੍ਹ ਚਿੱਠੀਆਂ' ਵਿਚੋਂ ਧੰਨਵਾਦ ਸਹਿਤ)

ਤੱਤ ਗੁਰਮਤਿ ਤੋਂ ਘੁੱਥੀ ਸਭ ਦੁਨੀਆ ਦ੍ਰਿਸ਼ਟਮਾਨ ਪਦਾਰਥਾਂ ਦੇ ਪਿੱਛੇ ਹੀ ਧਾਂਵਦੀ ਫਿਰਦੀ ਹੈ। ਇਹ ਕੇਵਲ ਗੁਰੂ ਨਾਨਕ ਸਾਹਿਬ ਦੇ ਦਰਸਾਏ ਅਤੇ ਦ੍ਰਿੜ੍ਹਾਏ ਤੱਤ ਗੁਰਮਤਿ ਨਾਮ ਦੀ ਅਭਿਆਸ ਕਮਾਈ ਨੂੰ ਹੀ ਸਮਰਥਾ ਹੈ ਕਿ ਅਦ੍ਰਿਸ਼ਟ ਵਾਹਿਗੁਰੂ ਦਾ ਪਰਤੱਖ ਦਰਸ਼ਨ ਕਰਾ ਸਕੇ। ਤੱਤ ਪਰਮਾਰਥ ਦੇ ਪਾਂਧੀਆਂ ਨੂੰ ਕੇਵਲ ਗੁਰੂ ਨਾਨਕ ਸਾਹਿਬ ਦੇ ਦਰੇ ਦੌਲਤ ਤੇ ਉੱਤੇ ਹੀ ਟੇਕ ਹੈ। ਵਾਹਿਗੁਰੂ ਨਾਲ ਇਕਮਿਕ ਹੋਏ ਗੁਰੂ ਨਾਨਕ ਸਾਹਿਬ ਧੁਰੋਂ, ਵਾਹਿਗੁਰੂ ਦੀ ਦਰਗਾਹੋਂ ਗੁਰਮਤਿ ਨਾਮਮਈ ਸੱਚਾ ਪਦਾਰਥ ਅਸਾਂ ਸੰਸਾਰੀਆਂ ਲਈ ਲੈ ਕੇ ਆਏ, ਜਿਸ ਦੇ ਤੁਫੈਲ ਪਰਮਾਰਥ ਦੇ ਸੱਚੇ ਪਾਂਧੀਆਂ, ਗੁਰਮਤਿ ਦੇ ਸੱਚੇ ਗਾਹਕਾਂ ਨੂੰ ਗੁਰੂ ਨਾਨਕ ਸਾਹਿਬ ਦੇ ਸਦਕੇ ਅਦ੍ਰਿਸ਼ਟ ਵਾਹਿਗੁਰੂ ਦੇ ਤਤ-ਦਰਸ਼ਨ ਨਸੀਬ ਹੋ ਸਕਦੇ ਹਨ। ਵਾਹਿਗੁਰੂ ਆਪ ਅਦ੍ਰਿਸ਼ਟ ਹੈ। ਗੁਰਮਤਿ ਤੋਂ ਭੁੱਲੀ ਹੋਈ ਲੁਕਾਈ ਦਿਸਣ ਵਾਲੇ ਪਦਾਰਥਾਂ ਤੇ ਲੱਟੂ ਹੋਈ ਫਿਰਦੀ ਹੈ। ਸੁਣਿਆ ਸੁਣਾਇਆ ਨਾਮ ਕਦਾਚਿਤ ਫਲੀਭੂਤ ਨਹੀਂ ਹੋ ਸਕਦਾ, ਜਦ ਤਾਈਂ ਕਿ ਗੁਰੂ ਨਾਨਕ ਸਾਹਿਬ ਦੀ ਖ਼ਾਸ ਮਿਹਰ ਨਾ ਹੋਵੇ:

**ਰਾਮ ਰਾਮ ਸਭੁ ਕੋ ਕਹੈ ਕਹਿਐ ਰਾਮੁ ਨ ਹੋਇ॥**
**ਗੁਰ ਪਰਸਾਦੀ ਰਾਮੁ ਮਨਿ ਵਸੈ ਤਾ ਫਲੁ ਪਾਵੈ ਕੋਇ॥**

(ਮ. ੧/੪੯੧)

ਦੇ ਮਹਾਂਵਾਕ ਅਨੁਸਾਰ ਕੇਵਲ ਗੁਰੂ ਦਾ ਦਰਸਾਇਆ ਦ੍ਰਿੜ੍ਹਾਇਆ ਨਾਮ ਹੀ ਫਲੀਭੂਤ ਹੋ ਸਕਦਾ ਹੈ। 'ਸੱਚਾ ਗੁਰੂ' ਵਾਹਿਗੁਰੂ ਦੀ ਦਰਗਾਹੋਂ ਵਰੋਸਾਇਆ ਕੇਵਲ ਗੁਰੂ ਨਾਨਕ ਹੀ ਹੈ। ਵਾਹਿਗੁਰੂ ਅਕਾਲ ਪੁਰਖ ਨੇ ਅਪਾਰ ਕਿਰਪਾ ਕੀਤੀ ਕਿ ਗੁਰੂ ਨਾਨਕ ਸਾਹਿਬ ਜੀ ਨੂੰ ਪਹਿਲਾਂ ਆਪਣੇ ਸਰੂਪ ਨਾਲ ਇਕਮਿਕ ਕੀਤਾ। ਫੇਰ ਨਾਲ ਇਕਮਿਕ ਹੋਏ ਗੁਰੂ ਨਾਨਕ ਸਾਹਿਬ ਨੂੰ ਆਪਣੀ ਧੁਰ ਦਰਗਾਹੋਂ ਐਸਾ ਨਾਮ ਬਖਸ਼ਿਆ। ਜਿਸ ਦੇ ਉਪਰ ਭੀ ਗੁਰੂ ਨਾਨਕ ਸਾਹਿਬ ਜੀ ਦੀ ਨਜ਼ਰ ਮਿਹਰ ਹੋਈ

ਓਸੇ ਨੂੰ ਐਸੇ ਗੁਰਮਤਿ ਨਾਮ ਨਾਲ ਸਰਸ਼ਾਰ ਕਰਕੇ ਐਸੀ ਕਲਾ ਵਰਤਾਈ ਕਿ ਨਾ ਦਿਸਣਹਾਰੇ ਅਦ੍ਰਿਸ਼ਟ ਵਾਹਿਗੁਰੂ ਨੂੰ ਗੁਰਮਤਿ ਨਾਮ ਦੇ ਸਿਮਰਨਹਾਰਿਆਂ ਪ੍ਰਤੀ ਪਰਤੱਖ ਕਰ ਦਿੱਤਾ। ਸ੍ਰੀ ਗੁਰੂ ਨਾਨਕ ਸਾਹਿਬ ਜੀ ਨੂੰ ਪ੍ਰਿਥਮ ਤਾਂ ਅਦ੍ਰਿਸ਼ਟ ਵਾਹਿਗੁਰੂ ਨਾਲ ਅਭੇਦ ਅਤੇ ਇਕਮਿਕ ਹੋਣ ਦੀ ਨਦਰਿ ਮਿਹਰ ਹੋਈ। ਦੂਜੀ ਚੁੰਬਕ-ਕਲਾ ਇਹ ਵਰਤਾਈ ਕਿ ਗੁਰੂ ਨਾਨਕ ਸਾਹਿਬ ਜੀ ਦੇ ਦਰਸਾਏ ਅਤੇ ਦ੍ਰਿੜ੍ਹਾਏ ਗੁਰਮਤਿ ਨਾਮ ਨੂੰ ਹੀ ਅਦ੍ਰਿਸ਼ਟ ਤੋਂ ਪਰਤੱਖ ਦ੍ਰਿਸ਼ਟਮਾਨ ਕਰਨ ਕਰਾਵਨ ਦੀ ਸੱਚੀ ਕੁੰਜੀ ਸੋਮਾਈ। ਵਾਹਿਗੁਰੂ ਦੀ ਦਰਗਾਹ ਤੋਂ ਗੁਰੂ ਨਾਨਕ ਸਾਹਿਬ ਐਸੇ ਵਰੋਸਾਏ ਹੋਏ ਆਏ ਕਿ ਜਿਸ ਉਪਰ ਭੀ ਗੁਰੂ ਨਾਨਕ ਸਾਹਿਬ ਦੀ ਮਿਹਰ ਦ੍ਰਿਸ਼ਟੀ ਹੋਈ ਉਸੇ ਵਡਭਾਗੀ ਗੁਰਮੁਖ ਜਨ ਨੂੰ ਅਦ੍ਰਿਸ਼ਟ ਵਾਹਿਗੁਰੂ ਦੇ ਪਰਤੱਖ ਕਰਨ ਦੀ ਸੱਚੀ ਨਦਰਿ ਹੋਈ। ਗੁਰੂ ਨਾਨਕ ਸਾਹਿਬ ਦੇ ਦਰਸਾਏ ਦ੍ਰਿੜ੍ਹਾਏ ਬਿਹੂਨ ਕਿਸੇ ਭੀ ਪ੍ਰਾਣੀ ਉੱਤੇ ਇਹ ਨਦਰਿ ਮਿਹਰਾਵੀ ਕਿਰਪਾ ਨਹੀਂ ਹੋ ਸਕਦੀ। ਸੱਚੇ ਗੁਰਮੁਖਿ ਮੁਖੀ ਗੁਰੂ, ਗੁਰੂ ਨਾਨਕ ਸਾਹਿਬ ਆਪ ਖ਼ੁਦ ਹੋਏ। ਵਾਹਿਗੁਰੂ ਨੂੰ ਖ਼ੁਦ ਗੁਰੂ ਧਾਰਨ ਕੀਤਾ। ਫਿਰ ਉਸੇ ਗੁਰੂ ਵਾਹਿਗੁਰੂ ਦੀ ਖ਼ਾਸ ਬਖਸ਼ਿਸ਼ ਗੁਰੂ ਨਾਨਕ ਸਾਹਿਬ ਉਪਰ ਇਹ ਹੋਈ ਕਿ ਏਸੇ ਕਲਾ-ਕ੍ਰਿਸ਼ਮੀ ਵਾਹਿਗੁਰੂ ਨਾਮ ਦੀ ਬਖਸ਼ਿਸ਼ ਦੁਆਰਾ ਹੀ ਗੁਰਮੁਖਿ ਪਾਤ੍ਰੀ ਜਨਾ ਦਾ, ਏਸੇ ਗੁਰਮੁਖਿ ਦੇ ਪ੍ਰਤਾਪ ਕਰਕੇ ਭਵ-ਸਾਗਰੋਂ ਪਾਰ ਹੋਣ ਦਾ ਧਰੁਵਾ ਬੱਝਾ। ਜੋ ਗੁਰਮੁਖ ਪ੍ਰਾਣੀ ਗੁਰੂ ਨਾਨਕ ਸਾਹਿਬ ਦਾ ਸੇਵਾ-ਸ਼ਰਧਾ-ਭਾਵਨੀ ਕਰ ਕੇ ਸੱਚਾ ਸਿੱਖ ਬਣਿਆ, ਕੇਵਲ ਉਸ ਵਡਭਾਗੀ ਗੁਰਮੁਖ ਜਨ ਉਪਰ ਇਹ ਨਦਰਿ ਮਿਹਰ ਹੋਈ ਕਿ ਗੁਰੂ ਨਾਨਕ ਸਾਹਿਬ ਜੀ ਦੇ ਦਰਸਾਏ ਦ੍ਰਿੜਾਏ ਸਿਮਰਨ ਦੇ ਜਹੂਰ ਪਜ਼ੀਰ ਹੋਣ ਦੇ ਪਰਤਾਪ ਕਰਕੇ ਹੀ ਅਦ੍ਰਿਸ਼ਟ (ਨਾ-ਦਿਸਣਹਾਰੇ) ਵਾਹਿਗੁਰੂ ਦੇ ਪਰਤੱਖ ਦਰਸ਼ਨ ਦੀਦਾਰ ਹੋਏ ਅਤੇ ਹੋ ਕੇ ਹੀ ਰਹੇ। ਗੁਰੂ ਨਾਨਕ ਸਾਹਿਬ ਦੁਆਰਾ ਵਾਹਿਗੁਰੂ ਕਿਰਪਾਲ ਨਦਰੀ ਨਦਰਿ ਨਿਹਾਲ ਨੇ ਐਸੀ ਚਮਤਕਾਰੀ ਖੇਲ ਵਰਤਾਈ ਕਿ 'ਬਿਨੁ ਸਤਿਗੁਰ ਨਾਮੁ ਨ ਜਪੈ' ਵਾਲਾ ਮਨਜ਼ੂਰ-ਏ-ਨਜ਼ਰ ਜ਼ਰੂਰ ਐਸਾ ਹੋਇ ਆਇਆ ਕਿ ਜਿਸ ਜਿਸ ਵਡਭਾਗੇ ਗੁਰਮੁਖ ਜਨ ਨੇ ਗੁਰੂ ਨਾਨਕ ਸਾਹਿਬ ਜੀ ਦਾ ਦ੍ਰਿੜ੍ਹਾਇਆ ਦਰਸਾਇਆ ਸਿਮਰਨ ਸਿਮਟਿਆ, ਕੇਵਲ ਉਸੇ ਉਪਰ ਹੀ ਕ੍ਰਿਸ਼ਮ-ਕੌਤਕੀ-ਕਲਾ ਵਰਤੀ ਕਿ ਗੁਰੂ ਨਾਨਕ ਦ੍ਰਿੜ੍ਹਾਇਆ ਨਾਮ ਜਪ ਜਪ ਕੇ ਉਸ ਵਡਭਾਗੇ ਜਨ ਨੇ ਵਾਹਿਗੁਰੂ ਪਰਤੱਖ ਕਰ ਲਿਆ। ਗੁਰੂ ਨਾਨਕ ਸਾਹਿਬ ਜੀ ਤੋਂ ਪਹਿਲਾਂ ਕਿਸੇ ਨੂੰ ਭੀ, ਬੜੇ ਤੋਂ ਬੜੇ ਔਲੀਆਂ ਨੂੰ ਭੀ ਇਹ ਨਦਰਿ ਮਿਹਰ ਨਹੀਂ ਹੋਈ ਕਿ ਅਦ੍ਰਿਸ਼ਟੋ ਦ੍ਰਿਸ਼ਟ ਨੂੰ ਦ੍ਰਿਸ਼ਟਮਾਨ ਕਰ ਕਰਾ ਸਕਣ। ਗੁਰੂ ਨਾਨਕ ਸਾਹਿਬ ਦੇ ਦਰਸਾਏ ਦ੍ਰਿੜ੍ਹਾਏ ਗੁਰਮਤਿ ਨਾਮ ਅੰਦਰ ਹੀ ਇਹ ਕ੍ਰਿਸ਼ਮ-ਕੌਤਕੀ ਕਲਾ ਹੈ ਕਿ:

**ਹਰਿ ਜਪਿ ਜਪਿ ਅਉਖਧ ਖਾਧਿਆ,**
**ਸਭ ਰੋਗ ਗਵਾਤੇ ਘਾਣਿ।** (ਮ. ੪/੬੫੧)

ਵਾਲਾ ਕਉਤਕੀ ਜ਼ਹੂਰ ਪਜ਼ੀਰ ਹੀ ਨਹੀਂ ਹੋਇਆ, ਬਲਕਿ ਉਸ ਨੂੰ ਅਦ੍ਰਿਸ਼ਟ

ਵਾਹਿਗੁਰੂ ਦੇ ਪਰਤੱਖ ਦਰਸ਼ਨ ਪਰਾਪਤ ਹੋਏ। ਗੁਰੂ ਨਾਨਕ ਸਾਹਿਬ ਵਾਹਿਗੁਰੂ ਦੀ ਦਰਗਾਹੋਂ ਇਹ ਦੂਹਰਾ ਨਦਰਿ ਮਿਹਰੰਮਤੀ ਪਰਤਾਪ ਲੈ ਕੇ ਆਏ ਕਿ ਇਕ ਤਾਂ ਗੁਰੂ ਨਾਨਕ ਸਾਹਿਬ ਖ਼ੁਦ ਵਾਹਿਗੁਰੂ ਸੇਤੀ ਸਾਖਸ਼ਾਤ ਹੋਏ, ਦੂਜੇ ਵਾਹਿਗੁਰੂ ਨੂੰ ਹੀ ਗੁਰੂ ਧਾਰਨ ਕਰ ਕੇ ਵਾਹਿਗੁਰੂ ਪਾਸੋਂ ਹੀ ਇਹ ਗੁਰ-ਮੰਤਰਾਵੀ ਸੱਚੀ ਦਾਤਿ ਇਲਾਹੀ ਪਾਈ। ਦਾਤਿ ਇਲਾਹੀ ਦੁਆਰਾ ਹਰ ਇਕ ਗੁਰ-ਨਦਰਿ ਪਾਤਰੀ ਗੁਰਮੁਖਿ ਜਨ ਨੂੰ ਅਦ੍ਰਿਸ਼ਟ ਵਾਹਿਗੁਰੂ ਦੇ ਪਰਤੱਖ ਦਰਸ਼ਨ ਕਰਾਏ। ਇਸ ਗੱਲ ਵਿਚ ਰੰਚਕ ਵੀ ਸੰਦੇਹ ਨਹੀਂ ਕਿ ਗੁਰੂ ਨਾਨਕ ਸਾਹਿਬ ਜੀ ਦੇ ਗੁਰ-ਮੰਤਰਾਏ ਸਦੇ ਵੇਦਾਂਤੀ ਹਕੀਕਤ ਦਾ ਜੋ ਗੁਰਮੁਖਿ ਜਨ ਨਦਰਿ ਪਾਤਰੀ ਬਣਿਆ, ਤਿਸੇ ਨੂੰ ਜ਼ਰੂਰ-ਬਰ-ਜ਼ਰੂਰ ਅਦ੍ਰਿਸ਼ਟ ਵਾਹਿਗੁਰੂ ਦੇ ਪਰਤੱਖ ਦਰਸ਼ਨਾਂ ਦਾ ਜ਼ਹੂਰ ਪਰਾਪਤ ਹੋਇਆ। ਗੁਰੂ ਨਾਨਕ ਸਾਹਿਬ ਦੀ ਦਰਗਾਹਿ ਇਲਾਹੀ ਤੋਂ ਜਿਸ ਜਨ ਨੇ ਸੱਚ ਗੁਰਮੰਤ੍ਰ ਦੀ ਦਾਤਿਪਾਈ ਉਹ ਤਤਕਾਲ ਹੀ ਨਾਮ ਜਪਣ ਲੱਗ ਪਿਆ ਅਤੇ ਨਾਮ ਜਪਕੇ ਉਸਦੇ ਅੰਦਰੋਂ ਹੀ ਐਸੀ ਤਤ ਜੋਤਿ ਜ਼ਹੂਰ ਪਜੀਰ ਪਈ, ਜਿਸ ਜੋਤਿ ਦੇ ਅੰਤਰਗਤੀ ਪਰਗਟ ਹੋਣ ਸਾਰ ਹੀ ਉਸ ਨੂੰ ਅਦ੍ਰਿਸ਼ਟ ਵਾਹਿਗੁਰੂ ਦੇ ਨਿਕਟੀ ਦਰਸ਼ਨ ਹੋਣ ਲਗ ਪਏ ਅਤੇ ਐਸੇ ਹੋਏ ਕਿ ਕਦੇ ਭੀ ਦੂਰ ਹੋਣੇ ਨਾ ਪਾਏ। ਸਦ ਹਜ਼ੂਰੀ, ਜ਼ਾਹਿਰ ਜ਼ਹੂਰੀ ਦਰਸ਼ਨ ਦੀ ਨਿਕਟੀ ਦਾਤ ਗੁਰੂ ਨਾਨਕ ਸਾਹਿਬ ਦੇ ਨਦਰਿ ਪਾਤਰਾਂ ਨੂੰ ਹੀ ਨਸੀਬ ਹੁੰਦੀ ਹੈ। ਗੁਰੂ ਨਾਨਕ ਸਾਹਿਬ ਜੀ ਨੇ ਇਹ ਨਦਰਿ-ਪਾਤਰੀ ਧਰੁਵਾ ਆਪਣੇ ਦਸੇ ਗੁਰੂ ਜਾਮਿਆਂ ਅੰਦਰ ਐਸਾ ਵਰਤਾਇਆ ਕਿ:

**ਕਹੁ ਨਾਨਕ ਗੁਰ ਬਿਨੁ ਨਹੀ ਸੂਝੈ,**
**ਹਰਿ ਸਾਜਨੁ ਸਭ ਕੈ ਨਿਕਟਿ ਖੜਾ॥** (ਮ. ੫/੬੧੧)

ਵਾਲੀ ਸੱਚੀ ਕਲਾ ਦ੍ਰਿੜਾਏ ਗੁਰਮੰਤਰ ਅੰਦਰਿ ਹੀ ਇਹ ਚੋਜ-ਵਡਾਣੀ ਕੌਤਕ ਵਰਤਿਆ ਕਿ ਗੁਰੂ ਨਾਨਕ ਸਾਹਿਬ ਦੀ ਨਦਰਿ ਮਿਹਰ ਦੇ ਤੁਫੈਲ ਨਾਮ ਜਪਣ ਵਿਚ ਐਸੀ ਕਲਾ ਜ਼ਹੂਰ ਪਜ਼ੀਰ ਹੋਈ ਕਿ ਨਾ-ਦਿਸਣਹਾਰ ਅਦ੍ਰਿਸ਼ਟ ਵਾਹਿਗੁਰੂ ਅੰਦਰੋਂ ਗੁਪਤੋਂ ਹੀ ਜ਼ਹੂਰ ਪਜ਼ੀਰ ਹੋ ਆਏ ਅਤੇ ਪਰਗਟ ਪਹਾਰੇ ਜਾਪਣ ਲੱਗੇ। ਇਹ ਕਲਾ-ਕੌਤਕ ਕੇਵਲ ਗੁਰੂ ਨਾਨਕ ਸਾਹਿਬ ਦੇ ਗੁਰੂ ਜੋਤਿ ਜਾਮਿਆ ਅੰਦਰ ਹੀ ਪਰਗਟ ਹੋ ਕੇ ਵਰਤਿਆ। ਗੁਰੂ ਨਾਨਕ ਸਾਹਿਬ ਦਾ ਦਰਸਾਇਆ ਦ੍ਰਿੜਾਇਆ ਨਾਮ ਹੀ ਅਦ੍ਰਿਸ਼ਟ ਵਾਹਿਗੁਰੂ ਜੀ ਦੇ ਦ੍ਰਿਸ਼ਟਮਾਨ ਕਰਨ ਲਈ ਫਲੀਭੂਤ ਹੋਇਆ। ਐਸਾ ਹੋਇਆ ਕਿ ਗੁਰੂ ਵਾਹਿਗੁਰੂ ਦੀ ਜੋਤਿ ਅੰਦਰੋਂ ਹੀ ਪ੍ਰਜਵਲਤ ਹੋ ਗਈ ਅਤੇ ਨਾ ਦੀਸਣਹਾਰ ਵਾਹਿਗੁਰੂ ਪਰਤੱਖ ਨਦਰੀ ਆਵਣ ਲੱਗਾ। ਇਸੇ ਪਰਤੱਖਤਾ ਦੇ ਪਰਤਾਪ ਕਰਕੇ ਗੁਰੂ ਨਾਨਕ ਸਾਹਿਬ ਸੱਚਾ ਨਦਰਿ ਪ੍ਰਤਾਪੀ ਗੁਰੂ ਅਵਤਾਰ ਸਦਾਵੰਦਾ ਹੈ।

ਗੁਰੂ ਨਾਨਕ ਸਾਹਿਬ ਦੀ ਅਸਾਂ ਕਲਜੁਗੀ ਜੀਵਾਂ ਉੱਤੇ ਅਪਾਰ ਨਦਰਿ ਮਿਹਰ ਹੋਈ ਕਿ ਧੁਰ ਵਾਹਿਗੁਰੂ ਦੀ ਦਰਗਾਹੋਂ 'ਵਾਹਿਗੁਰੂ' ਸਰੂਪ ਗੁਰਮੰਤਰ ਲਿਆਂਦਾ,

ਜਿਸ ਦੇ ਬਿਹੂਣ ਸਾਰਾ ਜਗਤ ਸੰਸਾਰ ਬਉਰਾਨਾ (ਕਮਲਾ) ਹੋਇਆ ਪਇਆ ਸੀ, ਹੁਣ ਭੀ ਬਉਰਾਨਾ ਹੀ ਹੈ ਜੈਸੇ ਕਿ ਗੁਰਵਾਕ ਦਾ ਭਾਵ ਹੈ:

**ਸਬਦ ਗੁਰ ਪੀਰਾ ਗਹਿਰ ਗੰਭੀਰਾ**
**ਬਿਨੁ ਸਬਦੇ ਜਗੁ ਬਉਰਾਨਾ॥** (ਮ. ੧/੩੩੫)

ਧੰਨ ਗੁਰੂ ਨਾਨਕ ਸਾਹਿਬ ਜਿਨ੍ਹਾਂ ਨੇ ਧੁਰੋਂ ਵਾਹਿਗੁਰੂ ਦੀ ਦਰਗਾਹੋਂ ਵਾਹਿਗੁਰੂ ਸਰੂਪ ਗੁਰਮੰਤਰ ਗੁਰ ਸ਼ਬਦ ਲਿਆਉਣ ਕਰਕੇ, ਇਸੇ ਗੁਰ-ਸ਼ਬਦ ਦੇ ਪਰਤਾਪ ਕਰਕੇ ਅਤੇ ਗੁਰੂ ਨਾਨਕ ਸਾਹਿਬ ਦੀਆਂ ਨਦਰਿ ਮਿਹਰ ਦੇ ਸਦਕੇ ਸ਼ਬਦ ਅਭਿਆਸ ਕਮਾਈਆਂ ਦੀ ਬਰਕਤ ਨਾਲ, 'ਅਦ੍ਰਿਸ਼ਟ ਵਾਹਿਗੁਰੂ' ਕਮਾਈਆਂ ਕਰਨਹਾਰੇ ਗੁਰਸਿੱਖਾਂ ਦੇ ਘਟਿ ਅੰਦਰ ਹੀ ਜੋਤਿ ਪਰਜੁਲਤੀ ਹੋ ਕੇ ਪਰਤੱਖ ਪਰਕਾਸ਼ਾਂ ਮਾਨ ਹੋ ਜਾਂਦਾ ਹੈ, ਜੈਸੇ ਕਿ ਇਸ ਅਗਲੇਰੇ ਗੁਰਵਾਕ ਦੀ ਪੰਗਤੀ ਦਾ ਭਾਵ ਹੈ:

**ਕਾਇਆ ਨਗਰੀ ਸਬਦੇ ਖੋਜੇ ਨਾਮੁ ਨਵੇ ਨਿਧਿ ਪਾਈ॥**
(ਮ. ੩/੯੧੦)

ਭਾਵ, ਗੁਰੂ ਨਾਨਕ ਸਾਹਿਬ ਜੀ ਦੇ ਬਖ਼ਸ਼ੇ ਹੋਏ ਗੁਰਮੰਤਰ ਦੇ ਤੁਫੈਲ ਵਾਹਿਗੁਰੂ-ਦਰਸ਼ਨਾਂ ਦੇ ਖੋਜੀ ਗੁਰਮੁਖ ਜਗਿਆਸੂ ਨੂੰ ਇਸ ਦੇਹ ਰੂਪੀ ਨਗਰੀ (ਘਟਿ) ਅੰਦਰ ਹੀ ਜੋਤਿ ਸਰੂਪੀ ਵਾਹਿਗੁਰੂ ਨੂੰ ਅਭਿਆਸ ਸ਼ਕਤੀ ਨਾਲ ਖੋਜ ਕੇ ਲੱਭ ਲੈਣਾ ਹੈ, ਗੁਰ ਸ਼ਬਦ ਦੀਆਂ ਅਭਿਆਸ ਕਮਾਈਆਂ ਕਰਦੇ ਕਰਦੇ ਘਟਿ ਅੰਦਰੋਂ ਹੀ ਜੋਤਿ ਪਰਕਾਸ਼ੀ ਨਾਮ ਨਵਨਿਧੀ ਪਰਕਾਸ਼ ਕਰ ਲੈਣੀ ਹੈ। ਗੁਰੂ ਨਾਨਕ ਸਾਹਿਬ ਜੀ ਦੇ ਬਖ਼ਸ਼ੇ ਹੋਏ ਸ਼ਬਦ ਗੁਰਮੰਤਰ ਦੇ ਪਰਤਾਪ ਨਾਲ ਨਦਰਿ ਕਮਾਈਆਂ ਕਰਦੇ ਜੋ ਘਟਿ ਅੰਦਰ ਹੀ ਜੋਤਿ ਪ੍ਰਕਾਸ਼ ਹੋ ਜਾਣੀ ਹੈ ਉਹ ਨਾਮ ਰੂਪੀ ਅਜਿਹਾ ਜੋਤਿ ਪ੍ਰਜੂਲਤੀ ਦੀਪਕ ਪ੍ਰਕਾਸ਼ਿਤ ਹੋ ਜਾਣਾ ਹੈ ਜਿਸ ਦੇ ਤੁਲ ਸੰਸਾਰਕ ਨਉ ਨਿਧੀਆਂ ਸਿਧੀਆਂ ਸਭ ਮਾਤ ਹਨ। ਗੁਰਸਿਖੀ ਗੁਰਮੁਖੀ ਲਈ ਏਹੋ ਜੋਤਿ ਪ੍ਰਜੂਲਤੀ ਪਰਕਾਸ਼ਤ ਹੋਇਆ ਨਾਮ ਹੀ ਸੱਚੀ ਨਵ ਨਿਧੀ ਹੈ। ਇਹ ਸਦ ਨਵ-ਨਿਧਾਨ ਰੂਪੀ ਨਿਧੀ ਦੇ ਅਦ੍ਰਿਸ਼ਟ ਵਾਹਿਗੁਰੂ ਦਰਸ਼ਨ ਖੋਜੀਆਂ ਨੂੰ ਲੱਟੂ ਕਰੀ ਰੱਖਣਾ ਹੈ। ਇਸੀ ਨਵ-ਨਵੇਲੜੀ ਅਤੇ ਸਹਿਜ ਸੁਹੇਲੜੀ ਸਦ ਸਗੁਫਤਣੀ ਨਾਮ ਨਿਰਮਾਣਮਈ ਸਚੀ ਨਿਧੀ ਦੇ ਪਰਤਾਪ ਨਾਲ, ਜੋ ਖੋਜੀ ਗੁਰਮੁਖ ਜਨਾਂ ਦੇ ਘਟਿ ਅੰਤਰ ਹੀ ਪਾਏ ਰੱਖੀ ਹੈ, ਹੋਰ ਦ੍ਰਿਸ਼ਟਮਾਨ ਦੁਬਿਧਾਮਈ ਕੂੜਾਵੀ ਆਸਾ ਮਨਸਾ ਰੂਪੀ ਦੁਰਮਤਿ ਨੂੰ ਉੱਕਾ ਹੀ ਮਿਟਾਇ ਦੇਣਾ ਹੈ ਅਤੇ ਇਸ ਨੂੰ ਮਿਟਾਇ ਕੇ ਗੁਰਮੁਖ ਖੋਜੀਆਂ ਦਾ ਮਨ ਸਦਾ ਸਹਿਜ ਲਿਵਤਾਰ ਵਿਖੇ ਹੀ ਜੁੜੇ ਰਹਿਣਾ ਹੈ। ਇਸ ਸਹਿਜ ਲਿਵਤਾਰੀ ਗੁਰਮਤਿ ਅਭਿਆਸ ਵਿਖੇ ਮਜਜ਼ੂਬ (ਲੀਲ) ਹੋ ਕੇ ਰਸਨਾ ਦੁਆਰਾ ਸ਼ਬਦ ਗੁਰਮੰਤ੍ਰ ਉਚਾਰਨ ਦੀ ਲੋੜ ਨਹੀਂ ਰਹਿਣੀ। ਸੱਚੀ ਸਿਫ਼ਤ ਸਲਾਹ ਅੰਤਰਗਤੀ ਸੁਤੇ ਸੁਭਾਵ ਹੀ ਵਾਹਿਗੁਰੂ-ਮਿਲਾਪ ਵਿਚ ਹੀ ਹੁੰਦੀ ਰਹਿਣੀ ਹੈ। ਯਥਾ ਗੁਰਵਾਕ ਦੀ ਅਗਲੀ ਪੰਗਤੀ:

**ਮਨਸਾ ਮਾਰਿ ਮਨੁ ਸਹਿਜ ਸਮਾਨਾ**
**ਬਿਨੁ ਰਸਨਾ ਉਸਤਤਿ ਕਰਾਈ।** (ਮ. ੩/੧੦੪੪)

ਇਸ ਲਗਾਤਾਰੀ ਵਾਹਿਗੁਰੂ ਮਿਲਾਪ ਸਹਿਜ ਵਿਵਸਥਾ ਵਿਖੇ ਅਦ੍ਰਿਸ਼ਟ ਵਾਹਿਗੁਰੂ ਦੇ ਦਰਸ਼ਨ ਕਰਨਹਾਰਿਆਂ ਦੇ ਲੋਇਣ ਇਕ-ਟਕ ਬਿਸਮਾਦੀ ਵਾਹਿਗੁਰੂ ਦੇ ਪਰਤੱਖ ਦਰਸ਼ਨ ਕਰਨਹਾਰੇ ਹੀ ਹੋ ਜਾਂਦੇ ਹਨ। ਇਥੇ ਪੁੱਜ ਕੇ ਉਹਨਾਂ ਦੀ ਚਿਤ ਬਿਰਤੀ ਸਹਿਜ ਸੁਰਤੀ ਅਦ੍ਰਿਸ਼ਟ ਵਾਹਿਗੁਰੂ ਦੇ ਦਰਸ਼ਨ ਵਿਚ ਲੱਗੀ ਰਹਿੰਦੀ ਹੈ ਇਕ ਖਿਨ ਭੀ ਲਾਂਭੇ ਨਹੀਂ ਹੁੰਦੀ। ('ਅਦ੍ਰਿਸ਼ਟ ਵਾਹਿਗੁਰੂ ਦੇ ਪਰਤੱਖ ਦਰਸ਼ਨ', ਭਾਈ ਸਾਹਿਬ ਰਣਧੀਰ ਸਿੰਘ ਜੀ)।

ਸ. ਰਘਬੀਰ ਸਿੰਘ ਜੀ 'ਬੰਦਗੀਨਾਮਾ' ਦੇ ਜੋਤੀ ਜੋਤਿ ਦੇ ਕਾਂਡ ਵਿਚ ਲਿਖਦੇ ਹਨ ਕਿ ਹਰ ਇਕ ਇਨਸਾਨ ਵਿਚ ਜੋਤਿ ਦਾ ਪਰਕਾਸ਼ ਹੈ। ਇਸੇ ਜੋਤਿ ਦੇ ਪ੍ਰਕਾਸ਼ ਤੋਂ ਸਭ ਦਾ ਜੜ੍ਹ ਸਰੀਰ ਹਰਕਤ ਕਰਦਾ, ਦਿਮਾਗ਼ ਸੋਚਦਾ ਅਤੇ ਸਾਡੀ ਜ਼ਿੰਦਗੀ ਕਾਇਮ ਹੈ। ਅਭਿਆਸੀ ਨੂੰ ਅਭਿਆਸ ਦੀਆਂ ਉਤਲੀਆਂ ਮੰਜ਼ਲਾਂ ਵਿਚ ਇਸ ਜੋਤਿ ਦੇ ਝਲਕੇ ਪੈਣੇ ਸ਼ੁਰੂ ਹੋ ਜਾਂਦੇ ਹਨ। ਬੈਠਿਆਂ ਬੈਠਿਆਂ ਆਪਣੇ ਆਪ ਵਿਚ ਬਿਜਲੀ ਦੀ ਲਿਸ਼ਕ ਜੇਹੀ ਝਲਕਾਰਾ ਮਾਰਦੀ ਦਿਖਾਈ ਦੇਂਦੀ ਹੈ। ਲਿਸ਼ਕ ਵਿਚ ਬਜਾਏ ਗਰਮੀ ਦੇ ਕਮਾਲ ਦੀ ਸੀਤਲਤਾ ਹੁੰਦੀ ਹੈ। ਅਭਿਆਸ ਦੇ ਆ ਰਹੇ ਆਨੰਦ ਵਿਚੋਂ ਇਕ ਨਵੇਂ ਇਲਾਹੀ ਆਨੰਦ ਦਾ ਸਵਾਦ ਪਰਤੀਤ ਹੁੰਦਾ ਹੈ। ਇਸ ਲਿਸ਼ਕਾਰੇ ਦੇ ਮਗਰੋਂ ਫੇਰ ਪਹਿਲੀ ਹਾਲਤ ਜਾਰੀ ਹੋ ਜਾਂਦੀ ਹੈ। ਫਿਰ ਬੈਠਿਆਂ ਬੈਠਿਆਂ ਲਿਸ਼ਕਾਰਾ ਆਉਂਦਾ ਹੈ ਤੇ ਆਨੰਦ ਵਿਚੋਂ ਮਹਾਂ ਆਨੰਦ ਦਾ ਸੁਆਦ ਚੱਖੀਦਾ ਹੈ। ਅਭਿਆਸੀ ਖੀਵਾ ਹੁੰਦਾ ਹੈ। ਵਿਸਮਾਦ ਵਿਚ ਆਉਂਦਾ ਹੈ, ਬਾਹਰ ਦੀ ਦੁਨੀਆਂ ਵੱਲੋਂ ਬੇਕਾਰ ਆਦਮੀ ਜਾਪਦਾ ਹੈ, ਪਰ ਅੰਦਰ ਆਤਮਾ ਵਿਚ ਸੁਖਾਂ ਦੇ ਖ਼ਜ਼ਾਨੇ ਖੁਲ੍ਹਦੇ ਜਾਂਦੇ ਹਨ।



ਅਭਿਆਸ ਦੇ ਵਧਣ ਨਾਲ ਇਹ ਨੂਰੀ ਲਿਸ਼ਕਾਰੇ ਛੇਤੀ ਛੇਤੀ ਆਉਣ ਲੱਗ ਜਾਂਦੇ ਹਨ ਅਤੇ ਅਖ਼ੀਰ ਵਿਚ ਨਿਰੰਜਨੀ ਜੋਤਿ ਦੇ ਸਾਖਸ਼ਾਤ ਦਰਸ਼ਨ ਹੁੰਦੇ ਹਨ। ਇਸ ਜੋਤਿ ਵੱਲ ਇਕ ਛਿਨ ਤੋਂ ਵੱਧ ਝਾਕਿਆ ਨਹੀਂ ਜਾਂਦਾ ਕਿਉਂਕਿ ਇਸਦਾ ਸੂਰਜ ਨਾਲੋਂ ਵੀ ਵਧੇਰੇ ਤੇਜ਼ ਹੁੰਦਾ ਹੈ। ਪਰ ਗਰਮੀ ਤੋਂ ਰਹਿਤ ਸੀਤਲਤਾ ਤੇ ਆਨੰਦ ਦਾ ਸੋਮਾ ਜਾਪਦਾ ਹੈ। ਇਹ ਜੋਤਿ ਜ਼ਿੰਦਗੀ ਦਾ ਸਾਰ ਜਾਂ ਨਿਰੋਲ ਜੀਵਨ ਰੂਪ ਭਾਸਦੀ ਹੈ।

ਇਸ ਜੋਤਿ ਵਿਚੋਂ ਪਰੇਮ, ਕ੍ਰਿਪਾਲਤਾ, ਨਿਰਭੈਤਾ, ਨਿਰਵੈਰਤਾ, ਸਰਬ ਸ਼ਕਤੀਮਾਨਤਾ, ਫੁਟ ਫੁਟ ਕੇ ਨਿਕਲੇ ਹਨ, ਇਹ ਇਹਨਾਂ ਸਭ ਖ਼ੂਬੀਆਂ ਦਾ ਸਾਰ ਜਾਂ ਵਜੂਦ ਜਾਪਦੀ ਹੈ। ਇਸ ਜੋਤਿ ਦੇ ਐਨ ਕੇਂਦਰ ਵਿਚ ਕੁਝ ਹਰਕਤਾਂ ਜਾਂ ਜੁੰਬਸ਼ ਹੁੰਦੀ ਪਰਤੀਤ ਹੁੰਦੀ ਹੈ। ਜਿਵੇਂ ਨੂਰ ਦਾ ਸੋਮਾ ਫੁੱਟ ਰਿਹਾ ਹੁੰਦਾ ਹੈ। ਕਦੀ ਕਦੀ ਇਸ ਦੇ ਕੇਂਦਰ ਵਿਚ ਇਨਸਾਨੀ ਅੱਖ ਵਾਂਗ ਇਕ ਨੇਤਰ ਦਿਖਾਈ ਦੇਂਦਾ ਹੈ, ਜਿਸ ਨੇਤਰ ਵਿਚੋਂ ਇਹ ਜਾਗਦੀ ਜੋਤਿ ਕੁਝ ਅਜੀਬ ਮੇਹਰ ਭਰੀ ਨਜ਼ਰ ਨਾਲ ਤਕਦੀ ਤੇ ਮੁਸਕਰਾਂਦੀ ਭਾਸਦੀ ਹੈ। ਸਭ ਖੰਡਾਂ ਬ੍ਰਹਮੰਡਾਂ ਕੁਲ ਸ੍ਰਿਸ਼ਟੀ ਤੇ ਮਖਲੂਕ ਦਾ ਸੋਮਾ ਇਹੋ ਜੋਤਿ ਜਾਗਦੀ ਜੋਤਿ ਹੈ। ਇਸਤੋਂ ਉਤਪੰਨ ਹੋ ਕੇ ਇਸੇ ਵੱਲ ਕੁਝ

ਜਾਣਦੀ ਅਣਜਾਣਦੀ ਧਾ ਰਹੀ ਹੈ। ਆਤਮਕ ਸਫ਼ਰ ਦੀ ਇਹੋ ਮੰਜ਼ਲ ਹੈ, ਇਹੋ ਨਿਸ਼ਾਨਾ ਹੈ। ਇਸ ਜੋਤਿ ਵਿਚ ਜਾਪ ਸਾਹਿਬ ਵਿਚ ਲਿਖੇ ਅਕਾਲ ਪੁਰਖ ਦੇ ਸਾਰੇ ਗੁਣ ਪਰਤੀਤ ਹੁੰਦੇ ਹਨ। ਇਹ ਜਗਦੀ ਜੋਤਿ, ਜ਼ਾਹਿਰਾ ਜ਼ਹੂਰ ਹਾਜ਼ਰਾ ਹਜ਼ੂਰ, ਪਰਤੱਖ ਤੇ ਸਾਫ਼ ਦਿਸਦੀ ਹੈ:

**ਨਾਨਕ ਕਾ ਪਾਤਿਸਾਹੁ ਦਿਸੈ ਜਾਹਿਰਾ॥** (ਆਸਾ ਮ. ੫)

ਅਭਿਆਸੀ ਆਪਣੇ ਆਪ ਨੂੰ ਇਸ ਜਾਗਦੀ ਜੋਤਿ ਦੀ ਇਕ ਕਿਰਨ ਮਹਿਸੂਸ ਕਰਦਾ ਅਤੇ ਕਿਰਨ ਦੀ ਤਰ੍ਹਾਂ ਇਸ ਜੋਤਿ ਨਾਲ ਇਸ ਸੱਚ ਦੇ ਸੂਰਜ ਨਾਲ ਆਪਣੇ ਆਪ ਨੂੰ ਜੁੜਿਆ ਹੋਇਆ ਦੇਖਦਾ ਹੈ:

**ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲ ਪਛਾਣੁ॥** (ਆਸਾ ਮ. ੩)

ਇਹ ਜੋਤਿ ਵੀ ਵਾਹਿਗੁਰੂ ਜੀ ਦਾ ਇਕ ਤਰ੍ਹਾਂ ਸਰਗੁਣ ਸਰੂਪ ਹੀ ਹੈ, ਜਿਸ ਤੋਂ ਕੁਲ ਬ੍ਰਹਿਮੰਡ ਉਤਪੰਨ ਹੁੰਦਾ ਹੈ। ਮੈਂ ਏਸੇ ਜੋਤਿ ਨੂੰ ਈਸ਼ਵਰ ਸਮਝਦਾ ਹਾਂ, ਇਸਤੋਂ ਪਰ੍ਹੇ ਵਾਹਿਗੁਰੂ ਆਪਣੇ ਨਿਰਗੁਣ, ਰੂਪ-ਰੇਖ-ਰੰਗ ਤੋਂ ਰਹਿਤ, ਰੂਪ ਵਿਚ ਬਿਰਾਜਦਾ ਹੈ, ਜਿਸ ਗਿਆਨ ਅਤੇ ਜਿਸ ਨਾਲ ਪਰਚਾ ਅਭਿਆਸ ਦੀ ਆਖ਼ਰੀ ਮੰਜ਼ਲ ਹੈ।

('ਬੰਦਗੀਨਾਮਾ', ਰਘਬੀਰ ਸਿੰਘ ਬੀਰ)

## ਅਨੰਤ ਦੀ ਯਾਤਰਾ

**(ਸੰਮਤ ੧੯੫੨ ਈਸਵੀ)**



ਭਾਵੇਂ ਮੈਨੂੰ ਆਪਣੇ ਕਰਤਾਰ ਤਕ ਜੋ ਕਿ ਆਪਣੇ ਅਸਲ ਸਰੂਪ ਵਿਚ ਨਿਰਆਕਾਰ ਹੈ, ਪਹੁੰਚਣ ਵਿਚ ਲਗਭਗ ਵੀਹ ਪੰਝੀ ਸਾਲ ਲੱਗੇ ਹਨ ਅਤੇ ਇਕ ਬੜਾ ਲੰਬਾ ਚੌੜਾ ਤੇ ਬਿਖੜਾ ਸਫ਼ਰ ਤੈਅ ਕਰਨਾ ਪਿਆ ਹੈ ਪਰ ਹੁਣ ਮੈਨੂੰ ਉਸ ਤਕ ਪਹੁੰਚਣ ਵਿਚ ਉਹ ਦਿੱਕਤਾਂ ਨਹੀਂ ਰਹੀਆਂ, ਜਿਹੜੀਆਂ ਕਿ ਮੈਂ ਕਦੀ ਆਪਣੇ ਲਈ ਹੱਲ ਕਰ ਲੈਣੀਆਂ ਅਸੰਭਵ ਸਮਝਦਾ ਸੀ। ਹੁਣ ਮੇਰਾ ਆਪਣੇ ਰੱਬ ਤਕ ਉੱਡਕੇ ਪਹੁੰਚਣਾ ਵਧੀਕ ਮੁਸ਼ਕਲ ਨਹੀਂ ਰਿਹਾ। ਜਦ ਮੇਰੇ ਮਨ ਵਿਚ ਆਪਣੇ ਪਿਆਰੇ ਵੱਲ ਉੱਡਣ ਦੀ ਧੂਹ ਉੱਠਦੀ ਹੈ, ਮੈਂ ਅੱਖੀਆਂ ਮੀਟ ਕੇ ਕਿਸੇ ਇਕਾਂਤ ਜਗ੍ਹਾ ਤੇ ਬੈਠ ਜਾਂਦਾ ਹਾਂ ਤੇ ਆਮ ਤੌਰ ਤੇ ਤਕਰੀਬਨ ਅੱਧੇ ਘੰਟੇ ਵਿਚ ਬਿਲਕੁਲ ਆਤਮਕ ਮੰਡਲਾਂ ਵਿਚ ਪਹੁੰਚ ਕੇ ਆਪਣੇ ਸੋਹਣੇ ਦੇ ਚਰਨਾਂ ਦੀ ਛੂਹ ਪਰਾਪਤ ਕਰ ਸਕਦਾ ਹਾਂ।

ਆਪਣੇ ਸਫ਼ਰ ਸੰਬੰਧੀ ਦੁਨੀਆਂ ਵਿਚ ਕਈ ਆਦਮੀਆਂ ਨੇ ਪੁਸਤਕਾਂ ਜਾਂ ਲੇਖ ਲਿਖੇ ਹਨ। ਕਈਆਂ ਨੇ ਅਮਰੀਕਾ ਜਾ ਕੇ ਉਥੋਂ ਦੇ ਹਾਲਾਤ, ਸਫ਼ਰ ਦੇ ਤਜਰਬੇ ਤੇ ਅਮਰੀਕਨਾਂ ਸੰਬੰਧੀ ਆਪਣੇ ਖ਼ਿਆਲ ਪਰਗਟ ਕੀਤੇ ਹਨ, ਕਈਆਂ ਨੇ ਯੂਰਪ ਦੀ ਸੈਰ ਕਰਕੇ ਯੂਰਪ ਦੇ ਮੁਲਕਾਂ ਦਾ ਹਾਲ ਦੱਸ ਕੇ ਆਪਣੇ ਭਰਾਵਾਂ ਨਾਲ ਆਪਣੇ

ਸਫ਼ਰ ਦੀ ਖ਼ੁਸ਼ੀ ਤੇ ਤਜਰਬੇ ਦੀ ਦੌਲਤ ਵੰਡੀ ਹੈ। ਇਸੇ ਤਰ੍ਹਾਂ ਮੇਰੇ ਦਿਲ ਵਿਚ ਵੀ ਕਈ ਵਾਰ ਚਾਅ ਪੈਦਾ ਹੁੰਦਾ ਸੀ ਕਿ ਮੈਂ ਵੀ ਉਸ ਸਫ਼ਲ ਦੇ ਹਾਲਾਤ, ਜਿਹੜਾ ਕਿ ਤਕਰੀਬਨ ਸਾਰੀ ਉਮਰ ਵਿਚ ਤੈਅ ਕਰ ਸਕਿਆ ਹਾਂ, ਆਪਣੇ ਦੋਸਤਾਂ ਮਿੱਤਰਾਂ ਤੇ ਆਤਮ-ਮਾਰਗ ਦੇ ਪਾਂਧੀਆਂ ਦੀ ਸੇਵਾ ਵਿਚ ਪੇਸ਼ ਕਰਾਂ।

ਉਹਨਾਂ ਲੋਕਾਂ ਨੂੰ ਜਿਨ੍ਹਾਂ ਅਮਰੀਕਾ ਜਾਂ ਯੂਰਪ ਨਹੀਂ ਦੇਖੇ ਹਨ, ਆਪਣੇ ਦੋਸਤਾਂ ਅੱਗੇ ਆਪਣੇ ਸਫ਼ਰਾਂ ਦੇ ਹਾਲਾਤ ਦੱਸਣ ਦਾ ਹੱਕ ਹਾਸਿਲ ਹੈ, ਜਿਨ੍ਹਾਂ ਯੂਰਪ ਜਾਂ ਅਮਰੀਕਾ ਨਹੀਂ ਦੇਖੇ। ਉਸੇ ਤਰ੍ਹਾਂ ਮੈਨੂੰ ਵੀ ਆਪਣੀ ਕਹਾਣੀ ਆਪਣੇ ਦੋਸਤਾਂ ਅੱਗੇ ਸੁਨਾਣ ਦਾ ਹੱਕ ਹੋਣਾ ਚਾਹੀਦਾ ਹੈ ਜਿਨ੍ਹਾਂ ਨੇ ਆਤਮ ਦੇਸ਼ ਨਹੀਂ ਦੇਖਿਆ।

ਦੁਨੀਆਂ ਦੇ ਨਾਰਥ ਜਾਂ ਸਾਊਥ ਪੋਲ ਤਕ ਦੁਨੀਆਂ ਦੇ ਸਭ ਆਦਮੀ ਨਾ ਕਦੀ ਗਏ ਹਨ ਅਤੇ ਨਾ ਕਦੀ ਜਾਣਗੇ ਪਰ ਜੇ ਕਦੀ ਕੋਈ ਭਰਾ ਇਨ੍ਹਾਂ ਜਗ੍ਹਾਂ ਤੇ ਪਹੁੰਚੇ ਤੇ ਆ ਕੇ ਆਪਣੇ ਸਫ਼ਰ ਦੇ ਹਾਲਾਤ ਸੁਣਾਵੇ ਤਾਂ ਸਭ ਲੋਕ ਦਿਲਚਸਪੀ ਨਾਲ ਸੁਣਦੇ ਹਨ। ਇਸੇ ਤਰ੍ਹਾਂ ਜਿਨ੍ਹਾਂ ਮਿੱਤਰਾਂ ਦੇ ਨਜ਼ਦੀਕ ਆਤਮ ਮੰਡਲ ਜਾਂ ਰੱਬ ਜੀ ਦੇ ਦੇਸ਼ ਦੀ ਕੋਈ ਹਸਤੀ ਨਹੀਂ, ਉਹਨਾਂ ਦੀ ਸੇਵਾ ਵਿਚ ਮੈਂ ਦੱਸਣਾ ਚਾਹੁੰਦਾ ਹਾਂ ਕਿ ਆਤਮ ਮੰਡਲ ਜਾਂ ਆਤਮ ਦੇਸ ਇਸ ਸ੍ਰਿਸ਼ਟੀ ਨਾਲੋਂ ਬੇਅੰਤ ਗੁਣਾਂ ਵੱਡਾ ਲੰਬਾ ਚੌੜਾ ਇਕ ਐਸਾ ਦੇਸ ਹੈ ਜਿਸ ਦੀ ਹੱਦ ਖ਼ਿਆਲ ਦੀ ਹੱਦ ਤੋਂ ਵੱਡੀ ਹੈ, ਜਿਸ ਦੀ ਸੋਭਾ ਇਨਸਾਨੀ ਅੱਖਰ ਚੰਗੀ ਤਰ੍ਹਾਂ ਬਿਆਨ ਨਹੀਂ ਕਰ ਸਕਦੇ, ਜਿੱਥੇ ਪਹੁੰਚ ਕੇ ਉਹ ਸਰੂਰ ਦਾ ਹੂਟਾ ਆਉਂਦਾ ਹੈ ਜਿਸ ਦੇ ਸਾਹਮਣੇ ਇਨਸਾਨੀ ਤਜਰਬੇ ਦੇ ਸਰੂਰ ਖ਼ੁਸ਼ੀਆਂ ਤੇ ਦਿਲਚਸਪੀਆਂ ਉੱਕੇ ਹੀ ਫਿੱਕੇ ਤੇ ਮਾਤ ਪਰਤੀਤ ਹੁੰਦੇ ਹਨ।

ਮੈਂ ਇਸ ਲੇਖ ਅੰਦਰ ਸਹਿਲ ਤੋਂ ਸਹਿਲ ਤਰੀਕੇ ਵਿਚ ਬਿਆਨ ਕਰਨਾ ਚਾਹੁੰਦਾ ਹਾਂ ਕਿ ਮੈਂ ਕਿਵੇਂ , ਜਦ ਮੇਰਾ ਜੀਅ ਕਰੇ, ਆਤਮ ਦੇਸ਼ ਵਿਚ ਪਹੁੰਚ ਜਾਂਦਾ ਹਾਂ ਅਤੇ ਉਹ ਸਫ਼ਰ ਜਿਹੜਾ ਮੈਂ ਸਾਲਾਂ ਸਾਲ ਵਿਚ ਤੈਅ ਕੀਤਾ ਹੈ, ਕਿਵੇਂ ਹੁਣ ਕਰੀਬਨ ਅੱਧੇ ਘੰਟੇ ਵਿਚ ਤੈਅ ਹੋ ਜਾਂਦਾ ਹੈ।

ਪਹਿਲੇ ਮੈਂ ਇਕਾਂਤ ਵਿਚ ਬੈਠ ਜਾਂਦਾ ਹਾਂ, ਅੱਖੀਆਂ ਮੀਟ ਲੈਂਦਾ ਹਾਂ ਤੇ ਮੂੰਹੋਂ ਆਪਣੇ ਕਰਤਾਰ ਨੂੰ ਪਿਆਰ ਤੇ ਸਤਿਕਾਰ ਭਰੀਆਂ 'ਵਾਜਾਂ ਮਾਰਦਾ ਹਾਂ। ਕੁਝ ਚਿਰ ਮਗਰੋਂ (ਕੋਈ ਪੰਜ ਸਤ ਮਿੰਟਾਂ ਮਗਰੋਂ) ਇਹ ਆਵਾਜ਼ਾਂ ਮੱਧਮ ਹੁੰਦੀਆਂ ਹੁੰਦੀਆਂ ਬੰਦ ਹੋ ਜਾਂਦੀਆਂ ਹਨ ਅਤੇ ਮੈਂ ਆਪਣੇ ਪਿਆਰੇ ਦੀ ਇੰਤਜ਼ਾਰ ਵਿਚ ਚੁੱਪ ਚਾਪ ਬੈਠ ਜਾਂਦਾ ਹਾਂ। ਦੁਨੀਆਂ ਜੋ ਕਿ ਪਹਿਲੋਂ ਸਾਧਾਰਨ ਮਲੂਮ ਹੁੰਦੀ ਹੈ, ਹੁਣ ਇਕ ਬੜਾ ਸ਼ੋਰ ਤੇ ਰੌਲਾ ਜਾਪਦੀ ਹੈ। ਪਹਿਲੇ ਆਲੇ ਦੁਆਲੇ ਦੀਆਂ ਆਵਾਜ਼ਾਂ ਬੜੀਆਂ ਉੱਚੀ ਉੱਚੀ ਸੁਣਾਈ ਦੇਂਦੀਆਂ ਹਨ, ਪਰ ਥੋੜ੍ਹੀ ਦੇਰ ਮਗਰੋਂ ਦੂਰ ਦੂਰ ਦੀਆਂ ਆਵਾਜ਼ਾਂ ਸੁਣਾਈ ਦੇਣ ਲੱਗ ਪੈਂਦੀਆਂ ਹਨ। ਜਿਵੇਂ ਸ਼ਾਮ ਦੇ ਵਕਤ ਪੰਛੀ, ਸ਼ਹਿਰਾਂ ਤੋਂ ਉੱਡ ਕੇ ਰਾਤ ਗੁਜ਼ਾਰਨ ਦਰਖ਼ਤਾਂ ਤੇ ਬੈਠਣ ਵੇਲੇ ਰੌਲਾ ਪਾਉਂਦੇ ਹਨ,

ਉਸੇ ਤਰ੍ਹਾਂ ਸਾਰੇ ਸੰਸਾਰ ਵਿਚੋਂ ਕਾਵਾਂ ਰੌਲੀ ਸੁਣਾਈ ਦੇਂਦੀ ਹੈ ਅਤੇ ਜਿਵੇਂ ਰਾਤ ਦੇ ਵਧਣ ਨਾਲ ਦਰਖ਼ਤਾਂ ਤੇ ਪੰਛੀਆਂ ਦਾ ਸ਼ੋਰ ਮੱਧਮ ਪੈਂਦਾ ਪੈਂਦਾ ਉੱਕਾ ਬੰਦ ਹੋ ਜਾਂਦਾ ਹੈ ਉਵੇਂ ਹੀ ਬ੍ਰਹਿਮੰਡ ਦਾ ਸਾਰਾ ਰੌਲਾ ਹੌਲਾ ਹੁੰਦਾ ਹੁੰਦਾ ਚੁੱਪ ਚਾਪ ਵਿਚ ਬਦਲਣਾ ਸ਼ੁਰੂ ਹੋ ਜਾਂਦਾ ਹੈ।

ਇਸਤੋਂ ਮਗਰੋਂ ਸੁਰਤ ਹੋਰ ਉੱਚੇ ਉੱਠਣੀ ਸ਼ੁਰੂ ਹੁੰਦੀ ਹੈ। ਰੌਲਾ ਗੌਲਾ ਬੰਦ ਹੋ ਕੇ ਦਿਮਾਗ਼ ਸਾਹਮਣੇ ਤਸਵੀਰਾਂ ਆਉਣੀਆਂ ਸ਼ੁਰੂ ਹੁੰਦੀਆਂ ਹਨ। ਸਾਰੇ ਦਿਨ ਵਿਚ ਜੋ ਕੰਮ ਕੀਤੇ ਹੋਣ ਜਾਂ ਜਿਨ੍ਹਾਂ ਸਖ਼ਸ਼ਾਂ ਨੂੰ ਮਿਲੇ ਹੋਵੇ, ਉਹ ਨਕਸ਼ੇ ਜਿਹੇ ਬਣ ਬਣ ਕੇ ਅੱਖਾਂ ਅੱਗੇ ਆਉਂਦੇ ਹਨ। ਇਸੇ ਤਰ੍ਹਾਂ ਕੁਝ ਸਮਾਂ ਬੀਤ ਜਾਂਦਾ ਹੈ।

ਗੁਰੂ ਨਾਨਕ ਸੱਚੇ ਪਾਤਸ਼ਾਹ ਦੀ ਜੁਗਤੀ ਅਨੁਸਾਰ ਤਦ ਮੈਂ ਆਪਣੇ ਮਨ ਨੂੰ ਧਾਵਨ ਤੋਂ ਹੋਰ ਵਰਜਦਾ ਹਾਂ ਤੇ ਇਹ ਹੋਰ ਸਹਿਜ ਅਵਸਥਾ ਵਿਚ ਆਉਂਦਾ ਅਤੇ ਆਪਣੇ ਆਪੇ ਵਿਚ ਟਿਕਦਾ ਹੈ। ਆਪਣੇ ਆਪੇ ਦੇ ਜਿਉਂ ਜਿਉਂ ਮਨ ਨਜ਼ਦੀਕ ਜਾਂਦਾ ਹੈ ਤਿਉਂ ਤਿਉਂ ਇਸ ਨੂੰ ਅਕਾਲ ਪੁਰਖ ਵਿਚੋਂ ਨਿਕਲ ਰਹੀਆਂ ਆਨੰਦ ਅਤੇ ਰਹਿਮਤ ਦੀਆਂ ਲਹਿਰਾਂ ਮਖਮੂਰ ਕਰਦੀਆਂ ਹਨ।

ਅਖ਼ੀਰ ਵਿਚ ਮਨ ਤੋਂ ਸੰਸਾਰ ਦਾ ਰੌਲਾ ਦੂਰ ਰਹਿ ਜਾਂਦਾ ਹੈ। ਫੁਰਨਿਆਂ, ਸੰਕਲਪਾਂ, ਵਿਕਲਪਾਂ ਦਾ ਚੱਕਰ ਵੀ ਨੀਵਾਂ ਰਹਿ ਜਾਂਦਾ ਹੈ। ਸੁਰਤ ਹੋਰ ਉਤਾਂਹ ਉੱਠਦੀ ਹੈ ਅਤੇ ਆਪਣੇ ਧੁਰ ਮਰਕਿਜ਼ ਦੇ ਲਾਗੇ ਪਹੁੰਚ ਜਾਂਦੀ ਹੈ।

ਏਥੇ ਪਹੁੰਚ ਕੇ ਮੈਂ ਆਪਣਾ 'ਆਪਾ' ਪਰਤੱਖ ਦੇਖਦਾ ਹਾਂ, ਇਸ ਹਾਲਤ ਵਿਚ ਮੈਂ ਤੇ ਮੇਰਾ 'ਆਪਾ' ਜਾਂ ਧੁਰ ਮਰਕਿਜ਼, ਦੋ ਚੀਜ਼ਾਂ ਰਹਿ ਜਾਂਦੀਆਂ ਹਨ। ਬਾਕੀ ਸਭ ਸ੍ਰਿਸ਼ਟੀ ਲੀਨ ਹੋ ਜਾਂਦੀ ਹੈ। ਏਥੇ ਫੇਰ ਗੁਰੂ ਨਾਨਕ ਦਾਤਾਰ ਦੀ ਜੁਗਤੀ ਵਰਤਦਾ ਹਾਂ ਅਤੇ ਆਪਣੇ ਵਿਚੋਂ (ਅਹੰ) ਹਉਮੈ ਦੇ ਜੋ ਥੋੜ੍ਹੇ ਬਹੁਤ ਜਿਰਮ (germs) ਰਹਿ ਜਾਂਦੇ ਹਨ, ਉਹਨਾਂ ਨੂੰ ਕੱਢ ਕੇ ਮੈਂ ਆਪਣੇ ਧੁਰ ਮਰਕਿਜ਼ ਨਾਲ ਇਕਮਿਕ ਹੋਣ ਦੀ ਕੋਸ਼ਿਸ਼ ਕਰਦਾ ਹਾਂ, ਇਸ ਕੋਸ਼ਿਸ਼ ਵਿਚ ਮੈਂ ਆਪ ਗਾਇਬ ਹੁੰਦਾ ਜਾਂਦਾ ਹਾਂ ਤੇ ਦੋਹਾਂ ਦਾ ਇਕ ਰੂਪ ਹੁੰਦਾ ਜਾਂਦਾ ਹੈ। ਏਥੋਂ ਤਕ ਕਿ ਦੋ ਦੀ ਥਾਂ ਤੇ ਅਸੀਂ ਇਕ ਰਹਿ ਜਾਂਦੇ ਹਾਂ, ਮੈਂ ਆਪਣੇ ਆਪ ਨੂੰ ਕਿਸੇ ਅਨੰਤ ਹਸਤੀ ਦਾ ਅੰਗ ਜਾਂ ਰੂਪ ਪ੍ਰਤੀਤ ਕਰਦਾ ਹਾਂ।

ਇਸਤੋਂ ਬਾਅਦ ਮੇਰੀ ਜੀਵੀ ਦ੍ਰਿਸ਼ਟੀ ਬਦਲਣੀ ਸ਼ੁਰੂ ਹੋ ਜਾਂਦੀ ਹੈ। ਮੈਂ ਆਪਣੇ ਆਪ ਨੂੰ ਇਕ ਸੂਖਸ਼ਮ ਤੇ ਦੇਹ ਤੋਂ ਰਹਿਤ ਹਸਤੀ ਪ੍ਰਤੀਤ ਕਰਦਾ ਹਾਂ। ਹੁਣ ਮੇਰੇ ਫੁਰਨੇ ਵਿਚ ਬੇਅੰਤ ਸ਼ਕਤੀ ਹੁੰਦੀ ਹੈ। ਜੇ ਚਾਹਾਂ ਤੇ ਕੁਝ ਬ੍ਰਹਿਮੰਡਾਂ ਵਿਚ ਆਪਣੇ ਨਾਲ ਅਨੰਤ ਸ਼ਕਤੀ ਦੇ ਨਾਲ ਫੈਲ ਜਾਂਦਾ ਹਾਂ ਅਤੇ ਇਸ ਫੈਲਾਓ ਵਿਚ ਪੂਰਨ ਹੋਸ਼ ਰੱਖਦਾ ਹਾਂ, ਸਾਰੀ ਕਾਇਨਾਤ ਆਪਣੇ ਖ਼ਿਆਲਾਂ ਦੀ ਹੱਦ ਵਿਚ ਬੰਦ ਦੇਖਦਾ ਹਾਂ। ਸਤਾਰਿਆਂ ਦੀ ਗਰਦਿਸ਼ ਪਿੱਛੇ ਇਸ ਅਨੰਤ ਸ਼ਕਤੀ ਨੂੰ ਰਵਿਆ ਪ੍ਰਤੀਤ ਕਰਦਾ ਹਾਂ।

ਇਥੋਂ ਤਕ ਕਿ ਹਉਮੈ ਮੇਰਾ ਸਾਥ ਦਿੰਦੀ ਹੈ। ਇਸ ਅਸਥਾਨ ਤੇ ਪਹੁੰਚ ਕੇ ਮੈਨੂੰ ਆਪਣੀ ਹਉਮੈ ਜੋ ਕਿ ਹੁਣ ਡਾਹਢੀ ਸੂਖਸ਼ਮ ਹਾਲਤ ਵਿਚ ਪਹੁੰਚ ਚੁੱਕੀ ਹੁੰਦੀ ਹੈ। ਬੜੀ ਦੁਖਦਾਈ ਮਲੂਮ ਦਿੰਦੀ ਹੈ ਇਹ ਇਕ ਭਾਰ ਜਾਪਦੀ ਹੈ ਜਿਸ ਦੇ ਹੇਠਾਂ ਮੇਰੀ ਆਜ਼ਾਦ ਆਤਮਾ ਸਦੀਆਂ ਤੋਂ ਦੱਬੀ ਹੋਈ ਮਹਿਸੂਸ ਕਰਦੀ ਹੈ ਅਤੇ ਇਸ ਭਾਰ ਨੂੰ ਸਿਰ ਤੋਂ ਲਾਹ ਮਾਰਨਾ ਆਪਣੇ ਧੰਨ ਭਾਗ ਸਮਝਦੀ ਹੈ।

ਇਥੇ ਸਭ ਦੁਨੀਆਂ, ਸਭ ਸਤਾਰੇ, ਸਭ ਬ੍ਰਹਿਮੰਡ ਸੁਫਨੇ ਦੀਆਂ ਤਸਵੀਰਾਂ ਭਾਸਦੇ ਹਨ। ਸਭ ਆਤਮ ਰੂਪ ਪਾਸਾਰਾ ਨਜ਼ਰ ਆਉਂਦਾ ਹੈ।

ਇਸਤੋਂ ਅੱਗੇ ਇਹ ਅਵਸਥਾ ਹੈ ਜਿਸ ਦਾ ਕੋਈ ਨਾਮ ਨਹੀਂ ਰੱਖ ਸਕਦਾ, ਅਕਹਿ ਅਨੰਦ, ਅਕਹਿ ਸ਼ਾਂਤੀ, ਅਕਹਿ ਮਸਤੀ, ਅਕਹਿ ਬੇਪਰਵਾਹੀ। ਇਸ ਅਵਸਥਾ ਵਿਚ ਦੇਸ਼ (space), ਕਾਲ (time), ਕਾਰਨ (causation) ਤਿੰਨੇ ਹੀ ਨੇਸਤ ਜਾਂ ਗਾਇਬ ਹੁੰਦੇ ਹਨ। ਜਦ ਇਸ ਅਵਸਥਾ ਵਿਚੋਂ ਸੁਰਤ ਉਖੜਦੀ ਹੈ ਤਾਂ ਆਪਣੇ ਆਪ ਨੂੰ ਇਕ ਬੜੀ ਉਚਾਈ ਤੋਂ ਹੇਠਾਂ ਤਿਲਕਦਾ ਪ੍ਰਤੀਤ ਕਰਦਾ ਹਾਂ, ਫਿਰ ਫੁਰਨਿਆਂ ਦੇ ਮੰਡਲ, ਸੰਸਾਰ ਦੇ ਸ਼ੋਰ, ਹੌਲੇ ਅਤੇ ਰੋਜ਼ਾਨਾ ਜ਼ਿੰਦਗੀ ਦੀ ਖੇਡ ਵਿਚਕਾਰ ਆ ਡਿੱਗਦਾ ਹਾਂ।

ਹੁਣ ਮੇਰੇ ਦਿਲ ਵਿਚ ਕੇਵਲ ਦੋ ਖਾਹਿਸ਼ਾਂ ਹਨ। ਇਕ ਇਸ ਅਨੰਤ ਸੁਖ ਸਾਗਰ ਵਿਚ ਲੀਨ ਹੋ ਜਾਣ ਦੇ ਯੋਗ ਬਨਣ ਦੀ ਅਤੇ ਜਦ ਤਕ ਇਹ ਸੁਭਾਗ ਸਮਾਂ ਨਹੀਂ ਆਉਂਦਾ ਤਦ ਤਕ ਲੋਕਾਂ ਨੂੰ ਆਪਣੇ ਰੱਬ ਜੀ ਦੀਆਂ ਗੱਲਾਂ ਕਰ ਕਰ ਸੁਨਾਣ ਦੀ ਜੋ ਇਨ੍ਹਾਂ ਸੱਚ ਮੰਨ ਕੇ ਰੱਬ ਦੇ ਰਸਤੇ ਤੇ ਤੁਰਨਾ ਆਰੰਭ ਕਰੇ ਉਸਦਾ ਵੀ ਭਲਾ, ਜੋ ਇਹਨਾਂ ਨੂੰ ਧੋਖਾ, ਫਰੇਬ, ਝੂਠ ਅਤੇ ਖੁਦਨਮਾਈ ਸਮਝ ਕੇ ਚਾਰ ਗਾਲ੍ਹਾਂ ਕੱਢ ਦੇਵੇ, ਉਸਦਾ ਵੀ ਭਲਾ। ਪਿਆਰੇ ਪਾਠਕ! ਮੈਂ ਕੋਈ ਸੰਤ ਨਹੀਂ ਮਹਾਤਮਾ ਨਹੀਂ, ਹਿਰਸ ਤੇ ਪਾਪ ਦਾ ਬੰਦਾ ਹਾਂ ਅਤੇ ਅਭਿਆਸ ਦੇ ਵਕਤ ਤੋਂ ਬਾਅਦ ਫੇਰ ਬੰਦਿਆਂ ਵਾਲੀਆਂ ਗ਼ਲਤੀਆਂ ਕਰਦਾ ਰਹਿੰਦਾ ਹਾਂ। ਗੁਰੂ ਨਾਨਕ ਦੇਵ ਦੀ ਉਂਗਲ ਫੜ ਕੇ ਮੈਂ ਹੌਲੀ ਹੌਲੀ ਇਸ ਆਤਮ-ਸਫ਼ਰ ਨੂੰ ਤਹਿ ਕਰਨ ਦੀ ਬੇਹੱਦ ਕੋਸ਼ਿਸ਼ ਕੀਤੀ ਹੈ, ਇਸ ਸਫ਼ਰ ਦਾ ਇੰਚ ਇੰਚ ਮੈਂ ਕਈ ਮਹੀਨਿਆਂ ਵਿਚ ਪੂਰਾ ਕੀਤਾ ਹੈ। ਇਕ ਅਵਸਥਾ ਤੋਂ ਦੂਜੀ ਅਵਸਥਾ ਵਿਚ ਪਹੁੰਚਣਾ ਕਈ ਕਈ ਸਾਲਾਂ ਦਾ ਕੰਮ ਰਿਹਾ ਹੈ। ਮੇਰੇ ਮਨ ਦਾ ਇਕ ਯਕੀਨ ਸੀ ਕਿ ਗੁਰੂ ਨਾਨਕ ਵਰਗੇ ਮਹਾਂਪੁਰਸ਼ ਦੀ ਬਾਂਹ ਫੜ੍ਹ ਕੇ ਤੁਰਿਆਂ ਮੈਂ ਜ਼ਰੂਰ ਕਿਸੇ ਕਿਨਾਰੇ ਤੇ ਲੱਗਾਂਗਾ। ਇਸ ਮੇਰੇ ਵਿਸ਼ਵਾਸ ਨੂੰ, ਇਸ ਮੇਰੀ ਮਿਹਨਤ ਨੂੰ, ਅੱਜ ਜੋ ਚੰਨ ਗੁਰੂ ਨਾਨਕ ਨੇ ਲਾਏ ਹਨ, ਉਹ ਮੈਨੂੰ ਮਜਬੂਰ ਕਰ ਰਹੇ ਹਨ ਕਿ ਆਪਣੀ ਅਯੋਗਤਾ ਅਤੇ ਲੋਕਾਂ ਦੀ ਉਸਤਤਿ ਨਿੰਦਿਆ ਦੀ ਪਰਵਾਹ ਨਾ ਕਰਦਾ ਹੋਇਆ, ਪੂਰਨ ਗੁਰੂ ਸਤਿਗੁਰੂ ਨਾਨਕ ਦਾ ਸੰਦੇਸ਼, ਜਿਥੋਂ ਤਕ ਮੇਰੀ ਵਾਹ ਲੱਗੇ, ਉਥੋਂ ਤਕ ਆਪਣੀ ਸਮਝ ਤੇ ਵਿੱਤ ਅਨੁਸਾਰ ਦੁਨੀਆ ਨੂੰ ਪਹੁੰਚਾਵਾਂ।

# ਅਨੰਤ ਦੀ ਯਾਤਰਾ
## (ਹਿੱਸਾ-੨)

ਪੁਸਤਕ 'ਸਿਮਰਨ ਮਹਿਮਾ' ਦੀ ਤੀਸਰੀ ਐਡੀਸ਼ਨ (੧੯੫੬) ਵਿਚ ਛਪਿਆ। 'ਅਨੰਤ ਦੀ ਯਾਤਰਾ' ਦਾ ਲੇਖ ਪਹਿਲੇ ੧੯੫੨ ਵਿਚ ਲਿਖਿਆ ਗਿਆ ਸੀ। ਇਸ ਬਾਰੇ ਕਈ ਚਿੱਠੀਆਂ ਆਉਂਦੀਆਂ ਰਹਿੰਦੀਆਂ ਹਨ ਅਤੇ ਮੈਥੋਂ ਇਹ ਪੁੱਛ ਕੀਤੀ ਜਾਂਦੀ ਰਹੀ ਹੈ ਕਿ 'ਅਨੰਤ ਯਾਤਰਾ' ਵਿਚ ਬਿਆਨ ਕੀਤੇ ਮੇਰੇ ਸਿਮਰਨ ਅਭਿਆਸ ਦੇ ਤਜਰਬਿਆਂ ਵਿਚ ਇਤਨੇ ਅਰਸੇ ਵਿਚ ਕੀ ਤਰੱਕੀ ਹੋਈ ਅਤੇ ਇਸ ਵੇਲੇ (੧੯੬੭) ਵਿਚ ਮੇਰਾ ਸਿਮਰਨ ਅਭਿਆਸ ਅੱਗੇ ਕਿਥੋਂ ਤਕ ਪਹੁੰਚਿਆ ਹੈ। ਸੋ ਹੇਠਲਾ ਲੇਖ ਪੁੱਛਣ ਵਾਲੇ ਉਕਤ ਗੁਰਮੁਖਾਂ, ਮਹਾਂਪੁਰਸ਼ਾਂ ਅਤੇ ਹੋਰ ਨਾਮ-ਰਸੀਆਂ ਤੇ ਸਿਮਰਨ ਅਭਿਆਸੀਆਂ ਦੇ ਚਰਨਾਂ ਵਿਚ ਨਿਮਰਤਾ ਸਹਿਤ ਭੇਟਾ ਹੈ।

ਆਪਣੇ ਵਾਹਿਗੁਰੂ ਜੀ ਤਕ ਪਹੁੰਚਣ ਵਿਚ ਹੁਣ ਮੈਨੂੰ ਕੋਈ ਸਮਾਂ ਨਹੀਂ ਲੱਗਦਾ। ਅੱਖਾਂ ਮੀਟਦਿਆਂ ਹੀ ਮੇਰੀ ਸੁਰਤ ਆਪਣੇ ਧੁਰ ਕੇਂਦਰ, ਆਪਣੇ ਆਪੇ, ਆਪਣੇ ਮੂਲ ਜਾਂ ਆਪਣੇ ਸ੍ਰੀ ਵਾਹਿਗੁਰੂ ਜੀ ਦੀ ਹਜ਼ੂਰੀ ਵਿਚ ਆ ਖਲੋਂਦੀ ਹੈ। ਐਸਾ ਪ੍ਰਤੀਤ ਹੁੰਦਾ ਹੈ ਕਿ ਮੇਰੇ ਅਤੇ ਉਸਦੇ ਵਿਚਕਾਰ ਜਿਹੜੇ ਭਰਮ ਜਾਂ ਮਾਇਆ ਦੇ ਪਰਦੇ ਹਨ, ਉਹਨਾਂ ਨੂੰ ਉਸਨੇ ਆਪ ਦੂਰ ਕਰ ਦਿੱਤਾ ਹੈ ਅਤੇ ਮੇਰੇ ਅੱਖਾਂ ਮੀਟਦਿਆਂ ਹੀ ਸਭ ਤੋਂ ਪਹਿਲਾ ਦ੍ਰਿਸ਼ ਜਾਂ ਤਜਰਬਾ ਮੇਰੇ ਵਾਹਿਗੁਰੂ ਜੀ ਆਪ ਹੁੰਦੇ ਹਨ...ਇਹ ਸਭ ਕੁਝ ਮੇਰੀ ਸੁਰਤ ਜਾਂ ਮੇਰੇ ਅਨੁਭਵ ਵਿਚ ਦਿਸਦਾ ਹੈ। ਇਸ ਵਿਚ ਮੇਰੀ ਆਪਣੀ ਕਲਪਨਾ ਬਿਲਕੁਲ ਨਹੀਂ ਹੁੰਦੀ, ਸਗੋਂ ਐਸਾ ਉਸ ਵਕਤ ਹੁੰਦਾ ਹੈ, ਜਦ ਮੇਰੇ ਵਿਚੋਂ ਮੇਰੀ ਹਉਮੈ ਪੂਰੇ ਤੌਰ ਤੇ ਨਿਕਲ ਗਈ ਹੋਵੇ। ਜਿੱਥੇ ਹਉਮੈ ਹੀ ਨਾ ਹੋਵੇ, ਉਥੇ ਕਲਪਨਾ ਕੌਣ ਤੇ ਕਿਵੇਂ ਕਰੇ?



ਸਿਮਰਨ ਅਭਿਆਸ ਵਿਚ ਆਪਣੀ ਹਉਮੈ ਨੂੰ ਦੂਰ ਕਰ ਸਕਣਾ ਜਾਂ ਆਪਣੇ ਵਿਚੋਂ ਕੱਢ ਸਕਣਾ, ਮੈਨੂੰ ਨਾਮ ਜਪਦਿਆਂ ਜਪਦਿਆਂ ਆਪੇ ਹੀ ਆ ਗਿਆ ਹੈ। ਮੈਂ ਇਸ ਤਰੀਕੇ ਨੂੰ ਸਮਝਦਾ ਤਾਂ ਹਾਂ ਪਰ ਬਿਆਨ ਕਰਨ ਵਿਚ ਮੁਸ਼ਕਲ ਪ੍ਰਤੀਤ ਕਰਦਾ ਹਾਂ। ਫਿਰ ਵੀ ਕੋਸ਼ਿਸ਼ ਕਰਦਾ ਹਾਂ, ਕਿਉਂਕਿ ਇਸ ਬਾਰੇ ਮੈਥੋਂ ਖ਼ਾਸ ਪੁੱਛਿਆ ਜਾਂਦਾ ਰਿਹਾ ਹੈ।

ਪਹਿਲੇ ਮੈਂ ਅਭਿਆਸ ਵੇਲੇ ਆਪਣੀ ਸੁਰਤ ਵਿਚੋਂ ਸਰੀਰ ਦਾ ਖ਼ਿਆਲ ਕੱਢ ਦਿੰਦਾ ਹੁੰਦਾ ਸਾਂ ਅਤੇ ਸਿਮਰਨ ਜਾਰੀ ਰੱਖਦਾ ਸਾਂ। ਐਸਾ ਕਰਨ ਨਾਲ ਅਭਿਆਸ ਵਿਚ ਸਰੀਰ ਦਾ ਉੱਕਾ ਹੀ ਖ਼ਿਆਲ ਅਲੋਪ ਹੋ ਜਾਂਦਾ ਅਤੇ ਮੇਰਾ ਅਭਿਆਸ ਕਾਇਮ ਰਹਿੰਦਾ। ਫਿਰ ਮੈਂ ਅਭਿਆਸ ਅੰਦਰ ਖ਼ਿਆਲ ਨੂੰ ਸੁਰਤ ਵਿਚੋਂ ਕੱਢ ਕੇ ਸਿਮਰਨ ਜਾਰੀ ਰੱਖਣ ਦਾ ਅਭਿਆਸ ਕਰਨ ਲੱਗ ਪਿਆ। ਇਸ ਨਾਲ ਕੁਝ ਚਿਰ ਮਗਰੋਂ ਅਭਿਆਸ ਅੰਦਰ ਮੇਰੀ ਸੁਰਤ, ਮਨ ਤੇ ਮਨ ਦਿਆਂ ਫੁਰਨਿਆਂ ਤੋਂ ਖ਼ਾਲੀ ਕਰਕੇ ਸਿਮਰਨ ਕਰਨ ਲੱਗ ਪਇਆ।

ਜਿਉਂ ਜਿਉਂ ਮੈਂ 'ਮਨ' ਨੂੰ ਸੁਰਤ ਵਿਚੋਂ ਕੱਢ ਕੇ ਸਿਮਰਨ ਦੀ ਆਦਤ ਪਾਂਦਾ ਗਿਆ, ਤਿਉਂ ਤਿਉਂ ਸਿਮਰਨ ਅਭਿਆਸ ਵੇਲੇ 'ਜਗਤ ਰਚਨਾ' ਅਲੋਪ ਹੋ ਜਾਂਦੀ ਗਈ। ਫਿਰ ਮੈਨੂੰ ਅੰਦਰੋਂ ਇਹ ਸਮਝਾਇਆ ਗਿਆ ਕਿ ਜਗਤ ਰਚਨਾ ਦਾ ਕੇਵਲ ਮਨ ਨਾਲ ਹੀ ਸੰਬੰਧ ਹੈ, ਜਦ ਕਿ ਮਨ ਕਾਇਮ ਰਹੇ, ਜਗਤ ਰਚਨਾ ਵੀ ਮੇਰੇ ਅੰਦਰ ਰਹੇਗੀ, ਪਰ ਜਦ ਸੁਰਤ ਵਿਚੋਂ 'ਮਨ' ਨੂੰ ਜਾਂ 'ਹਉਮੈ' ਨੂੰ ਕੱਢ ਦਿੱਤਾ ਜਾਵੇ ਤਾਂ ਦੇਸ਼-ਕਾਲ ਕਾਰਨ ਅਤੇ ਸਮੁੱਚੀ ਜਗਤ ਰਚਨਾ ਵੀ ਮਨ ਦੇ ਨਾਲ ਅਲੋਪ ਹੋ ਜਾਵੇਗੀ। ਜਦ ਦੇਸ਼, ਕਾਲ, ਕਾਰਨ ਸਿਰਫ਼ ਮਨ ਦੇ ਕਰਕੇ ਹੀ ਹੁੰਦੇ ਹਨ ਜਦ ਮਨ ਨਾ ਰਹੇ ਇਹ ਵੀ ਨਹੀਂ ਰਹਿੰਦੇ। ਵਾਹਿਗੁਰੂ ਜੀ ਵੱਲੋਂ ਸਿਮਰਨ ਦੀ ਇਸ ਅਵਸਥਾ ਦੀ ਆਦਤ ਮੈਨੂੰ ਪਾਈ ਗਈ ਅਤੇ ਇਸ ਆਦਤ ਦੇ ਪਾਣ ਵਾਸਤੇ ਯੋਗ ਵਾਤਾਵਰਣ ਤੇ ਸਹੂਲਤਾਂ ਬਖ਼ਸ਼ੀਆਂ ਗਈਆਂ। ਇਸ ਅਵਸਥਾ ਵਿਚ ਮਨ ਤੇ ਜਗਤ ਰਚਨਾ ਬਿਲਕੁਲ ਅਲੋਪ ਹੋ ਜਾਂਦੇ ਹਨ ਅਤੇ ਮੈਂ ਸੁਰਤ ਰੂਪ ਬਣ ਕੇ ਆਪਣੇ ਆਪ ਵਿਚ ਚੁੱਭੀ ਲਗਾਂਦਾ ਅਤੇ ਬਿਲਕੁਲ ਆਪਣਾ ਆਪਾ ਹੀ ਬਣ ਜਾਂਦਾ। ਏਥੇ ਮੇਰੇ ਆਪਣੇ 'ਆਪੇ' ਤੋਂ ਬਗ਼ੈਰ ਹੋਰ ਕੁਝ ਰਹਿ ਹੀ ਨਹੀਂ ਸੀ ਜਾਂਦਾ। ਆਪਣੇ ਆਪੇ ਵਿਚ ਅਭੇਦ ਹੋਇਆਂ ਮੇਰੀ ਸੁਰਤ ਨੂੰ ਹਲਕੀ ਜੇਹੀ ਯਾਦ ਰਹਿ ਜਾਂਦੀ ਸੀ। ਮੇਰਾ ਇਕ ਮਨ ਸੀ ਅਤੇ ਉਸ ਮਨ ਵਿਚ ਮੇਰਾ ਇਕ ਜਗਤ ਸੀ ਅਤੇ ਉਸ ਜਗਤ ਵਿਚ ਮੇਰਾ ਇਕ ਸਰੀਰ ਸੀ ਅਤੇ ਉਸ ਮਨ ਅਤੇ ਸਰੀਰ ਨਾਲ ਸੰਬੰਧਿਤ ਕੁਝ ਯਾਦਾਂ ਸਨ।

ਇਸਤੋਂ ਅੱਗੇ ਅਭਿਆਸ ਵਿਚ ਕਈ ਵਾਰੀ ਐਸਾ ਪ੍ਰਤੀਤ ਕਰਵਾਇਆ ਗਿਆ ਕਿ ਮੈਂ ਤੇ ਮੇਰਾ ਆਪਾ ਜਾਂ ਮੂਲ ਕਦੀ ਸਰੀਰ ਵਿਚ ਆਏ ਜਾਂ ਰਹੇ ਹੀ ਨਹੀਂ, ਅਸੀਂ ਹਮੇਸ਼ ਸਰੀਰ ਤੋਂ ਬਾਹਰ ਸਰੀਰ ਤੋਂ ਅਲਗ ਹੀ ਰਹੇ ਹਾਂ। ਸਾਡਾ ਪ੍ਰਛਾਵਾਂ ਹੀ ਸਰੀਰ ਵਿਚ ਆਉਂਦਾ ਹੈ ਅਤੇ ਉਸ ਦੇ ਪ੍ਰਤਾਪ ਨਾਲ ਹੀ ਸਰੀਰਕ ਜੀਵਨ ਆਰੰਭ ਹੋ ਜਾਂਦਾ ਹੈ। ਸਰੀਰਕ ਜੀਵਨ ਦੇ ਅੰਤ ਵਿਚ ਸਾਡਾ ਪ੍ਰਛਾਵਾਂ ਜਾਂ ਅਕਸ, ਅੰਤਰਮੁਖੀ ਹੋ ਕੇ ਸਾਡੇ ਵਿਚ ਹੀ ਸਮਾ ਜਾਂਦਾ ਹੈ। 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਵਿਚ, ਚੌਥੇ ਪਦ ਮਹਿ ਜਨ ਕੀ 'ਜਿੰਦ' ਦਾ ਸ਼ਾਇਦ ਕੁਝ ਇਹੋ ਜਿਹਾ ਹੀ ਅਰਥ ਹੋਵੇ।

ਪਿਆਰੇ ਪਾਠਕ, ਉਪਰ ਲਿਖਿਆ, ਸਭ ਕੁਝ ਕੇਵਲ ਅਭਿਆਸ ਵਿਚ ਸ੍ਰੀ ਵਾਹਿਗੁਰੂ ਜੀ ਵੱਲੋਂ ਕਰਵਾਇਆ ਗਿਆ ਮੇਰਾ ਤਜਰਬਾ ਹੈ। ਮੈਂ ਹਰ ਵੇਲੇ ਅਜੇ ਵੀ ਅਭਿਆਸ ਵਿਚ ਕੀਤੇ ਉੱਚੇ ਤਜਰਬਿਆਂ ਨਾਲ ਨਹੀਂ ਰਹਿ ਸਕਦਾ। ਕਈ ਵਾਰੀ ਮੇਰੀ ਸੁਰਤ ਅਜੇ ਵੀ ਮੁੜ ਪੁਰਾਣੇ ਸ਼ਾਇਦ ਕਈ ਸਦੀਆਂ ਦੇ ਪੁਰਾਣੇ ਮਨ ਦੇ ਨਿਸਚਿਆਂ ਤੇ ਭੁਲੇਖਿਆਂ ਦੀ ਤਲਖ ਤੇ ਪੁਰਾਣੀ ਦੁਨੀਆਂ ਵਿਚ ਆਣ ਡਿੱਗਦੀ ਹੈ। ਮੇਰਾ ਮੂਲ ਮੇਰਾ ਵਾਹਿਗੁਰੂ ਜੀ ਦਾ ਸਦਾ ਅੰਗ ਸੰਗ ਤੇ ਸਮਰੱਥ ਹੋਣ ਕਰਕੇ, ਮੇਰੀ ਡਿੱਗੀ ਸੁਰਤ ਨੂੰ ਨਾਮ ਜਪਵਾ ਕੇ ਮੁੜ ਆਪਣੇ ਚਰਨਾਂ ਵਿਚ ਲੈ ਜਾਂਦੇ ਹਨ। ਪਤਾ ਨਹੀਂ ਕਿਤਨਾ ਚਿਰ ਇਹ ਹੋਰ ਰਹਿਣਾ ਹੈ।

('ਸਿਮਰਨ ਮਹਿਮਾ', ਰਘਬੀਰ ਸਿੰਘ ਬੀਰ)

# ਸ੍ਰੀ ਬਾਬਾ ਵਧਾਵਾ ਸਿੰਘ ਜੀ ਨੇ ਦਰਗਾਹ ਜਾਣਾ

ਸ੍ਰੀ ਬਾਬਾ ਵਧਾਵਾ ਸਿੰਘ ਜੀ ਲਹਿਰੇ ਵਾਲੇ ਹਰ ਵੇਲੇ ਨਾਮ ਵਿਚ ਮਸਤ ਰਹਿੰਦੇ ਹੋਰ ਨਿਯਮਾਂ ਦੇ ਬਹੁਤ ਹੀ ਪੱਕੇ ਸਨ। ਤਕਰੀਬਨ ੯੫ ਕੁ ਸਾਲ ਦੀ ਉਮਰ ਸੀ। ਸਾਰੀ ਉਮਰ ਵਿਚ ਅੰਗਰੇਜ਼ੀ ਅਤੇ ਦੇਸੀ ਦਵਾ ਆਪ ਜੀ ਨੇ ਨਹੀਂ ਵਰਤੀ ਅਤੇ ਸਾਰੀ ਅਵਸਥਾ ਸੋਧ ਦਾ ਪ੍ਰਸ਼ਾਦਾ ਛਕਿਆ। ਭਾਵ ਸੰਤਾਂ ਦਾ ਆਪਣਾ ਹਜ਼ੂਰੀਆ ਆਪ ਖੂਹ ਵਿਚੋਂ ਜਲ ਖਿੱਚ ਕੇ ਆਪਣੇ ਹੱਥੀਂ ਭਾਂਡੇ ਮਾਂਜ ਧੋ ਕੇ ਆਪ ਜੀ ਵਾਸਤੇ ਪ੍ਰਸ਼ਾਦਾ ਤਿਆਰ ਕਰਦਾ ਸੀ। ਹੋਰ ਬਾਬਾ ਜੀ ਕਿਸੇ ਨੂੰ ਆਪਣਾ ਜੂਠਾ ਪ੍ਰਸ਼ਾਦਾ ਨਹੀਂ ਸਨ ਦਿੰਦੇ ਅਤੇ ਆਪ ਬਚਨ ਕਰਦੇ ਸਨ ਕਿ ਜੋ ਧੋਖੇ ਨਾਲ ਆਪਣਾ ਜੂਠਾ ਕਿਸੇ ਨੂੰ ਖੁਆਉਂਦਾ ਹੈ, ਉਹ ਮਹਾਂ ਪਾਪੀ ਹੈ। ਤੇ ਜੋ ਕਿਸੇ ਮਹਾਂ-ਪੁਰਖ ਪਾਸੋਂ ਬੇਨਤੀ ਕਰਕੇ ਨਿਮਰਤਾ ਭਾਵਨਾ ਨਾਲ ਸੀਤ ਪ੍ਰਸਾਦਿ ਲੈਂਦਾ ਹੈ, ਉਹ ਮਹਾਂਪੁਰਖ ਦੀ ਕਮਾਈ ਵਿਚੋਂ ਭਾਵਨਾ ਅਨੁਸਾਰ ਹਿੱਸਾ ਲੈ ਜਾਂਦਾ ਹੈ। ਸੰਤਗਿਰੀ ਦਾ ਸਭ ਤੋਂ ਵੱਡਾ ਗੁਣ ਇਹ ਸੀ ਕਿ ਆਪ ਜੀ ਬਾਲਜਤੀ ਸਨ ਤੇ ਲਾਲਚ ਕਿਸੇ ਕਿਸਮ ਦਾ ਭੀ ਨਹੀਂ ਸੀ।

ਇਹ ਸਾਰੇ ਗੁਣ ਸ੍ਰੀ ਬਾਬਾ ਵਧਾਵਾ ਸਿੰਘ ਜੀ ਵਿਚ ਘਟਦੇ ਸਨ। ਅੱਜ ਬਾਬਾ ਜੀ ਨੂੰ ਦਰਗਾਹੀ ਸੱਦਾ ਆ ਗਿਆ। ਰਾਤ ਨੂੰ ਇਕ ਵਜੇ ਟਾਈਮ ਹੋ ਗਿਆ। ਸੰਤ ਬਾਬਾ ਨੰਦ ਸਿੰਘ ਜੀ ਕਲੇਰਾਂਵਾਲਿਆਂ ਦਾ ਹਜ਼ੂਰੀ ਸੇਵਾ ਵਿਚ ਗਿਆਨੀ ਗੁਰਚਰਨ ਸਿੰਘ ਜੀ। ਇਸਦਾ ਨਾਮ ਪਹਿਲੇ ਨਾਨਕ ਸਿੰਘ ਜੀ ਤੇ ਬਾਬਾ ਜੀ ਕਲੇਰਾਂਵਾਲੇ ਤਾਂ ਨਾਨਕ ਕਹਿ ਕੇ ਹੀ ਬੁਲਾਉਂਦੇ ਸੀ। ਕਿਉਂਕਿ ਉਹਨਾਂ ਦੀ ਅਵਸਥਾ ਵਿਚ ਜਲੇ ਥਲੇ ਅੰਦਰ ਬਾਹਰ ਗੁਰੂ ਨਾਨਕ ਹੀ ਨਾਨਕ ਸੀ ਤੇ ਸ੍ਰੀ ਵਧਾਵਾ ਸਿੰਘ ਜੀ ਨੇ ਇਸ ਨਾਮ ਦਾ ਵੀਚਾਰ ਕੀਤਾ ਕਿ ਨਾਨਕ ਸਿੰਘ ਕਹਿ ਕੇ ਸੇਵਾ ਕਰਾਉਣੀ ਅਤੇ ਸੇਵਾਦਾਰ ਸਮਝਣਾ ਇਹ ਠੀਕ ਨਹੀਂ। ਇਸ ਵਿਚ ਸਾਡੇ ਪੁੰਨ ਘਟਦੇ ਹਨ ਇਸ ਕਾਰਨ ਨੂੰ ਮੁੱਖ ਰੱਖ ਕੇ ਆਪ ਜੀ ਨੂੰ ਨਾਨਕ ਸਿੰਘ ਜੀ ਬਜਾਏ ਅੰਮ੍ਰਿਤ ਛਕਾ ਕੇ ਗੁਰਚਰਨ ਸਿੰਘ ਰੱਖ ਦਿੱਤਾ। ਇਸ ਕਾਰਨ ਆਪ ਜੀ ਗੁਰਚਰਨ ਸਿੰਘ ਜੀ ਕਹਿ ਕੇ ਬੁਲਾਉਂਦੇ ਸਨ।



ਅੱਜ ਨਿੱਤਨੇਮ ਅਨੁਸਾਰ ਸੰਤ ਬਾਬਾ ਨੰਦ ਸਿੰਘ ਜੀ ਨੂੰ ਰਾਤ ਦੇ ਇਕ ਵਜੇ ਇਸ਼ਨਾਨ ਕਰਾਇਆ ਤੇ ਬਾਬਾ ਜੀ ਨੂੰ ਬਸਤਰ ਪਹਿਨਾਏ ਤੇ ਬਾਬਾ ਜੀ ਦਸਤਾਰ ਸਜਾਉਣ ਲੱਗੇ ਤੇ ਸੇਵਾਦਾਰ ਜਲ ਪਾਣੀ ਤਿਆਰ ਕਰਨ ਲੱਗਿਆ। ਬਾਬਾ ਜੀ ਦਸਤਾਰ ਸਜਾ ਲੀਤੀ ਤੇ ਗੁਰਚਰਨ ਸਿੰਘ ਜਲ ਪਾਣੀ ਹਾਜ਼ਰੀ (ਨਾਸ਼ਤਾ) ਲੈ ਕੇ ਹਾਜ਼ਰ ਹੋਇਆ। ਬਾਬਾ ਜੀ ਨਿੱਤਨੇਮ ਅਨੁਸਾਰ ਨਾਸ਼ਤਾ ਕਰ ਰਹੇ ਹਨ। ਨਾਲ ਬਚਨ ਕਰ ਰਹੇ ਹਨ। ਗੁਰਚਰਨ ਸਿਆਂ! ਅੱਜ ਜਾਗਦਾ ਰਹੀਂ ਤੈਨੂੰ ਕੋਈ ਨਜ਼ਾਰਾ ਦਿਖਾਵਾਂਗੇ। ਸੌਂ ਨਾ ਜਾਈਂ ਅਤੇ ਹਾਜ਼ਰੀਏ ਨੇ ਕਿਹਾ ਸਤਿਬਚਨ ਪਾਤਸ਼ਾਹ ਇਉਂ ਕਹਿ ਅਤੇ ਭਾਂਡੇ ਜੂਠੇ ਲੈ ਕੇ ਲੰਗਰ ਵਿਚ ਚਲਾ ਗਿਆ।

ਹੁਣ ਬਾਬਾ ਜੀ ਦਾ ਅਨਹਦ ਸ਼ਬਦ ਚਾਲੂ ਹੋ ਗਿਆ, ਇਸ ਅਨੰਦ ਵਿਚ ਕੁਝ ਸਮਾਂ ਜੁੜੇ ਰਹੇ। ਉਸਤੋਂ ਬਾਅਦ ਭਾਈ ਮਰਦਾਨਾ ਜੀ ਰਬਾਬ ਦੁਆਰਾ ਕੀਰਤਨ ਕਰਨ ਲੱਗ ਗਏ। ਇਕ ਹੋਰ ਭੀ ਅਸਚਰਜ ਵਾਲੀ ਗੱਲ ਸੀ, ਇਸ ਕੀਰਤਨ ਨੂੰ ਸੁਣ ਕੇ ਬਾਬਾ ਜੀ ਮਸਤ ਹੋ ਗਏ। ਭਾਵ ਅਫੁਰ ਹੋ ਗਏ। ਕੁਝ ਮਿੰਟ ਦੇ ਬਾਅਦ ਪ੍ਰਕਾਸ਼ ਹੀ ਪ੍ਰਕਾਸ਼ ਹੋ ਗਿਆ। ਏਹੋ ਜਿਹਾ ਨਜ਼ਾਰਾ ਅੱਗੇ ਕਦੇ ਤੱਕਿਆ ਹੀ ਨਹੀਂ ਸੀ। ਅੱਜ ਇਹ ਨਜ਼ਾਰਾ ਦੇਖਕੇ ਪ੍ਰਸੰਨ ਭੀ ਬੜੇ ਹਨ ਤੇ ਹੈਰਾਨ ਭੀ ਬਹੁਤ ਹਨ।

ਹੁਣ ਬਾਬਾ ਜੀ ਨੇ ਆਵਾਜ਼ ਦਿੱਤੀ, 'ਓਹ ਗੁਰਚਰਨ ਸਿਆਂ ਜਲਦੀ ਆ ਜਾ ਕੁਝ ਦਿਖਾਈਏ।' ਇਹ ਆਵਾਜ਼ ਦੇ ਕੇ ਆਪ ਜੀ ਆਨੰਦ ਵਿਚ ਜੁੜ ਗਏ। ਪਰ ਗੁਰਚਰਨ ਸਿੰਘ ਨੂੰ ਨੀਂਦਰ ਨੇ ਘੇਰਾ ਪਾ ਲਿਆ।

## ਮਰੇ ਹੋਏ ਨੂੰ ਕੁਝ ਮਹੀਨਿਆਂ ਬਾਅਦ ਬੁਲਾਉਣਾ

ਸੰਤ ਬਾਬਾ ਹਰਨਾਮ ਸਿੰਘ ਜੀ ਭੁੱਚੋਂ ਕਲਾਂ ਵਾਲੇ ਨਾਮ ਅਭਿਆਸੀ ਤੇ ਬੜੇ ਕਰਨੀ ਵਾਲੇ ਹੋਏ ਹਨ। ਇਕ ਵਾਰ ਦਾ ਵਾਕਿਆ ਹੈ ਕਿ ਭੁਚੋਂ ਪਿੰਡ ਦਾ ਇਕ ਨਿਵਾਸੀ ਪਰਦੇਸ ਗਿਆ ਹੋਇਆ ਸੀ। ਜਦੋਂ ਉਹ ਵਾਪਸ ਆਇਆ ਤਾਂ ਉਹਨੂੰ ਪਤਾ ਲੱਗਾ ਕਿ ਉਸਦੀ ਪਤਨੀ ਸਵਰਗਵਾਸ ਹੋ ਚੁੱਕੀ ਹੈ। ਰਿਸ਼ਤੇਦਾਰਾਂ ਅਤੇ ਨਗਰ ਨਿਵਾਸੀਆਂ ਨੇ ਉਸ ਦੀ ਗ਼ੈਰਹਾਜ਼ਰੀ ਵਿਚ ਉਸ ਦਾ ਦਾਹ ਸਸਕਾਰ ਕਰ ਦਿੱਤਾ ਸੀ। ਉਸਨੇ ਬਾਬਾ ਜੀ ਦੇ ਆਸਣ ਵਾਲੀ ਜਗ੍ਹਾ ਦੀ ਪੂਜਾ ਕਰਨੀ ਸ਼ੁਰੂ ਕਰ ਦਿੱਤੀ। ਇਸ ਤਰ੍ਹਾਂ ਕੁਝ ਮਹੀਨੇ ਲੰਘ ਗਏ। ਇਕ ਦਿਨ ਬਾਬਾ ਜੀ ਨੇ ਉਸ ਨੂੰ ਕਿਹਾ ਕੁਝ ਮੰਗ ਲੈ ਜੋ ਮੰਗਣਾ ਹੈ। ਉਸ ਆਦਮੀ ਨੇ ਰੋਂਦਿਆਂ ਬਾਬਾ ਜੀ ਨੂੰ ਬੇਨਤੀ ਕੀਤੀ ਕਿ ਮੇਰੀ ਪਤਨੀ ਸਵਰਗਵਾਸ ਹੋ ਚੁੱਕੀ ਹੈ। ਮੈਨੂੰ ਘਰ ਵਿਚੋਂ ਉਹ ਸੋਨਾ ਅਤੇ ਧਨ ਨਹੀਂ ਲੱਭ ਰਿਹਾ ਜਿਹੜਾ ਉਸਦੇ ਕੋਲ ਹੁੰਦਾ ਸੀ।

ਮਿਹਰਬਾਨ ਬਾਬਾ ਜੀ ਨੇ ਉਸ ਨੂੰ ਰਾਤ ਵੇਲੇ ਇਕ ਵਿਸ਼ੇਸ਼ ਥਾਂ ਤੇ ਜਾਣ ਲਈ ਕਿਹਾ ਕਿ ਜਾਹ ਉਥੇ ਤੇਰੀ ਪਤਨੀ ਤੇਰੀ ਉਡੀਕ ਕਰ ਰਹੀ ਹੋਵੇਗੀ। ਉਸ ਤੋਂ ਆਪ ਹੀ ਸਾਰਾ ਕੁਛ ਪੁੱਛ ਲਵੀਂ। ਉਸ ਆਦਮੀ ਨੇ ਇਸੇ ਤਰ੍ਹਾਂ ਕੀਤਾ। ਉਸ ਨੂੰ ਇਹ ਦੇਖਕੇ ਬਹੁਤ ਹੈਰਾਨੀ ਹੋਈ ਕਿ ਉਥੇ ਉਸਦੀ ਪਤਨੀ ਸਚਮੁਚ ਉਡੀਕ ਕਰ ਰਹੀ ਸੀ। ਪੁੱਛਣ ਤੇ ਉਸ ਨੇ ਘਰ ਵਿਚ ਉਹ ਥਾਂ ਦੱਸ ਦਿੱਤੀ ਕਿ ਬੀਮਾਰੀ ਦੌਰਾਨ ਉਸ ਨੇ ਧਨ ਅਤੇ ਸੋਨਾ ਦੱਬ ਦਿੱਤਾ ਸੀ।

ਬਾਬਾ ਹਰਨਾਮ ਸਿੰਘ ਜੀ ਵਰਗੇ ਮਹਾਂਪੁਰਖ ਉਸ ਮਰੇ ਹੋਏ ਵਿਅਕਤੀ ਨੂੰ ਦੁਬਾਰਾ ਬੁਲਾਉਣ ਦੇ ਸਮਰੱਥ ਸਨ ਜਿਸ ਦਾ ਕਿ ਸਸਕਾਰ ਵੀ ਹੋ ਚੁੱਕਾ ਸੀ। ਕੁਝ ਅਣਜਾਣ ਤੇ ਸ਼ੱਕੀ ਬਿਰਤੀ ਵਾਲੇ ਲੋਕ ਉਸ ਮਹਾਂਪੁਰਖ ਦੀ ਸਮਰਥਾ ਬਾਰੇ ਕਿਉਂ ਸ਼ੰਕੇ ਕਰਦੇ ਹਨ ਜੋ ਕਿ ਸ੍ਰੀ ਗੁਰੂ ਨਾਨਕ ਸਾਹਿਬ ਦਾ ਜੋਤਿ-ਰੂਪ ਸਨ? ਉਹ ਸ਼ਰਧਾਲੂਆਂ ਦੀਆਂ ਮਨੋਕਾਮਨਾਵਾਂ ਪੂਰੀਆਂ ਕਰਨ, ਸੱਚੇ ਸਾਧੂਆਂ ਨੂੰ ਉਸ

ਪਰਮਾਤਮਾ ਦੀ ਪਵਿੱਤਰ ਹਜ਼ੂਰੀ ਅਤੇ ਦਰਸ਼ਨ ਦੀਦਾਰ ਬਖਸ਼ਣ ਤੇ ਸੇਵਕਾਂ ਦਾ ਤਿਲ ਫੁੱਲ ਪਰਵਾਨ ਕਰਨ ਲਈ ਮਨੁੱਖੀ ਰੂਪ ਵਿਚ ਇਸ ਧਰਤੀ ਨੂੰ ਭਾਗ ਲਾਉਣ ਲਈ ਆਏ ਸਨ। ਮੂਰਖ ਭਾਗਹੀਣ ਲੋਕ ਤਾਂ ਨਿਰੰਕਾਰ ਸਰੂਪ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਸਮਰਥਾ ਤੇ ਵੀ ਸ਼ੱਕ ਕਰਦੇ ਹਨ ਕਿ ਉਹ ਪ੍ਰਤੱਖ ਪ੍ਰਗਟ ਹੋ ਕੇ ਆਪਣੇ ਅਤਿ ਪਿਆਰੇ ਸੇਵਕਾਂ ਦੀ ਪ੍ਰੇਮ-ਭਾਵਨਾ ਦਾ ਪ੍ਰਸ਼ਾਦ ਵੀ ਛਕ ਸਕਦੇ ਹਨ।

ਇਹ ਲੋਕ ਪਵਿੱਤਰ ਬਾਣੀ 'ਸ੍ਰੀ ਗੁਰੂ ਗ੍ਰੰਥ ਸਾਹਿਬ' ਅਤੇ ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚ ਪੜ੍ਹਦੇ ਹਨ ਕਿ:

- **ਪ੍ਰਭ ਦੇਖਦਿਆਂ ਦੁਖ ਭੁਖ ਸਭ ਗਈ ਢਾਢੀ**
  **ਕਉ ਮੰਗਣੁ ਚਿਤਿ ਨ ਆਵੈ॥** (ਮ. ੫/੧੦੯੭)
- **ਅਦ੍ਰਸਟੁ ਅਗੋਚਰੁ ਅਲਖੁ ਨਿਰੰਜਨੁ**
  **ਸੋ ਦੇਖਿਆ ਗੁਰਮੁਖਿ ਆਖੀ॥** (ਮ. ੪/੮੭)
- **ਮਿਲੇ ਪ੍ਰਤਖਿ ਗੁਸਾਈਆਂ ਧੰਨ ਵਡਭਾਗਾ॥** (ਮ. ੫/੪੮੮)
- **ਨਾਮੇ ਨਾਰਾਇਨ ਨਾਹੀ ਭੇਦੁ॥** (ਨਾਮਦੇਵ ਜੀ/੧੧੬੬)
- **ਭਗਤ ਸੰਗਿ ਪ੍ਰਭੁ ਗੋਸਟੁ ਕਰਤ॥** (ਮ. ੫/੮੯੪)

ਪਰ ਇਹ ਮਾੜੇ ਭਾਗਾਂ ਦੀ ਗੱਲ ਹੈ ਕਿ ਉਹ ਆਪਣੇ ਸਭ ਤੋਂ ਵੱਡੇ ਸਤਿਗੁਰੂ ਨਾਨਕ ਦੇਵ ਜੀ ਦੇ ਇਸ ਤਰ੍ਹਾਂ ਰੂਪ ਧਾਰਨ ਕਰਨ ਦੀ ਸਮਰਥਾ ਤੇ ਸ਼ੰਕਾ ਕਰਦੇ ਹਨ। ਅਦਿੱਖ ਪਰਮਾਤਮਾ ਜਗਤ-ਗੁਰੂ, ਗੁਰੂ ਨਾਨਕ ਸਾਹਿਬ ਦੇ ਰੂਪ ਵਿਚ ਪ੍ਰਗਟ ਹੋਇਆ ਸੀ।

ਗੁਰੂ ਨਾਨਕ ਦੇਵ ਜੀ ਆਪਣੀ ਰੱਬੀ ਝੀਲ ਵਿਖਾਉਣ ਬਾਅਦ ਫਿਰ ਅਦਿੱਖ ਰੂਪ ਵਿਚ ਚਲੇ ਗਏ। ਇਸ ਦਾ ਭਾਵ ਇਹ ਨਹੀਂ ਕਿ ਅਦਿੱਖ ਪਰਮਾਤਮਾ ਦੀ ਆਪਣੇ ਸੱਚੇ ਪਿਆਰਿਆਂ ਸ਼ਰਧਾਲੂਆਂ ਅਤੇ ਸੇਵਕਾਂ ਦੀ ਖ਼ਾਤਰ ਕਿਸੇ ਵੀ ਸਮੇਂ ਕਿਸੇ ਵੀ ਥਾਂ ਤੇ ਉਸੇ ਦੈਵੀ ਸਰੂਪ ਵਿਚ ਪ੍ਰਗਟ ਹੋਣ ਦੀ ਸ਼ਕਤੀ ਅਤੇ ਸਮਰਥਾ ਵਿਚ ਕੋਈ ਕਮੀ ਆ ਗਈ ਹੈ। (ਸਮੱਸਤ ਇਲਾਹੀ ਜੋ ਬਾਬਾ ਨੰਦ ਸਿੰਘ ਜੀ ਮਹਾਰਾਜ ਕਲੇਰਾਂਵਾਲੇ -ਬ੍ਰਗੇਡੀਅਰ ਪ੍ਰਤਾਪ ਸਿੰਘ ਜਸਪਾਲ (ਰੀਟਾਇਰਡ)

## ਬਾਬਾ ਨੰਦ ਸਿੰਘ ਜੀ ਦਾ ਹੋਤੀ ਮਰਦਾਨ ਜਾਣਾ

ਇਕ ਵਾਰ ਬਾਬਾ ਜੀ ਹੋਤੀ ਮਰਦਾਨ ਗਏ ਸਨ। ਇਥੇ ਪ੍ਰਸਿੱਧ ਸੰਤ ਬਾਬਾ ਕਰਮ ਸਿੰਘ ਜੀ ਰਹਿੰਦੇ ਸਨ। ਗਰਮੀਆਂ ਦੇ ਦਿਨ ਸਨ। ਬਹੁਤ ਸਾਰੇ ਸੇਵਕ ਵੱਡੇ ਸੁੱਕੇ ਚੋਅ ਵਿਚ ਆਰਾਮ ਕਰ ਰਹੇ ਸਨ। ਜਦੋਂ ਕਦੇ ਉਪਰਲੇ ਪਹਾੜਾਂ ਤੇ ਮੀਂਹ ਪੈਂਦਾ ਤਾਂ ਇਸ ਚੋਅ ਵਿਚ ਹੜ੍ਹ ਆ ਜਾਂਦਾ ਸੀ। ਬਾਬਾ ਜੀ ਜਵਾਨ ਅਵਸਥਾ

ਵਿਚ ਇਕੱਲੇ ਰਹਿੰਦੇ ਸਨ। ਉਨ੍ਹਾਂ ਨੂੰ ਇਸ ਚੋਅ ਦਾ ਇਕਾਂਤ ਵਾਤਾਵਰਣ ਪਸੰਦ ਸੀ। ਇਸ ਲਈ ਬਾਬਾ ਜੀ ਇਥੇ ਰਾਤ ਸਮੇਂ ਬੰਦਗੀ ਵਿਚ ਜੁੜਿਆ ਕਰਦੇ ਸਨ।

ਰੱਬ ਦੀ ਕਰਨੀ ਇਕ ਵਾਰ ਉੱਪਰ ਪਹਾੜਾਂ ਵਿਚ ਬਹੁਤ ਬਾਰਸ਼ ਪੈਣ ਕਾਰਨ ਚੋਅ ਵਿਚ ਹੜ੍ਹ ਆ ਗਿਆ। ਚੋਅ ਵਿਚ ਹੜ੍ਹ ਦਾ ਪਾਣੀ ਚੜ੍ਹ ਗਿਆ। ਪਾਣੀ ਦਾ ਵਹਿਣ ਪਹਾੜਾਂ ਵਿਚੋਂ ਹੇਠਾਂ ਵੱਲ ਨੂੰ ਹੋਣ ਕਾਰਨ ਪਾਣੀ ਦਾ ਵਹਾਉ ਬਹੁਤ ਤੇਜ਼ ਸੀ ਅਤੇ ਇਸ ਦੀਆਂ ਸ਼ੂਕਾਂ ਨਾਲ ਭਿਆਨਕ ਸ਼ੋਰ ਪੈਦਾ ਹੋ ਰਿਹਾ ਸੀ।

ਇਹ ਭਿਆਨਕ ਸ਼ੋਰ ਸੁਣਦਿਆਂ ਸਾਰ ਸਾਰੇ ਸੇਵਕ ਚੋਅ ਵਿਚੋਂ ਭੱਜ ਕੇ ਬਾਹਰ ਆ ਗਏ। ਉਨ੍ਹਾਂ ਨੇ ਵੇਖਿਆ ਕਿ ਇਹ ਨਵਾਂ ਰੱਬ ਦਾ ਪਿਆਰਾ ਅਜੇ ਵੀ ਉਥੇ ਹੀ ਹੈ, ਐਸਾ ਨਾ ਹੋਵੇ ਕਿ ਹੜ੍ਹ ਦਾ ਪਾਣੀ ਉਸ ਨੂੰ ਰੋੜ੍ਹ ਕੇ ਲੈ ਜਾਵੇ। ਉਨ੍ਹਾਂ ਬਾਬਾ ਜੀ ਨੂੰ ਬਾਹਰ ਆਉਣ ਲਈ ਆਵਾਜ਼ਾਂ ਮਾਰੀਆਂ। ਪਰ ਬਾਬਾ ਜੀ ਤਾਂ ਡੂੰਘੀ ਸਮਾਧੀ ਵਿਚ ਲੀਨ ਸਨ। ਏਨੇ ਨੂੰ ਹੜ੍ਹ ਦਾ ਪਾਣੀ ਸਾਰੇ ਪਾਸੇ ਚੜ੍ਹ ਗਿਆ। ਪਾਣੀ ਛੇ ਫੁੱਟ ਉੱਚਾ ਚੜ੍ਹ ਗਿਆ। ਸੇਵਕ ਇਹ ਵੇਖ ਕੇ ਹੈਰਾਨ ਰਹਿ ਗਏ ਕਿ ਪਾਣੀ ਬਾਬਾ ਜੀ ਦੇ ਆਲੇ-ਦੁਆਲੇ ਤਾਂ ਹੈ ਪਰ ਪਾਣੀ ਉਨ੍ਹਾਂ ਦੇ ਸਰੀਰ ਨੂੰ ਛੋਂਹਦਾ ਨਹੀਂ ਹੈ। ਜਿੰਨੀ ਦੇਰ ਬਾਬਾ ਜੀ ਸਮਾਧੀ ਵਿਚ ਜੁੜੇ ਰਹੇ, ਪਾਣੀ ਉਸੇ ਤਰ੍ਹਾਂ ਤੇਜ਼ ਵਹਾਉ ਵਿਚ ਵਹਿੰਦਾ ਰਿਹਾ। ਪਾਣੀ ਨੇ ਬਾਬਾ ਜੀ ਨੂੰ ਘੇਰਾ ਤਾਂ ਪਾਇਆ ਹੋਇਆ ਸੀ, ਪਰ ਬਾਬਾ ਜੀ ਦੇ ਸਤਿਕਾਰ ਵਿਚ ਉਨ੍ਹਾਂ ਤੋਂ ਕੁਝ ਦੂਰ ਸੀ। ਕੁਝ ਚਿਰ ਬਾਅਦ ਬਾਬਾ ਜੀ ਨੇ ਆਪਣੀ ਸਮਾਧੀ ਖੋਲ੍ਹੀ ਤੇ ਕਿਨਾਰੇ ਵੱਲ ਨੂੰ ਤੁਰ ਪਏ। ਖਾੜ ਖਾੜ ਵਗਦੇ ਹੜ੍ਹ ਦੇ ਪਾਣੀ ਨੇ ਉਨ੍ਹਾਂ ਨੂੰ ਰਸਤਾ ਦੇ ਦਿੱਤਾ ਤੇ ਪਾਣੀ ਨੀਵਾਂ ਹੋ ਕੇ ਵਗਣ ਲੱਗ ਪਿਆ। ਬਾਬਾ ਜੀ ਕਿਨਾਰੇ ਪੁੱਜ ਗਏ ਤਾਂ ਪਾਣੀ ਚੜ੍ਹ ਗਿਆ। ਇਹ ਸਪਸ਼ਟ ਨਜ਼ਰ ਆਉਂਦਾ ਸੀ ਕਿ ਪਾਣੀ ਉਨ੍ਹਾਂ ਪਵਿੱਤਰ ਚਰਨਾਂ ਦਾ ਇਸ਼ਨਾਨ ਕਰਨ ਦੀ ਲੋਚਾ ਰੱਖਦਾ ਸੀ। ਪੂਰੇ ਜੋਬਨ ਤੇ ਵਗਣ ਵਾਲੇ ਹੜ੍ਹ ਦੇ ਪਾਣੀ ਨੇ ਮਹਾਨ ਬਾਬਾ ਜੀ ਨੂੰ ਲਾਂਘਾ ਦੇਣ ਬਾਅਦ ਫਿਰ ਉਸੇ ਵਹਿਣ ਵਿਚ ਵਗਣਾ ਸ਼ੁਰੂ ਕਰ ਦਿੱਤਾ।

ਪ੍ਰਕਿਰਤੀ ਮਹਾਂਪੁਰਖ ਬਾਬਾ ਨੰਦ ਸਿੰਘ ਜੀ ਮਹਾਰਾਜ ਦਾ ਰਹੱਸਮਈ ਢੰਗਾਂ ਨਾਲ ਸਤਿਕਾਰ ਕਰਦੀ ਸੀ। ਤੇਜ਼ ਵਹਿਣ ਤੇ ਠਾਠਾਂ ਮਾਰਦੇ ਹੜ੍ਹ ਦਾ ਪਾਣੀ, ਇਕਦਮ ਹਲੀਮੀ ਵਿਚ ਨੀਵਾਂ ਹੋ ਗਿਆ ਤੇ ਬਾਬਾ ਜੀ ਦੇ ਪਵਿੱਤਰ ਚਰਨਾਂ ਦਾ ਬੋਸਾ ਲੈਣ ਲਈ ਸ਼ਾਂਤ ਹੋ ਕੇ ਵਗਣ ਲੱਗ ਪਿਆ ਸੀ।

ਇਸ ਤਰ੍ਹਾਂ ਲੱਗ ਰਿਹਾ ਸੀ ਜਿਵੇਂ ਕੁਦਰਤ ਆਪਣੇ ਕਾਦਰ ਨੂੰ ਸੱਜਦੇ ਵਿਚ ਝੁਕ ਕੇ ਉਨ੍ਹਾਂ ਦੇ ਪਵਿੱਤਰ ਚਰਨਾਂ ਵਿਚ ਇਸ਼ਨਾਨ ਕਰਨ ਲਈ ਇਸ ਸੁਨਹਿਰੀ ਮੌਕੇ ਦਾ ਲਾਭ ਉਠਾ ਰਹੀ ਹੋਵੇ। ਬਾਬਾ ਕਰਮ ਸਿੰਘ ਜੀ ਦੇ ਸੇਵਕ ਇਸ ਅਜੀਬ ਕੌਤਕ ਨੂੰ ਵੇਖ ਕੇ ਹੈਰਾਨ ਰਹਿ ਗਏ। ਉਨ੍ਹਾਂ ਨੇ ਬਾਬਾ ਨੰਦ ਸਿੰਘ ਜੀ ਮਹਾਰਾਜ ਦੀ ਗੈਬੀ ਸਮਰਥਾ ਅੱਗੇ ਸਿਰ ਝੁਕਾਇਆ। ਇਹ ਸੇਵਕ ਆਪਣੇ ਰੂਹਾਨੀ ਰਹਿਬਰ ਬਾਬਾ ਕਰਮ ਸਿੰਘ ਜੀ ਮਹਾਰਾਜ ਦੇ ਪਾਸ ਗਏ ਤੇ ਉਨ੍ਹਾਂ ਨੂੰ ਇਸ ਅੱਖੀਂ ਡਿੱਠੇ ਕੌਤਕ ਦੀ ਸਾਰੀ ਵਾਰਤਾ ਸੁਣਾਈ। ਬਾਬਾ ਕਰਮ ਸਿੰਘ ਜੀ ਨੇ ਆਪਣੇ ਸੇਵਕਾਂ

ਨੂੰ ਦੱਸਿਆ ਕਿ ਇਹ ਉਹੀ ਬਾਬਾ ਨੰਦ ਸਿੰਘ ਜੀ ਮਹਾਰਾਜ ਹਨ ਜਿਨ੍ਹਾਂ ਦਾ ਨਾਮ ਸੌ ਸਾਖੀ ਵਿਚ ਸਭ ਤੋਂ ਸ਼ਿਰੋਮਣੀ ਹੈ। ਜਦੋਂ ਸੇਵਕ ਸਤਿਕਾਰ ਨਾਲ ਬਾਬਾ ਨੰਦ ਸਿੰਘ ਮਹਾਰਾਜ ਨੂੰ ਲੈਣ ਵਾਸਤੇ ਉਸ ਜਗ੍ਹਾ ਤੇ ਵਾਪਸ ਆਏ ਤਾਂ ਵਡਿਆਈ ਦੇ ਬੇਮੁਤਾਜ ਬਾਬਾ ਨੰਦ ਸਿੰਘ ਜੀ ਮਹਾਰਾਜ ਉਸ ਅਸਥਾਨ ਨੂੰ ਤਿਆਗ ਗਏ ਸਨ।

## ਸੱਚੇ ਦਿਲੋਂ ਕੀਤੀ ਅਰਦਾਸ ਤੁਰੰਤ ਪੂਰੀ ਕਰਨੀ

ਇਹ ਘਟਨਾ ੧੯੪੫ ਦੇ ਆਸ ਪਾਸ ਦੀ ਹੈ। ਬਾਬਾ ਜੀ ਦੀ ਕੁਟੀਆ (ਬਾਬਾ ਜੀ ਦੀ ਠਾਠ) ਦੇ ਬਾਹਰ ਇਕ ਆਦਮੀ ਜ਼ਾਰੋ ਜ਼ਾਰ ਰੋ ਰਿਹਾ ਸੀ। ਮੇਰੇ ਪਿਤਾ ਜੀ ਨੇ ਉਸਤੋਂ ਰੋਣ ਦਾ ਕਾਰਨ ਪੁੱਛਿਆ। ਉਸਦਾ ਨਾਂ ਬਲਵੰਤ ਸਿੰਘ ਸੀ। ਉਹ ਬਾਬਾ ਜੀ ਦੀ ਪਵਿੱਤਰ ਯਾਦ ਵਿਚ ਰੋ ਰਿਹਾ ਸੀ। ਉਸ ਨੇ ਸਾਨੂੰ ਇਕ ਆਪ ਬੀਤੀ ਘਟਨਾ ਸੁਣਾਈ। ਦੂਜੀ ਸੰਸਾਰ ਯੁੱਧ ਵਿਚ ਉਹ ਆਪਣੀ ਫ਼ੌਜੀ ਯੂਨਿਟ ਦੇ ਨਾਲ ਇਟਲੀ ਗਿਆ ਹੋਇਆ ਸੀ। ਇਕ ਵਾਰ ਉਹ ਪੈਟਰੋਲ ਡਿਊਟੀ ਤੋਂ ਦੁਸ਼ਮਣ ਦੇ ਇਲਾਕੇ ਵਿਚ ਦੁਸ਼ਮਣ ਦੇ ਘੇਰੇ ਵਿਚ ਆ ਗਿਆ। ਕਈ ਸਾਥੀ ਮਾਰੇ ਗਏ। ਉਹ ਇਕ ਹੋਰ ਸਾਥੀ ਨਾਲ ਭੱਜ ਕੇ ਉਸ ਪਹਾੜੀ ਇਲਾਕੇ ਵਿਚ ਇਕ ਗਾਰ ਦੇ ਵਿਚ ਛੁਪ ਗਏ। ਉਹ ਤਿੰਨ ਦਿਨ ਭੁੱਖਣ ਭਾਣੇ ਹੀ ਰਹੇ। ਉਨ੍ਹਾਂ ਦੀ ਹਾਲਤ ਬਹੁਤ ਪਤਲੀ ਸੀ। ਉਸਨੇ ਆਪਣੀ ਗੱਲ ਜਾਰੀ ਰੱਖਦਿਆਂ ਦੱਸਿਆ ਕਿ 'ਅਸੀਂ ਬਹੁਤ ਖ਼ਤਰੇ ਵਿਚ ਸੀ। ਮੈਂ ਪਹਿਲੀ ਵਾਰ ਆਪਣੇ ਸੱਚੇ ਤੇ ਭਰੇ ਹੋਏ ਦਿਲ ਨਾਲ ਰੱਖਿਆ ਵਾਸਤੇ ਬਾਬਾ ਨੰਦ ਸਿੰਘ ਜੀ ਮਹਾਰਾਜ ਅੱਗੇ ਅਰਦਾਸ ਕੀਤੀ ਕਿ ਸਾਨੂੰ ਮੌਤ ਦੇ ਮੂੰਹ ਵਿਚੋਂ ਬਚਾਇਆ ਜਾਵੇ। ਮੈਂ ਇੰਨੇ ਨਿਸਚੈ ਤੇ ਵਿਸ਼ਵਾਸ ਨਾਲ ਪਹਿਲਾਂ ਕਦੇ ਅਰਦਾਸ ਨਹੀਂ ਕੀਤੀ ਸੀ। ਮੇਰੀ ਅਰਦਾਸ ਉਸੇ ਵੇਲੇ ਸੁਣੀ ਗਈ। ਅਜੇ ਮੈਂ ਅਰਦਾਸ ਕੀਤੀ ਹੀ ਸੀ ਕਿ ਥੋੜ੍ਹੀ ਦੇਰ ਬਾਅਦ ਉਥੇ ਸਾਨੂੰ ਇਕ ਇਸਤਰੀ ਦੀ ਆਵਾਜ਼ ਸੁਣਾਈ ਦਿੱਤੀ ਜੋ ਸਾਨੂੰ ਬੁਲਾ ਰਹੀ ਸੀ। ਪਹਿਲਾਂ ਤਾਂ ਅਸੀਂ ਡਰ ਗਏ। ਫਿਰ ਉਸ ਨੇ ਸਾਨੂੰ ਵਿਸ਼ਵਾਸ ਦੁਆਇਆ ਕਿ ਮੈਨੂੰ ਤੁਹਾਡੇ ਮਾਲਕ ਬਾਬਾ ਨੰਦ ਸਿੰਘ ਜੀ ਮਹਾਰਾਜ ਨੇ ਭੇਜਿਆ ਹੈ। ਅਸੀਂ ਆਪਣੀ ਛੁਪਣ ਦੀ ਥਾਂ ਤੋਂ ਬਾਹਰ ਆ ਗਏ। ਇਕ ਬਜ਼ੁਰਗ ਇਸਤਰੀ ਭੋਜਨ ਅਤੇ ਪਾਣੀ ਲੈ ਕੇ ਖੜੀ ਸੀ। ਉਸ ਨੇ ਸਾਨੂੰ ਬੜੇ ਹੀ ਪਿਆਰ ਸਤਿਕਾਰ ਨਾਲ ਭੋਜਨ ਛਕਾਇਆ। ਉਹ ਨਜ਼ਦੀਕ ਦੇ ਪਿੰਡ ਦੀ ਈਸਾਈ ਪੁਜਾਰਨ ਸੀ। ਉਸ ਨੂੰ ਸਾਡੇ ਰਖਵਾਲੇ ਬਾਬਾ ਨੰਦ ਸਿੰਘ ਜੀ ਮਹਾਰਾਜ ਦੇ ਦਰਸ਼ਨ ਹੋਏ ਸਨ ਤੇ ਬਾਬਾ ਜੀ ਨੇ ਉਸ ਨੂੰ ਸਾਡੇ ਵਾਸਤੇ ਭੋਜਨ-ਪਾਣੀ ਲਿਜਾਣ ਤੇ ਛਕਾਣ ਲਈ ਹੁਕਮ ਕੀਤਾ ਸੀ। ਭੋਜਨ ਛਕਾਉਣ ਤੋਂ ਬਾਅਦ ਉਹ ਸਾਨੂੰ ਆਪਣੇ ਘਰ ਲੈ ਗਈ। ਬਾਅਦ ਵਿਚ ਅਗਲੀ ਰਾਤ ਉਸ ਨੇ ਸਾਨੂੰ ਸਾਡੀ ਯੂਨਿਟ ਵਿਚ ਪਹੁੰਚਾਉਣ ਦਾ ਪ੍ਰਬੰਧ ਕਰ ਦਿੱਤਾ ਸੀ।

ਇਹ ਕਥਨਯੋਗ ਹੈ ਕਿ ਉਹ ਇਸਤਰੀ ਲਾਰਡ ਕਰਾਈਸਟ ਦੀ ਪੁਜਾਰਨ ਸੀ ਅਤੇ ਕਾਫ਼ੀ ਦੇਰ ਤੋਂ ਉਹ ਲਾਰਡ ਕਰਾਈਸਟ ਦੇ ਦਰਸ਼ਨ ਦੀ ਤਾਂਘ ਰੱਖ ਰਹੀ

ਸੀ। ਜਦੋਂ ਬਾਬਾ ਨੰਦ ਸਿੰਘ ਜੀ ਮਹਾਰਾਜ ਨੇ ਉਸ ਨੂੰ ਦਰਸ਼ਨ ਦੇ ਕੇ ਬਲਵੰਤ ਸਿੰਘ ਅਤੇ ਉਸ ਦੇ ਸਾਥੀ ਵਾਸਤੇ ਭੋਜਨ ਲੈ ਕੇ ਜਾਣ ਵਾਸਤੇ ਹੁਕਮ ਕੀਤਾ ਤਾਂ ਉਸੇ ਵਕਤ ਉਹ ਲਾਰਡ ਕਰਾਈਸਟ ਦੇ ਸਰੂਪ ਵਿਚ ਹੋ ਗਏ ਤੇ ਫੇਰ ਬਾਬਾ ਨੰਦ ਸਿੰਘ ਜੀ ਮਹਾਰਾਜ ਦਾ ਸਰੂਪ ਧਾਰ ਲਿਆ। ਉਸ ਨੇ ਰੋ ਰੋ ਕੇ ਉਨ੍ਹਾਂ ਦਾ ਧੰਨਵਾਦ ਕੀਤਾ ਕਿ ਤੁਹਾਡੀ ਕਿਰਪਾ ਨਾਲ ਮੈਨੂੰ ਲਾਰਡ ਕਰਾਈਸਟ ਦੇ ਦਰਸ਼ਨ ਹੋਏ ਹਨ ਤੇ ਇਹ ਗਿਆਨ ਹੋਇਆ ਕਿ ਮੇਰੇ ਪ੍ਰਭੂ ਲਾਰਡ ਕਰਾਈਸਟ ਤੇ ਤੁਹਾਡੇ ਬੰਦੀਛੋੜ ਬਾਬਾ ਨੰਦ ਸਿੰਘ ਜੀ ਮਹਾਰਾਜ ਇਕੋ ਹੀ ਹਨ।

ਜਿਉਂ ਜਿਉਂ ਉਹ ਆਪਣੀ ਹੱਡਬੀਤੀ ਸੁਣਾ ਰਿਹਾ ਸੀ ਤਿਉਂ ਤਿਉਂ ਹੀ ਮਹਾਨ ਰੱਖ ਵਾਲੇ, ਮਾਰ ਜਿਵਾਉਣ ਦੇ ਮਾਲਕ ਬਾਬਾ ਜੀ ਦੀ ਯਾਦ ਵਿਚ ਬੱਚਿਆਂ ਵਾਂਗ ਰੋਈ ਜਾ ਰਿਹਾ ਸੀ। ਉਥੇ ਹੋਰ ਵੀ ਸੰਗਤ ਇਕੱਠੀ ਹੋ ਗਈ ਸੀ। ਮੇਰੇ ਪਿਤਾ ਜੀ ਨੇ ਉਸ ਨੂੰ ਪਿਆਰ ਦਿਲਾਸਾ ਦਿੱਤਾ।

## ਸ੍ਰੀ ਗੁਰੂ ਗ੍ਰੰਥ ਸਾਹਿਬ -ਸਦੀਵੀ ਮੁਕਤੀਦਾਤਾ

ਪ੍ਰੇਮ ਅਤੇ ਦਇਆ ਦੇ ਸੁਆਮੀ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ੧੪੬੯ ਈਸਵੀ ਤੋਂ ੧੭੦੮ ਈਸਵੀ ਤਕ ੨੪੦ ਸਾਲ ਸਰੀਰਕ ਰੂਪ ਵਿਚ ਇਸ ਧਰਤੀ ਨੂੰ ਭਾਗ ਲਾਏ ਤੇ ਆਉਣ ਵਾਲੀਆਂ ਪੀੜ੍ਹੀਆਂ ਦਾ ਉਧਾਰ ਕਰਨ ਲਈ ਆਪਣੀ ਜਗਤ ਜੋਤਿ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਨੂੰ ਗੁਰੂ ਥਾਪ ਦਿੱਤਾ।



ਬਾਬਾ ਨੰਦ ਸਿੰਘ ਜੀ ਮਹਾਰਾਜ ਨੇ ਸਾਨੂੰ ਪੂਰਨ ਜੀਵਨ-ਮਾਰਗ ਦਾ ਨਮੂਨਾ ਦਰਸਾਇਆ ਹੈ ਜਿਸ ਤੇ ਸਾਨੂੰ ਚੱਲਣਾ ਚਾਹੀਦਾ ਹੈ। ਉਨ੍ਹਾਂ ਆਪਣੇ ਨਿਰਾਲੇ ਜੀਵਨ-ਅਮਲ ਰਾਹੀਂ ਇਹ ਪ੍ਰੇਰਨਾ ਦਿੱਤੀ ਹੈ ਕਿ ਜੋ ਕੁਝ ਵੀ ਪਾਵਨ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਵਿਚ ਦੱਸਿਆ ਗਿਆ ਹੈ, ਉਸ ਦੀ ਸ਼ਰਧਾ ਭਾਵਨਾ ਤੇ ਨਿਮਰਤਾ ਨਾਲ ਕਮਾਈ ਕਰਨੀ ਚਾਹੀਦੀ ਹੈ। ਗੁਰਬਾਣੀ ਉਪਦੇਸ਼ ਨੂੰ ਆਪਣੇ ਜੀਵਨ ਵਿਚ ਅਮਲੀ ਤੌਰ ਤੇ ਕਮਾਉਣਾ ਚਾਹੀਦਾ ਹੈ। ਬਾਬਾ ਨੰਦ ਸਿੰਘ ਜੀ ਮਹਾਰਾਜ ਕਥਨੀ ਅਤੇ ਕਰਨੀ ਦੇ ਪੂਰੇ ਸਨ।

ਬਾਬਾ ਜੀ ਨੇ ਪੂਰੀ ਉਤਕੰਠਾ ਨਾਲ ਰੂਹਾਨੀਅਤ ਦੇ ਸਾਗਰ ਵਿਚ ਬੇਮਿਸਾਲ ਟੁੱਭੀਆਂ ਲਾਈਆਂ ਸਨ। ਉਨ੍ਹਾਂ ਨੇ ਆਪਣੀ ਸਾਰੀ ਸਰੀਰਕ ਤੇ ਆਤਮਿਕ ਸ਼ਕਤੀ ਪਰਮ ਉਦੇਸ਼ ਦੀ ਪਰਾਪਤੀ ਵਿਚ ਲਾਈ ਹੋਈ ਸੀ। ਉਨ੍ਹਾਂ ਦੀ ਇਹ ਪੱਕੀ ਧਾਰਨਾ ਸੀ ਕਿ 'ਸ੍ਰੀ ਗੁਰੂ ਗ੍ਰੰਥ ਸਾਹਿਬ' ਪਰਤੱਖ ਪ੍ਰਭੂ ਹਨ। ਉਨ੍ਹਾਂ ਦੇ ਅੰਦਰ ਪਰਮਾਤਮਾ ਨੂੰ ਆਹਮੋ ਸਾਹਮਣੇ ਵੇਖਣ ਦੀ ਪ੍ਰਬਲ ਇੱਛਾ ਸੀ। ਉਹ ਆਪਣੇ ਪ੍ਰਭੂ ਪ੍ਰੀਤਮ ਨਾਲ ਦਿਲ ਦੀਆਂ ਗੁਹਝ ਗੱਲਾਂ ਕਰਨ ਅਤੇ ਆਪਣੇ ਹੱਥਾਂ ਨਾਲ ਉਸਦੀ ਸੇਵਾ ਕਰਨੀ ਲੋਚਦੇ ਸਨ।

ਅਕਾਲ ਪੁਰਖ ਨੇ ਬਾਬਾ ਨੰਦ ਸਿੰਘ ਜੀ ਮਹਾਰਾਜ ਦੀ ਭਗਤੀ ਪਰਵਾਨ ਕੀਤੀ ਸੀ। ਇਸ ਲਈ ਬਾਬਾ ਜੀ ਦੇ ਹਿਰਦੇ ਵਿਚ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ'

ਵਾਸਤੇ ਬਹੁਤ ਉੱਚਾ, ਸੁੱਚਾ ਤੇ ਮਹਾਨ ਸਥਾਨ ਸੀ। ਕੁਝ ਲੋਕ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਨੂੰ ਕੇਵਲ ਇਕ ਧਾਰਮਿਕ ਗ੍ਰੰਥ ਮੰਨਦੇ ਹਨ, ਪਰੰਤੂ ਬਾਬਾ ਜੀ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਨੂੰ ਸਰਬ ਸਮਰੱਥ, ਜਾਗਦੀ ਜੋਤਿ ਅਤੇ ਹਾਜ਼ਰ ਨਾਜ਼ਰ ਗੁਰੂ ਨਾਨਕ ਸਾਹਿਬ ਮੰਨਦੇ ਸਨ।

'ਸ੍ਰੀ ਗੁਰੂ ਗ੍ਰੰਥ ਸਾਹਿਬ' ਅੱਗੇ ਅਰਦਾਸ ਕਰਨ ਵੇਲੇ ਬਾਬਾ ਜੀ ਕਿਹਾ ਕਰਦੇ ਸਨ: "ਦਸੋਂ ਪਾਤਸ਼ਾਹੀਓ ਦੇ ਸਰੂਪ, ਸਾਹਿਬ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਮਹਾਰਾਜ, ਹਾਜ਼ਰਾ ਹਜ਼ੂਰ, ਜ਼ਾਹਰਾ ਜਹੂਰ, ਕਲਯੁੱਗ ਕੇ ਬੋਹਿਥ, ਨਾਮ ਕੇ ਜਹਾਜ਼, ਹਲਤ ਪਲਤ ਰੱਖਿਅਕ, ਲੋਕ ਪਰਲੋਕ ਕੇ ਸਹਾਇਕ, ਦਸਾਂ ਪਾਤਸ਼ਾਹੀਆਂ ਦੀ ਹਾਜ਼ਰ ਨਾਜਰ ਜਾਗਦੀ ਜੋਤਿ, ਸਾਹਿਬ ਜੀ ਦੇ ਪਾਠ ਦਰਸ਼ਨ ਦਾ, ਧਿਆਨ ਧਰ ਕੇ ਬੋਲੋ ਜੀ ਸ੍ਰੀ ਵਾਹਿਗੁਰੂ...।"

ਜਿਸ ਨੇ 'ਸ੍ਰੀ ਗੁਰੂ ਗ੍ਰੰਥ ਸਾਹਿਬ' ਜੀ ਦੇ ਕਿਸੇ ਇਕ ਸ਼ਬਦ ਦਾ ਵੀ ਸਹਾਰਾ ਲਿਆ ਹੈ, ਉਸ ਨੂੰ ਇਹ ਸਮਝ ਲੈਣਾ ਚਾਹੀਦਾ ਹੈ ਉਸ ਨੂੰ ਮਹਾਨ ਰੱਖਿਅਕ ਜਹਾਜ, ਕਲਿਯੁਗ ਕੇ ਬੋਹਿਥ, ਨਾਮ ਕੇ ਜਹਾਜ਼, ਸਾਹਿਬ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦਾ ਆਸਰਾ ਮਿਲ ਗਿਆ। (ਬਾਬਾ ਨੰਦ ਸਿੰਘ ਜੀ ਮਹਾਰਾਜ)

## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਮਹਿਮਾ



'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਵਿਚ ਪੂਰਨ ਸੰਤ, ਪੂਰਨ ਬ੍ਰਹਮਗਿਆਨੀ ਅਤੇ ਗੁਰਮੁਖ ਦੇ ਰੂਹਾਨੀ ਪਦ ਦੀ ਬੇਮਿਸਾਲ ਵਡਿਆਈ ਕੀਤੀ ਗਈ ਹੈ।

ਬਾਬਾ ਨੰਦ ਸਿੰਘ ਜੀ ਮਹਾਰਾਜ ਨੇ ਨਾ ਸੰਤ ਹੋਣ ਦਾ ਤੇ ਨਾ ਹੀ ਬ੍ਰਹਮਗਿਆਨੀ ਹੋਣ ਦਾ ਕਦੇ ਦਾਅਵਾ ਕੀਤਾ ਸੀ ਪਰ ਸਾਰੀ ਦੁਨੀਆਂ ਉਨ੍ਹਾਂ ਨੂੰ ਆਪਣੇ ਆਪਣੇ ਸਿਦਕ ਅਤੇ ਭਰੋਸੇ ਅਨੁਸਾਰ ਰੱਬ ਦੀ ਪੂਰਨ ਜੋਤਿ, ਪੂਰਨ ਸੰਤ ਤੇ ਪੂਰਨ ਬ੍ਰਹਮਗਿਆਨੀ ਸਮਝ ਕੇ ਮੱਥਾ ਟੇਕਦੀ ਸੀ। 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਵਿਚ ਸੰਤ ਤੇ ਬ੍ਰਹਮਗਿਆਨੀ ਦੀ ਕੀਤੀ ਗਈ ਵਡਿਆਈ ਬੇਮਿਸਾਲ ਹੈ। ਉਸੇ ਤਰ੍ਹਾਂ ਪੂਰਨ ਸੰਤ ਤੇ ਪੂਰਨ ਬ੍ਰਹਮਗਿਆਨੀ ਦੇ ਸੁੱਚੇ ਭੇਖ ਵਿਚ ਬਾਬਾ ਜੀ ਵੱਲੋਂ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੀ ਕੀਤੀ ਵਡਿਆਈ ਅੱਜ ਤਕ ਲਾਸਾਨੀ ਅਤੇ ਹੈਰਾਨ ਕਰਨ ਵਾਲੀ ਹੈ। ਇਸਦੀ ਹੋਰ ਕੋਈ ਮਿਸਾਲ ਨਹੀਂ ਹੈ।

ਬਾਬਾ ਜੀ ਫੁਰਮਾਇਆ ਕਰਦੇ ਸਨ ਕਿ ਸ੍ਰੀ ਗੁਰੂ ਨਾਨਕ ਸਾਹਿਬ ਪਰਤੱਖ ਪਰਮ ਸਤਿ, ਈਸ਼ਵਰਤਾ ਦੇ ਸਤਿ ਸਰੂਪ ਹਨ। ਉਨ੍ਹਾਂ ਨੇ ਆਪਣੇ ਨਿੱਜੀ ਰਹੱਸਵਾਦ ਅਤੇ ਪਰਤੱਖ ਅਨੁਭਵਾਂ ਨਾਲ ਇਹ ਚੰਗੀ ਤਰ੍ਹਾਂ ਸਿੱਧ ਕਰ ਦਿੱਤਾ ਸੀ ਕਿ ਸਤਿਗੁਰੂ ਨਾਨਕ ਦੇਵ ਜੀ ਦੀ ਪੂਜਾ ਕਰਕੇ ਉਨ੍ਹਾਂ ਨਾਲ ਬਚਨ ਬਿਲਾਸ ਕੀਤੇ ਜਾ ਸਕਦੇ ਹਨ। ਜਿਹੜੇ ਮਹਾਨ ਦਰਵੇਸ਼ਾਂ ਅਤੇ ਭਗਤਾਂ ਦੀ ਬਾਣੀ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਵਿਚ ਦਰਜ ਹੈ, ਉਨ੍ਹਾਂ ਨੇ ਇਸ ਅਨੋਖੀ ਰਹੱਸਮਈ ਪਰਾਪਤੀ ਦਾ ਜ਼ਿਕਰ

ਕੀਤਾ ਹੈ। ਜੇ ਨਾਮਦੇਵ ਵਰਗੇ ਅਧਿਆਤਮਵਾਦੀ ਪੱਥਰਾਂ ਵਿਚੋਂ ਰੱਬ ਨੂੰ ਪਰਤੱਖ ਹਾਜ਼ਰ ਕਰਨ ਵਿਚ ਸਫਲ ਹੋ ਜਾਂਦੇ ਹਨ ਤਾਂ ਕੀ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਵਿਚੋਂ ਉਸ ਰੱਬ ਦੇ ਦੇਹ ਰੂਪ ਵਿਚ ਦਰਸ਼ਨ ਕਰਨੇ ਕੋਈ ਔਖੀ ਗੱਲ ਹੈ, ਜਿਸ ਵਿਚ ਗੁਰੂ ਸਾਹਿਬਾਨ ਨੇ ਆਪਣੀਆਂ ਪੂਰਨ ਸ਼ਕਤੀਆਂ ਨੂੰ ਖ਼ੁਦ ਸਮੋਇਆ ਹੈ? ਬਾਬਾ ਜੀ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੀ ਮਹਿਮਾ ਵਿਚ ਕਿਹਾ ਕਰਦੇ ਸਨ: "ਇਹ ਜਿਉਂਦਾ ਜਾਗਦਾ, ਬੋਲਦਾ ਗੁਰੂ ਨਾਨਕ ਹੈ।" 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਵਿਚ ਸ੍ਰੀ ਗੁਰੂ ਨਾਨਕ ਸਾਹਿਬ ਜੀ ਜਿਉਂਦੇ ਜਾਗਦੇ ਹਨ।

## ਬੇਮਿਸਾਲ ਬੇਮੁਹਤਾਜ

ਬਾਬਾ ਜੀ ਨੇ ਕਦੇ ਆਪਣੇ ਆਪ ਨੂੰ ਗੁਰੂ ਜਾਂ ਸੰਤ ਨਹੀਂ ਕਹਾਇਆ ਸੀ। ਇਸ ਲਈ ਕਦੇ ਕਿਸੇ ਨੂੰ ਗੁਰੂ ਜਾਂ ਸੰਤ ਕਹਿਣ ਦਾ ਹੀਆ ਨਹੀਂ ਕੀਤਾ ਸੀ। ਉਨ੍ਹਾਂ ਨੇ ਆਪਣੀ ਹਜ਼ੂਰੀ ਵਿਚ ਸੰਤ ਦੀ ਉਸਤਤਿ ਵਿਚ ਕੋਈ ਸ਼ਬਦ ਪੜ੍ਹਨ ਦੀ ਆਗਿਆ ਨਹੀਂ ਦਿੱਤੀ ਸੀ। ਉਨ੍ਹਾਂ ਕਦੇ ਕਿਸੇ ਤੋਂ ਮੱਥਾ ਨਹੀਂ ਟਿਕਾਇਆ ਸੀ। ਆਪ ਕਿਹਾ ਕਰਦੇ ਸਨ ਕਿ ਮੈਂ ਸੱਚਾ ਸਿੱਖ ਬਣਨ ਦਾ ਯਤਨ ਕਰ ਰਿਹਾ ਹਾਂ ਅਤੇ ਇਹ ਮਾਰਗ ਬੜਾ ਕਠਿਨ ਹੈ।

"ਸਿੱਖ ਆਤਮਿਕ ਤੌਰ ਤੇ ਕਿਤਨਾ ਵੀ ਸ਼ਕਤੀਸ਼ਾਲੀ ਬਣ ਜਾਵੇ, ਭਾਵੇਂ ਏਨਾ ਸ਼ਕਤੀਸ਼ਾਲੀ ਕਿ ਉਹ ਆਕਾਸ਼ ਵਿਚੋਂ ਤਾਰੇ ਤੋੜ ਲਿਆਵੇ ਪਰ ਰਹਿੰਦਾ ਸਿੱਖ ਹੀ ਹੈ।"



## ਰੂਹਾਨੀ ਖੇਡ ਅਤੇ ਅਪਾਰ ਲੀਲ੍ਹਾ

...ਪਿਛਲੇ ਕਈ ਸੌ ਸ਼ਾਲਾਂ ਤੋਂ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਨੂੰ ਸਤਿਕਾਰ ਸਹਿਤ ਕੜਾਹ ਪ੍ਰਸਾਦਿ ਭੇਟ ਕੀਤਾ ਜਾਂਦਾ ਹੈ। ਬਾਬਾ ਜੀ ਕੇਵਲ ਕੜਾਹ ਪ੍ਰਸ਼ਾਦ ਭੇਟਾ ਕਰਨ ਤਕ ਹੀ ਸੀਮਿਤ ਨਹੀਂ ਸਨ। ਉਹ ਇਸ ਦੀ ਵਿਵਹਾਰਕ ਅਤੇ ਯਕੀਨੀ ਪ੍ਰਵਾਨਗੀ ਦੀ ਚੇਸ਼ਟਾ ਰੱਖਦੇ ਸਨ। ਉਹ ਨਿਰੀ ਕਲਪਨਾ ਜਾਂ ਨਿਰੇ ਕਰਮਕਾਂਡ ਵਿਚ ਵਿਸ਼ਵਾਸ ਨਹੀਂ ਰੱਖਦੇ ਸਨ। ਉਹ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਵਿਚੋਂ ਵਿਸ਼ਵ ਗੁਰੂ ਦੇ ਪਰਤੱਖ ਦਰਸ਼ਨ ਕਰਨਾ ਚਾਹੁੰਦੇ ਸਨ। ਉਹ ਪਰਮਾਤਮਾ ਨੂੰ ਜੀਵਿਤ ਸੱਚ ਵਜੋਂ ਪ੍ਰੇਮ ਕਰਦੇ ਸਨ, ਕੇਵਲ ਕਾਲਪਨਿਕ ਸੋਚਣੀ ਵਿਚ ਨਹੀਂ। ਉਨ੍ਹਾਂ ਨੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਵਿਚੋਂ ਗੁਰੂ ਨਾਨਕ ਦੇਵ ਜੀ ਦੇ ਪਰਤੱਖ ਦਰਸ਼ਨ ਕਰਨ ਲਈ ਜਾਨ ਦੀ ਬਾਜ਼ੀ ਲਾਈ ਹੋਈ ਸੀ। ਪ੍ਰੇਮ ਸਰੂਪ ਗੁਰੂ ਨਾਨਕ ਸਾਹਿਬ ਜੀ ਨੇ 'ਸ੍ਰੀ ਗੁਰੂ ਗ੍ਰੰਥ ਸਾਹਿਬ' ਵਿਚੋਂ ਸਰੀਰਕ ਰੂਪ ਵਿਚ ਪ੍ਰਗਟ ਹੋ ਕੇ ਬਾਬਾ ਨੰਦ ਸਿੰਘ ਜੀ ਮਹਾਰਾਜ ਦੇ ਪ੍ਰੇਮ ਅਤੇ ਪ੍ਰਸਾਦ ਨੂੰ ਭੋਗ ਲਾ ਕੇ ਸਦਾ ਪਰਵਾਨ ਕੀਤਾ ਸੀ।

ਬਾਬਾ ਹਰਨਾਮ ਸਿੰਘ ਜੀ ਮਹਾਰਾਜ ਦੀ ਅਪਾਰ ਕਿਰਪਾ ਅਤੇ ਬਖਸ਼ਿਸ਼

ਸਦਕਾ ਬਾਬਾ ਨੰਦ ਸਿੰਘ ਜੀ ਮਹਾਰਾਜ ਨੇ ਸੰਗਤਾਂ ਨੂੰ ਵੀ ਗੁਰੂ ਨਾਨਕ ਸਾਹਿਬ ਜੀ ਦੇ ਪਰਤੱਖ ਦਰਸ਼ਨ ਕਰਵਾਏ ਸਨ। ਉਨ੍ਹਾਂ ਨੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੇ ਵਿਸ਼ਵ ਨੂਰ ਨੂੰ ਹਾਜ਼ਰ ਨਾਜ਼ਰ ਤੇ ਸਦੀਵੀ ਗੁਰੂ ਵਜੋਂ ਹੋਣ ਦੇ ਵਿਸ਼ਵਾਸ ਨੂੰ ਇਸ ਕਦਰ ਪਰਪੱਕ ਕੀਤਾ ਸੀ ਕਿ ਅੱਜ ਇਹ ਧਾਰਨਾ ਬਹੁਤ ਵੱਡੀ ਪੱਧਰ ਤੇ ਸਾਰੀ ਦੁਨੀਆਂ ਵਿਚ ਆਪਣੀ ਰੂਹਾਨੀ ਰੰਗਤ ਦੇ ਰਹੀ ਹੈ।...ਬਾਬਾ ਜੀ ਨੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਵੱਲ ਕਦੀ ਪਿੱਠ ਨਹੀਂ ਕੀਤੀ ਸੀ। (ਸਮੱਸਤ ਇਲਾਹੀ ਜੋਤਿ ਬਾਬਾ ਨੰਦ ਸਿੰਘ ਜੀ ਮਹਾਰਾਜ ਕਲੇਰਾਂਵਾਲੇ' ਬ੍ਰਗੇਡੀਅਰ ਪਰਤਾਪ ਸਿੰਘ ਜਸਪਾਲ (ਰੀਟਾਇਰਡ)।

## ਗੁਰਬਾਣੀ ਨੂੰ ਸੁਣ ਕੇ ਪੜ੍ਹਨ ਨਾਲ ਬਹੁਤਾ ਲਾਭ ਪ੍ਰਾਪਤ ਹੁੰਦਾ ਹੈ?

ਸੰਤ ਬਾਬਾ ਹਰਨਾਮ ਸਿੰਘ ਜੀ ਰਾਮਪੁਰ ਖੇੜਾ ਵਾਲੇ ਦੇ ਸਤਿਸੰਗੀਆਂ ਵਿਚੋਂ ਸ. ਵਿਧਾਵਾ ਸਿੰਘ ਭੀ ਸਨ, ਨੇ ਐਮ. ਏ. ਕਰਨ ਉਪਰੰਤ ਭਾਸ਼ਾ ਵਿਭਾਗ ਵਿਚ ਨੌਕਰੀ ਪਰਾਪਤ ਕਰਕੇ ਕਿਰਤ ਆਰੰਭ ਕਰ ਦਿੱਤੀ। ਜਦੋਂ ਕਦੀ ਇਕ-ਦੋ ਦਿਨ ਦੀ ਛੁੱਟੀ ਹੁੰਦੀ ਤਾਂ ਆਪ (ਸ. ਵਧਾਵਾ ਸਿੰਘ ਹੁਰੀਂ) ਸਮਾਂ ਕੱਢ ਕੇ ਬਾਬਾ ਜੀ ਪਾਸ ਸੰਗਤ ਕਰਨ ਲਈ ਆ ਜਾਂਦੇ। ਆਪ ਗੁਰਮੁਖ ਜੀਵਨ ਦੇ ਧਾਰਨੀ ਬਣ ਚੁੱਕੇ ਸਨ। ਪੰਜਾਂ ਪਿਆਰਿਆਂ ਦੁਆਰਾ ਬਖ਼ਸ਼ੇ ਨਿੱਤਨੇਮ ਤੋਂ ਇਲਾਵਾ ਸ੍ਰੀ ਸੁਖਮਨੀ ਸਾਹਿਬ, ਆਸਾ ਦੀ ਵਾਰ ਅਤੇ ੨੭ ਪਾਠ ਬੇਨਤੀ ਚੌਪਈ ਦੇ ਹਰ ਰੋਜ਼ ਕਰਿਆ ਕਰਦੇ ਸਨ।

ਇਕ ਸਮੇਂ ਆਪ ਜੀ ਨੇ ਬਾਬਾ ਜੀ ਪਾਸ ਬੇਨਤੀ ਕੀਤੀ ਕਿ ਮੈਂ ਨਿੱਤਨੇਮ ਤੋਂ ਇਲਾਵਾ ਉਪਰੋਕਤ ਪਾਠ ਨੇਮ ਨਾਲ ਰੋਜ਼ਾਨਾ ਕਰਦਾ ਹਾਂ ਪਰ ਅਜੇ ਤਕ ਜੋ ਆਤਮਿਕ ਪਰਾਪਤੀ ਚਾਹੁੰਦਾ ਹਾਂ ਉਹ ਨਹੀਂ ਹੋਈ। ਇਸ ਦਾ ਕੀ ਕਾਰਨ ਹੈ। ਬਾਬਾ ਜੀ ਫੋਕੇ ਗਿਆਨੀਆਂ ਵਾਂਗ ਕਿਸੇ ਦੀ ਤਸੱਲੀ ਨਹੀਂ ਕਰਾਇਆ ਕਰਦੇ ਸਨ। ਆਪ ਜੀ ਉਹ ਗੱਲ ਹੀ ਕਿਸੇ ਨੂੰ ਕਹਿੰਦੇ ਸਨ ਜਿਸ ਨੂੰ ਆਪ ਕਮਾਇਆ ਹੁੰਦਾ ਜਾਂ ਜਿਸਦੀ ਸਤਿਗੁਰੂ ਜੀ ਅਗਵਾਈ ਦੇਣ। ਸੋ ਸ. ਵਧਾਵਾ ਸਿੰਘ ਹੋਰਾਂ ਦਾ ਪ੍ਰਸ਼ਨ ਸੁਣ ਕੇ ਬਾਬਾ ਜੀ ਕੁਝ ਦੇਰ ਚੁੱਪ ਰਹਿਣ ਉਪਰੰਤ ਬੋਲੇ, ਚਲੋ ਸਤਿਗੁਰੂ ਜੀ (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ) ਦੇ ਚਰਨਾਂ ਵਿਚ ਬੇਨਤੀ ਕਰਦੇ ਹਾਂ। ਜੋ ਸਤਿਗੁਰੂ ਜੀ ਹੁਕਮ ਕਰਨਗੇ, ਉਸ ਨੂੰ ਤੁਸੀਂ ਮੰਨ ਲੈਣਾ। ਬਾਬਾ ਜੀ ਦੱਸਦੇ ਸਨ ਕਿ ਅਸੀਂ ਦੋਵੇਂ (ਬਾਬਾ ਜੀ ਤੇ ਸ. ਵਧਾਵਾ ਸਿੰਘ) ਸਤਿਗੁਰੂ ਜੀ ਦੇ ਚਰਨਾਂ ਵਿਚ ਪੁੱਜੇ। ਨਮਸਕਾਰ ਕਰਨ ਉਪਰੰਤ ਸ. ਵਧਾਵਾ ਸਿੰਘ ਜੀ ਸਤਿਗੁਰੂ ਜੀ ਨੂੰ ਚੌਰ ਸਾਹਿਬ ਕਰਨ ਲੱਗ ਪਏ ਤੇ ਅਸੀਂ ਅਰਦਾਸ ਕਰਨ ਲੱਗ ਪਏ। ਅਰਦਾਸ ਉਪਰੰਤ ਗੁਰਚਰਨਾਂ ਵਿਚ ਬੈਠ ਕੇ ਸਿਮਰਨ ਨਾਲ ਸੁਰਤੀ ਨੂੰ ਇਕਾਗਰ ਕੀਤਾ। ਇਸ ਧਿਆਨ-ਮਗਨਤਾ ਵਿਚ ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਬਾਬਾ ਜੀ ਨੂੰ ਹੋਏ। ਮਹਾਰਾਜ

ਜੀ ਨੇ ਹੁਕਮ ਕੀਤਾ ਭਾਈ ਹਰਨਾਮ ਸਿੰਘ ਜੀ! ਵਧਾਵਾ ਸਿੰਘ ਨੂੰ ਕਹਿ ਦੇਵੋ ਕਿ ਜਿੰਨਾ ਪਾਠ ਉਹ ਕਰੇ, ਉਹ ਸਾਨੂੰ ਸੁਣਾ ਕੇ ਕਰਿਆ ਕਰੇ। ਬਹੁਤੀ ਗਿਣਤੀ ਕਰਨ ਦੀ ਲੋੜ ਨਹੀਂ, ਬੇਨਤੀ ਚੌਪਈ ਦੇ ੨੭ ਪਾਠਾਂ ਦੀ ਥਾਂ ਕੇਵਲ ਇਕ ਪਾਠ ਹੀ ਜੇ ਉਹ ਸਾਨੂੰ ਸੁਣਾ ਕੇ ਕਰੇ ਤਾਂ ਉਸ ਦਾ ਜ਼ਿਆਦਾ ਲਾਭ ਹੋਵੇਗਾ। ਨਾਲ ਹੀ ਬਚਨ ਕੀਤਾ ਕਿ ਉਸ ਦਾ ਨਿੱਤਨੇਮ ਤਾਂ ਸਾਡੇ ਪਾਸ ਪੁੱਜ ਜਾਂਦਾ ਹੈ ਪਰ ਅਰਦਾਸ ਨਹੀਂ ਪੁੱਜੀ। ਨਿੱਤਨੇਮ ਤੇ ਸਿਮਰਨ ਕਰਨ ਪਿੱਛੋਂ ਅਰਦਾਸ ਜ਼ਰੂਰੀ ਹੈ। ਬਾਬਾ ਜੀ ਨੇ ਸਤਿਗੁਰਾਂ ਵੱਲੋਂ ਪਰਾਪਤ ਦੋਵੇਂ ਬਚਨ ਸ. ਵਧਾਵਾ ਸਿੰਘ ਜੀ ਨੂੰ ਦੱਸ ਦਿੱਤੇ। ਬਚਨ ਸੁਣ ਕੇ ਉਨ੍ਹਾਂ ਬਾਬਾ ਜੀ ਨੂੰ ਕਹਿਆ ਕਿ ਸਤਿਗੁਰੂ ਜੀ ਦੇ ਦਰਸ਼ਨ ਤਾਂ ਮੈਨੂੰ ਹੁੰਦੇ ਨਹੀਂ, ਮੈਂ ਬਾਣੀ ਉਨ੍ਹਾਂ ਨੂੰ ਕਿਵੇਂ ਸੁਣਾਵਾਂ? ਇਹ ਸੁਣ ਕੇ ਬਾਬਾ ਜੀ ਨੇ ਫਿਰ ਮਹਾਰਾਜ ਜੀ ਨੂੰ ਬੇਨਤੀ ਕੀਤੀ ਕਿ ਉਹ ਪ੍ਰੇਮੀ ਇਸ ਪ੍ਰਕਾਰ ਕਹਿੰਦਾ ਹੈ। ਸਤਿਗੁਰੂ ਜੀ ਨੇ ਫਿਰ ਬਚਨ ਕੀਤਾ ਕਿ ਜੋ ਬਾਣੀ ਉਹ ਪੜ੍ਹਦਾ ਹੈ, ਜੇਕਰ ਉਸ ਪੜ੍ਹੀ ਬਾਣੀ ਨੂੰ ਆਪ ਮਨ ਤਥਾ ਆਤਮਾ ਕਰ ਕੇ ਸੁਣਦਾ ਹੈ ਤਾਂ ਸਮਝੋ ਕਿ ਉਹ ਪੜ੍ਹੀ ਹੋਈ ਬਾਣੀ ਅਸੀਂ ਸੁਣ ਲਈ ਹੈ। ਜੋ ਜਗਿਆਸੂ ਕੇਵਲ ਗੁਰਬਾਣੀ ਰਟਨ ਹੀ ਕਰਦਾ ਹੈ, ਪਰੰਤੂ ਆਪ ਮਨ ਜਾਂ ਆਤਮ ਕਰਕੇ ਨਹੀਂ ਸੁਣਦਾ ਤਦ ਉਹ ਸਾਡੇ ਤਕ ਵੀ ਨਹੀਂ ਪੁੱਜਦੀ। ਜੇ ਸਾਨੂੰ ਸੁਣਾਉਣਾ ਹੈ ਤਾਂ ਆਪ ਪੜ੍ਹੋ ਅਤੇ ਉਸ ਪੜ੍ਹੀ ਹੋਈ ਬਾਣੀ ਨੂੰ ਆਪ ਸੁਣੋ। ਗੁਰਮੰਤ੍ਰ ਜਾਂ ਮੂਲ ਮੰਤਰ ਦਾ ਜਾਪ ਵੀ ਇਸੇ ਤਰ੍ਹਾਂ ਕਰਨਾ ਹੈ। ਅਰਦਾਸ ਪ੍ਰਥਾਇ ਭਾਈ ਸਾਹਿਬ ਜੀ ਨੇ ਬਾਬਾ ਜੀ ਪਾਸ ਮੰਨਿਆ ਕਿ ਮੈਂ ਨਿੱਤਨੇਮ ਤਾਂ ਜ਼ਰੂਰ ਕਰਦਾ ਹਾਂ ਪਰ ਨਿੱਤਨੇਮ ਪਿੱਛੋਂ ਅਰਦਾਸ ਕਦੀ ਨਹੀਂ ਕੀਤੀ ਕਿਉਂਕਿ ਮਨ ਵਿਚ ਇਹ ਧਾਰਨਾ ਸੀ ਕਿ ਸਤਿਗੁਰੂ ਜੀ ਜਾਣੀ-ਜਾਣ ਹੀ ਹਨ। ਇਨ੍ਹਾਂ ਬਚਨਾਂ ਤੋਂ ਸਪੱਸ਼ਟ ਹੈ ਕਿ ਇਕ ਤਾਂ ਨਿੱਤਨੇਮ ਕਰਨ, ਬਾਣੀ ਪੜ੍ਹਨ ਤਥਾ ਸਿਮਰਨ ਕਰਨ ਤੋਂ ਪਿੱਛੋਂ ਗੁਰੂ ਚਰਨਾਂ ਵਿਚ ਅਰਦਾਸ ਜ਼ਰੂਰੀ ਕਰਨੀ ਚਾਹੀਦੀ ਹੈ ਕਿ "ਹੇ ਸਤਿਗੁਰੂ ਜੀ! ਆਪ ਜੀ ਦੀ ਬਖਸ਼ਿਸ਼ ਦਾ ਸਦਕਾ ਨਿੱਤਨੇਮ ਜਾਂ ਸਿਮਰਨ ਹੋਇਆ ਹੈ, ਇਸ ਨੂੰ ਆਪਣੇ ਖ਼ਜ਼ਾਨੇ ਵਿਚ ਪ੍ਰਵਾਨ ਕਰੋ ਅਤੇ ਦਾਸ ਨੂੰ ਇਹ-ਇਹ ਦਾਤਾਂ (ਜੋ ਵੀ ਆਤਮਿਕ ਪ੍ਰਾਪਤੀਆਂ ਅਸੀਂ ਚਾਹੁੰਦੇ ਹਾਂ) ਪ੍ਰਦਾਨ ਕਰੋ ਅਤੇ ਭੁੱਲਾਂ ਚੁੱਕਾਂ ਦੀ ਖਿਮਾ ਬਖਸ਼ੋ ਜੀ!" ਇਤਿਆਦਿਕ।



ਅਰਦਾਸ ਕਰਨ ਨਾਲ ਉਹ ਅਵਸਥਾਵਾਂ ਅਤੇ ਗੁਹਜ ਵਸਤੂਆਂ ਦੀ ਸਤਿਗੁਰੂ ਜੀ ਬਖਸ਼ਿਸ਼ ਕਰ ਦਿੰਦੇ ਹਨ ਜੋ ਆਪਾਂ ਪਾਠ ਭਜਨ ਜਾਂ ਸਿਮਰਨ ਕਰਕੇ ਹੀ ਕਈ ਵਾਰ ਪ੍ਰਾਪਤ ਕਰ ਸਕਦੇ ਹਾਂ। ਇਸ ਦਰ ਤਾਂ:

– **ਇਕ ਨਾਨਕ ਕੀ ਅਰਦਾਸਿ ਜੋ ਤੁਧੁ ਭਾਵਸੀ॥**
**ਮੈ ਦੀਜੈ ਨਾਮ ਨਿਵਾਸੁ ਹਰਿ ਗੁਣ ਗਾਵਸੀ॥** (ਮ. ੧/੭੫੨)

– **ਕਰਿ ਕਿਰਪਾ ਅਪਨੀ ਭਗਤੀ ਲਾਇ॥**
**ਜਨ ਨਾਨਕ ਪ੍ਰਭ ਸਦਾ ਧਿਆਇ॥** (ਮ. ੫/੭੩੭)

('ਸੇ ਕਿਨੇਹਿਆ' ਜੀਵਨ-ਗਾਥਾ ਸ੍ਰੀਮਾਨ ਸੰਤ ਬਾਬਾ ਹਰਨਾਮ ਸਿੰਘ ਜੀ -ਸੇਵਾ ਸਿੰਘ (ਸੰਤ)।

# ਸੰਤ ਬਾਬਾ ਜੀ ਉੱਤੇ ਤਾਂਤਰਿਕ ਜੋਗੀ ਨੇ ਆਪਣੇ ਤਾਂਤਰਿਕ ਸਾਧਨ ਨਾਲ ਦਬਾਉ ਪਾਉਣਾ ਤੇ ਆਪ ਨੇ ਗੁਰਮੰਤ੍ਰ ਦੀ ਸ਼ਕਤੀ ਦੁਆਰਾ ਉਸਦਾ ਮਾਣ ਤੋੜਨਾ

**ਤਾਂਤ੍ਰਿਕ ਨਾਥ** : ਸੰਤ ਬਾਬਾ ਹਰਨਾਮ ਸਿੰਘ ਜੀ ਜਦ ਨਗਰ (ਕਰੇਰੂਆ) ਵਿਖੇ ਰਹਿੰਦੇ ਸਨ ਤਾਂ ਇਸੇ ਨਗਰ ਦੇ ਨਜ਼ਦੀਕ ਜੋਗ ਮਤ ਨਾਲ ਸੰਬੰਧਿਤ ਇਕ ਨਾਥ ਰਹਿੰਦਾ ਸੀ ਜੋ ਥੋੜ੍ਹੀ ਰਿਧੀ ਸਿੱਧੀ ਦੀ ਸ਼ਕਤੀ ਰੱਖਣ ਸਦਕਾ ਲੋਕਾਂ ਨੂੰ ਵਰ-ਸਰਾਪ ਦੇ ਡਰ ਦੇ ਕੇ ਆਪਣੀ ਪੂਜਾ ਕਰਵਾਉਂਦਾ ਸੀ। ਲੋਕ ਉਸ ਨੂੰ ਮਾਸ-ਸ਼ਰਾਬ ਦੀਆਂ ਦਾਅਵਤਾਂ ਦਿੰਦੇ ਸਨ। ਜਿਉਂ ਹੀ ਲੋਕ ਗੁਰਮਤ ਵੱਲ ਪ੍ਰੇਰੇ ਗਏ ਤਦ ਉਸ ਜੋਗੀ ਦੀ ਮਾਨਤਾ ਵਿਚ ਫ਼ਰਕ ਪੈਂਦਾ ਕੁਦਰਤੀ ਸੀ। ਇਸ ਸਾਰੀ ਮਾਨਤਾ ਦੇ ਘਟਣ ਦਾ ਕਾਰਨ ਵੀ ਉਸ ਜੋਗੀ ਨੂੰ ਪਤਾ ਲੱਗ ਗਿਆ ਸੀ, ਉਸ ਨੇ ਸੋਚਿਆ ਕਿ ਜਿਨ੍ਹਾਂ ਇਸ ਚਲਦੇ ਰੁਜ਼ਗਾਰ ਤੇ ਲੱਤ ਮਾਰੀ ਹੈ ਮੈਂ ਉਨ੍ਹਾਂ ਨੂੰ ਆਪਣੀ ਸ਼ਕਤੀ ਨਾਲ ਇਸ ਨਗਰ ਵਿਚ ਨਹੀਂ ਰਹਿਣ ਦੇਣਾ ਅਤੇ ਆਪਣੀ ਘਟੀ ਪ੍ਰਤਿਸ਼ਠਤਾ ਨੂੰ ਬਹਾਲ ਕਰਨ ਲਈ ਉਸ ਨੂੰ ਨੀਵਾਂ ਵੀ ਦਿਖਾਲਣਾ ਹੈ ਪਰ ਜਿਵੇਂ ਗੁਰਬਾਣੀ ਦਾ ਫੁਰਮਾਨ ਹੈ:

**ਮੰਤ੍ਰੀ ਹੋਇ ਅਠੂਹਿਆ ਨਾਗੀ ਲਗੈ ਜਾਇ॥**
**ਆਪਣ ਹਥੀ ਆਪਣੈ ਦੇ ਕੂਚਾ ਆਪੇ ਲਾਇ॥** (ਮ. ੨/੧੪੮)

**ਨਾਥ ਦਾ ਪਹਿਲਾ ਹਮਲਾ** : ਸਰਦੀ ਦਾ ਮੌਸਮ ਸੀ। ਬਾਬਾ ਜੀ ਆਪਣੇ ਰਿਹਾਇਸ਼ੀ ਅਸਥਾਨ ਦੇ ਬਾਹਰ ਧੁੱਪ ਵਿਚ ਬੈਠੇ ਨਾਮ-ਸਿਮਰਨ ਵਿਚ ਲੀਨ ਸਨ। ਦੋ ਕੁ ਸੌ ਗਜ਼ ਦੀ ਵਿੱਥ ਤੇ ਇਕ ਪਗਡੰਡੀ ਸੀ, ਉਸ ਜੋਗੀ ਨੇ ਉਥੇ ਖਲੋ ਕੇ ਆਪਣੀ ਤਾਂਤ੍ਰਿਕ ਸ਼ਕਤੀ ਜਿਸ ਵਿਚ ਉਹ ਕਾਫ਼ੀ ਮਾਹਿਰ ਸੀ, ਨਾਲ ਬਾਬਾ ਜੀ ਨੂੰ ਕੁਝ ਕਰਨਾ ਚਾਹਿਆ। ਬਾਬਾ ਜੀ ਨੂੰ ਇਸ ਬਾਰੇ ਪਤਾ ਨਹੀਂ ਸੀ ਕਿ ਜੋਗੀ ਸਾਡੇ ਉਪਰ ਆਪਣੀ ਤਾਂਤ੍ਰਿਕ ਸ਼ਕਤੀ ਚਲਾ ਰਿਹਾ ਹੈ। ਆਪ ਜੀ ਸਿਮਰਨ ਵਿਚ ਮਗਨ ਬੈਠੇ ਸਨ। ਬਾਬਾ ਜੀ ਨੇ ਦੱਸਿਆ ਕਿ ਅਚਾਨਕ ਸਾਡੇ ਦਿਲ ਨੂੰ ਕਾਹਲੀ ਜੇਹੀ ਪੈਣ ਲੱਗ ਪਈ ਅਤੇ ਥੋੜ੍ਹੀ ਘਬਰਾਹਟ ਜਿਹੀ ਮਹਿਸੂਸ ਹੋਈ। ਆਲੇ ਦੁਆਲੇ ਨਿਗਾਹ ਮਾਰੀ ਤਾਂ ਸਾਹਮਣੇ ਉਹ ਜੋਗੀ ਖੜਾ ਦਿੱਸਿਆ। ਆਪ ਜੀ ਫਿਰ ਸਿਮਰਨ ਵਿਚ ਜੁੱਟ ਗਏ।

**ਦੂਸਰਾ ਵਾਰ** : ਅਗਲੇ ਦਿਨ ਫਿਰ ਉਸੇ ਜਗ੍ਹਾ ਖਲੋ ਕੇ ਜੋਗੀ ਨੇ ਆਪਣੀ ਸ਼ਕਤੀ ਨਾਲ ਬਾਬਾ ਜੀ ਉਪਰ ਆਪਣਾ ਬਲ ਪਾਉਣਾ ਚਾਹਿਆ। ਉਸ ਦੀ ਸ਼ਕਤੀ ਨਾਲ ਬਾਬਾ ਜੀ ਦੀ ਬਿਰਤੀ ਫਿਰ ਉਥਾਨ ਹੋਈ। ਵੇਖਣ ਤੇ ਪਤਾ ਚਲਿਆ ਕਿ ਉਹ ਹੀ ਕਲ੍ਹ ਵਾਲਾ ਨਾਥ ਕੁਝ ਕਰ ਰਿਹਾ ਹੈ। ਆਪ ਜੀ ਸਿਮਰਨ ਵਿਚ ਲੱਗੇ ਰਹੇ।

**ਤੀਸਰਾ ਹਮਲਾ** : ਤੀਸਰੇ ਦਿਨ ਫਿਰ ਉਸ ਨਾਥ ਨੇ ਪਹਿਲੇ ਵਾਂਗ ਹੀ ਕੀਤਾ। ਬਾਬਾ ਜੀ ਨੇ ਵੇਖਿਆ ਕਿ ਇਹ ਆਪਣੇ ਕੰਮ ਤੋਂ ਹਟਿਆ ਨਹੀਂ, ਆਪਣਾ

ਜ਼ੋਰ ਲਾਈ ਹੀ ਜਾਂਦਾ ਹੈ। ਤਦ ਆਪ ਜੀ ਨੇ ਜੋਗੀ ਦੇ ਤਾਂਤ੍ਰਿਕ ਬਲ ਨੂੰ ਰੋਕਣ ਲਈ ਉਸ ਵੱਲ ਨਿਗਾਹ ਕਰਕੇ ਇਕਾਗਰਤਾ ਸਹਿਤ ਸਵਾਸ ਦੇ ਨਾਲ ਉੱਚੀ 'ਵਾਹਿਗੁਰੂ' ਕਿਹਾ। ਪਹਿਲੀ ਵਾਰੀ ਗੁਰਮੰਤ੍ਰ ਦਾ ਉਚਾਰਨ ਕਰਨ ਨਾਲ ਉਹ ਜੋਗੀ ਜ਼ਮੀਨ ਤੇ ਡਿੱਗ ਪਿਆ। ਜਦੋਂ ਦੂਸਰੀ ਵਾਰ ਇਸੇ ਤਰ੍ਹਾਂ ਉੱਚੀ ਸੁਰ ਵਿਚ 'ਵਾਹਿਗੁਰੂ' ਕਿਹਾ ਤਾਂ ਉਹ ਨਾਥ ਚਾਰ ਫੁੱਟ ਦੇ ਕਰੀਬਨ ਜ਼ਮੀਨ ਤੇ ਘਿਸਰਦਾ ਹੋਇਆ ਬਾਬਾ ਜੀ ਵੱਲ ਖਿੱਚਿਆ ਗਿਆ, ਜਿਵੇਂ ਕਿਸੇ ਨੂੰ ਰੱਸੇ ਨਾਲ ਬੰਨ੍ਹ ਕੇ ਖਿੱਚੀਦਾ ਹੈ। ਜਦੋਂ ਤੀਸਰੀ ਵਾਰ ਗੁਰਮੰਤ੍ਰ ਦਾ ਉਚਾਰਨ ਕੀਤਾ ਤਾਂ ਫਿਰ ਉਸੇ ਤਰ੍ਹਾਂ ਉਹ ਖਿੱਚਿਆ ਗਿਆ ਅਤੇ ਉਸ ਨੇ ਮੁਆਫ਼ੀਆਂ ਮੰਗਣੀਆਂ ਸ਼ੁਰੂ ਕਰ ਦਿੱਤੀਆਂ ਕਿ ਮੈਨੂੰ ਬਖ਼ਸ਼ ਦਿਉ, ਮੈਥੋਂ ਗ਼ਲਤੀ ਹੋ ਗਈ ਹੈ, ਮੁੜ ਕੇ ਮੈਂ ਕਿਸੇ ਸਿੱਖ ਸੰਤ ਨੂੰ ਕਦੇ ਵੀ ਕੁਝ ਨਹੀਂ ਕਹਿੰਦਾ, ਹੁਣ ਬਖ਼ਸ਼ ਦੇਵੋ, ਇਤਿਆਦਿਕ।

ਬਾਬਾ ਜੀ ਦੱਸਿਆ ਕਰਦੇ ਸਨ ਕਿ ਜਿਸ ਭਾਵਨਾ ਨਾਲ ਅਸੀਂ ਪਹਿਲਾਂ ਤਿੰਨ ਵਾਰੀ ਵਾਹਿਗੁਰੂ ਗੁਰਮੰਤ੍ਰ ਦਾ ਉਚਾਰਨ ਕੀਤਾ ਸੀ ਉਸ ਦਾ ਤਿਆਗ ਕਰ ਦਿੱਤਾ ਅਤੇ ਪਹਿਲੇ ਵਾਂਗ ਸਿਮਰਨ ਜਾਰੀ ਰੱਖਿਆ। ਥੋੜ੍ਹੇ ਸਮੇਂ ਬਾਅਦ ਉਹ ਜੋਗੀ ਉੱਠਿਆ ਅਤੇ ਦੂਰੋਂ ਹੀ ਨਮਸਕਾਰਾਂ ਕਰਦਾ ਚਲਾ ਗਿਆ। ਸਿਮਰਨ ਤੋਂ ਬਾਅਦ ਬਾਬਾ ਜੀ ਨੇ ਉੱਠ ਕੇ ਉਹ ਜਗ੍ਹਾ ਵੇਖੀ ਜਿੱਥੇ ਨਾਥ ਡਿੱਗਿਆ ਸੀ। ਉਥੇ ਜਿਵੇਂ ਕਿਸੇ ਨੂੰ ਮਿੱਟੀ ਵਿਚ ਘਸੀਟੀਦਾ ਹੈ, ਇਸ ਪ੍ਰਕਾਰ ਨਿਸ਼ਾਨ ਪਏ ਹੋਏ ਸਨ, ਇਸ ਘਟਨਾ ਨਾਲ ਮਨ ਵਿਚ ਹੋਰ ਪਰਪੱਕਤਾ ਹੋ ਗਈ ਕਿ ਧੰਨ ਗੁਰੂ ਨਾਨਕ ਦੇਵ ਜੀ ਨੇ ਸਾਨੂੰ ਜੋ ਗੁਰਮੰਤ੍ਰ ਬਖਸ਼ਿਸ਼ ਕੀਤਾ ਹੈ, ਸਭ ਤੋਂ ਵੱਧ ਸ਼ਕਤੀਵਾਨ ਹੈ।



## ਬਾਬਾ ਜੀ ਨੇ ਆਪਣੇ ਇਕ ਪ੍ਰੇਮੀ ਨੂੰ ਆਤਮਾ ਰਾਹੀਂ ਪਹੁੰਚ ਕੇ, ਮਾੜੇ ਪਾਸੇ ਜਾਣ ਤੋਂ ਬਚਾਉਣਾ

ਇਸ ਸਮੇਂ ਤਕ ਸੰਤ ਬਾਬਾ ਹਰਨਾਮ ਸਿੰਘ ਜੀ ਦੀ ਆਤਮਿਕ ਅਵਸਥਾ ਨਾਮ-ਜਪ ਦੁਆਰਾ ਬਹੁਤ ਉੱਚੀ ਹੋ ਚੁੱਕੀ ਸੀ। ਆਪ ਜੀ ਸਥੂਲ ਸਰੀਰ ਵਿਚੋਂ ਆਤਮਾ ਵੱਖ ਕਰਕੇ ਸੂਖ਼ਮ ਸਰੀਰ ਧਾਰਾ ਜਿੱਥੇ ਵੀ ਜਾਣਾ ਚਾਹੁਣ ਅੱਖ ਦੇ ਫੋਰ ਵਿਚ ਉਥੇ ਪੁੱਜ ਜਾਂਦੇ ਅਤੇ ਪ੍ਰੇਮੀ-ਜਨਾਂ ਨਾਲ ਬਚਨ ਬਿਲਾਸ ਵੀ ਕਰ ਆਉਂਦੇ। ਪ੍ਰੇਮੀ-ਜਨਾਂ ਨੂੰ ਇੰਝ ਪ੍ਰਤੀਤ ਹੁੰਦਾ ਕਿ ਬਾਬਾ ਜੀ ਸ਼ਾਖ਼ਸਾਤ ਸਰੀਰਕ ਰੂਪ ਵਿਚ ਮੇਰੇ ਨਾਲ ਗੱਲਬਾਤ ਕਰ ਰਹੇ ਹਨ।

ਇਕ ਸਮੇਂ ਸ਼ਾਮ ਦਾ ਵਕਤ ਸ੍ਰੀ ਬਾਬਾ ਜੀ ਆਪਣੇ ਰਿਹਾਇਸ਼ੀ ਕਮਰੇ ਵਿਚ ਸੋਦਰ ਦਾ ਪਾਠ ਕਰਕੇ ਸਿਮਰਨ ਕਰ ਰਹੇ ਸਨ ਕਿ ਬਾਬਾ ਜੀ ਦਾ ਧਿਆਨ ਅਚਾਨਕ ਉਸ ਪ੍ਰੇਮੀ ਵੱਲ ਗਿਆ ਜੋ ਬਾਬਾ ਜੀ ਦੇ ਕਾਫ਼ੀ ਨੇੜੇ ਦਾ ਸੰਗਤੀ ਸੀ। ਧਿਆਨ ਵਿਚ ਦੇਖਿਆ ਕਿ ਉਹ ਪ੍ਰੇਮੀ ਆਚਰਣ ਤੋਂ ਡਿੱਗਣ ਵਾਸਤੇ ਘਰੋਂ ਤੁਰ ਪਿਆ ਹੈ ਤੇ ਮਨ ਵਿਚ ਕਾਮ-ਪੂਰਤੀ ਦਾ ਫੁਰਨਾ ਕਾਫ਼ੀ ਪ੍ਰਬਲ ਹੈ। ਬਾਬਾ ਜੀ ਨੇ ਸੋਚਿਆ

ਕਿ ਜੇਕਰ ਕੋਈ ਯਤਨ ਨਾ ਕੀਤਾ ਗਿਆ ਤਾਂ ਹੋ ਸਕਦਾ ਹੈ ਕਿ ਗੁਰੂ ਵਾਕ ਅਨੁਸਾਰ:

**ਨਿਮਖ ਕਾਮ ਸੁਆਦ ਕਾਰਣਿ ਕੋਟਿ ਦਿਨਸ ਦੁਖੁ ਪਾਵਹਿ॥**

(ਮ. ੫/੪੦੩)

ਅਤੇ ਇਹ ਭੈੜਾ ਫੁਰਨਾ, ਜੋ ਸਾਕਾਰ ਹੋਣ ਲਈ ਸਰੀਰ ਨੂੰ ਲੈ ਤੁਰਿਆ ਹੈ ਪਤਾ ਨਹੀਂ ਕਿਸ ਖੂਹ-ਖਾਤੇ ਵਿਚ ਸੁੱਟ ਦੇਵੇ। ਸਾਡਾ ਮੁਹੱਬਤੀ ਹੈ, ਸੋ ਸਾਡਾ ਵੀ ਫ਼ਰਜ਼ ਬਣਦਾ ਹੈ ਕਿ ਇਸਦਾ ਬਚਾਉ ਕਰੀਏ। ਗੁਰੂ-ਚਰਨਾਂ ਵਿਚ ਬੇਨਤੀ ਕੀਤੀ ਅਤੇ ਸੂਖ਼ਮ ਸਰੀਰ ਨਾਲ (ਜੋ ਆਤਮਾ-ਸਥੂਲ ਸਰੀਰ ਤੋਂ ਵੱਖ ਕਰਕੇ ਬਣਿਆ ਸੀ) ਸਰਗੋਧੇ ਤੋਂ ਲਾਹੌਰ ਪੁੱਜ ਕੇ ਉਸ ਸੜਕ ਤੇ ਉਸ ਪ੍ਰੇਮੀ ਨੂੰ ਅੱਗੇ ਹੋ ਮਿਲੇ ਜਿਸ ਸੜਕ ਤੇ ਉਹ ਪ੍ਰੇਮੀ ਵਾਹੋਦਾਹੀ ਬੁਰੀ ਪ੍ਰੇਰਨਾ ਅਧੀਨ ਤੁਰਿਆ ਜਾ ਰਿਹਾ ਸੀ। ਜਾ ਪੁੱਛਿਆ ਕਿ "ਭਾਈ ਜੀ! ਕਿਧਰ ਚੱਲੇ ਹੋ? ਅਸੀਂ ਤਾਂ ਤੁਹਾਨੂੰ ਮਿਲਣ ਆਏ ਸਾਂ।" ਬਾਬਾ ਜੀ ਨੂੰ ਸਾਹਮਣੇ ਤਕ ਕੇ, ਬਚਨ ਸੁਣ ਕੇ ਸਰੀਰ ਪਾਣੀਉਂ-ਪਾਣੀ ਹੋ ਗਿਆ ਅਤੇ ਭੈੜੇ ਫੁਰਨੇ ਉੱਪਰ ਪਾਣੀ ਫਿਰ ਗਿਆ। ਉਹ ਪ੍ਰੇਮੀ ਬਾਬਾ ਜੀ ਨਾਲ ਵਾਪਸ ਘਰ ਨੂੰ ਟੁਰ ਪਿਆ, ਜਦੋਂ ਘਰ ਦੇ ਨਜ਼ਦੀਕ ਪੁੱਜੇ ਤਾਂ ਉਹ ਪ੍ਰੇਮੀ ਅੱਗੇ ਪਿੱਛੇ ਤੱਕੇ ਪਰ ਮਹਾਂਪੁਰਖ ਤਾਂ ਆਪਣਾ ਫ਼ਰਜ਼ ਨਿਭਾ ਕੇ ਵਾਪਸ ਆਪਣੇ ਪੰਜ-ਭੂਤਕ ਸਥੂਲ ਸਰੀਰ ਵਿਚ ਸਰਗੋਧੇ ਆ ਚੁੱਕੇ ਸਨ। ਮਨ ਵਿਚੋਂ ਭੈੜਾ ਫੁਰਨਾ ਤਾਂ ਦਰਸ਼ਨਾਂ ਨਾਲ ਹੀ ਨਿਕਲ ਚੁੱਕਾ ਸੀ, ਹੁਣ ਤਾਂ ਪਛਤਾਵਾ ਹੀ ਮਨ ਨੂੰ ਲਾਹਨਤਾਂ ਪਾ ਰਿਹਾ ਸੀ। ਘਰ ਆਰਾਮ ਕੀਤਾ ਤੇ ਅਗਲੇ ਦਿਨ ਉਹ ਪ੍ਰੇਮੀ ਲਾਹੌਰ ਤੋਂ ਚੱਲ ਕੇ ਸਰਗੋਧੇ ਬਾਬਾ ਜੀ ਪਾਸ ਮੁਆਫ਼ੀ ਮੰਗਣ ਵਾਸਤੇ ਪੁੱਜਾ। ਬਾਬਾ ਜੀ ਨੇ ਗੁਰੂ ਸਿੱਖਿਆ ਨੂੰ ਹਿਰਦੇ ਵਿਚ ਦ੍ਰਿੜ੍ਹ ਕਰਨ ਲਈ ਪ੍ਰੇਰਨਾ ਦਿੱਤੀ ਤੇ ਕਿਹਾ ਕਿ ਅਗਾਂਹ ਤੋਂ ਕੋਈ ਐਸਾ ਭੈੜਾ ਸੰਕਲਪ ਜੇਕਰ ਬਣੇ ਤਾਂ ਉਸ ਵੇਲੇ ਹੀ ਸਤਿਗੁਰੂ ਜੀ ਨੂੰ ਹਾਜ਼ਰ-ਨਾਜ਼ਰ ਜਾਣ ਕੇ ਕਿ ਸਾਡਾ ਗੁਰੂ (ਸਦ ਸੁਣਦਾ ਸਦ ਵੇਖਦਾ) ਅੰਤਰਜਾਮੀ ਹੈ। ਉਸ ਅੱਗੇ ਅਰਦਾਸ ਕਰਨੀ। ਜੋ ਵੀ ਆਪਾਂ ਮਾੜੇ ਜਾਂ ਚੰਗੇ ਕਰਮ ਕਰਦੇ ਹਾਂ, ਸਾਡੇ ਸਾਰੇ ਹੀ ਕੀਤੇ ਕਰਮਾਂ ਨੂੰ ਉਹ ਪ੍ਰਤੱਖ ਵੇਖਦਾ ਹੈ:

**ਘਟ ਘਟ ਕੇ ਅੰਤਰ ਕੀ ਜਾਨਤ॥**
**ਭਲੇ ਬੁਰੇ ਕੀ ਪੀਰ ਪਛਾਨਤ॥** (ਚੌਪਈ ਪਾ. ੧੦)

## ਅਜਿਹੀ ਇਕ ਹੋਰ ਘਟਨਾ
## (ਸੂਖ਼ਮ ਸਰੀਰ ਰਾਹੀਂ ਇੰਗਲੈਂਡ ਜਾ ਕੇ ਪ੍ਰੇਮੀ ਨੂੰ ਸਮਝਾਉਣਾ)

ਉਹ ਘਟਨਾ ਇਸ ਪ੍ਰਕਾਰ ਹੈ ਕਿ ਇਕ ਗੁਰਮੁਖ ਪਰਿਵਾਰ ਜੋ ਸੰਤ ਬਾਬਾ ਹਰਨਾਮ ਸਿੰਘ ਜੀ ਦਾ ਸੰਗਤੀ ਸੀ, ਜਲੰਧਰ ਮਾਡਲ ਟਾਊਨ ਵਿਚ ਰਹਿੰਦਾ ਸੀ। ਉਨ੍ਹਾਂ ਦੇ ਤਿੰਨ ਬੱਚੇ ਸਨ, ਦੋ ਲੜਕੀਆਂ ਅਤੇ ਇਕ ਲੜਕਾ। ਉਨ੍ਹਾਂ ਨੇ ਆਪਣੇ

ਭੁਝੰਗੀ ਦਾ ਵਿਆਹ ਇੰਗਲੈਂਡ ਵਿਚ ਕਰ ਦਿੱਤਾ। ਸਰਦਾਰਾਂ ਦੇ ਘਰ ਦਾ ਹੋਣ ਕਾਰਨ ਉਸ ਬੱਚੇ ਨੇ ਹੱਥੀਂ ਬਹੁਤਾ ਕੰਮਕਾਰ ਕੀਤਾ ਨਹੀਂ ਸੀ, ਪਰ ਬਦੇਸ ਜਾ ਕੇ ਕਾਫ਼ੀ ਮਿਹਨਤ ਕਰਨੀ ਪਈ। ਦੂਸਰੇ, ਘਰਦਿਆਂ ਦੇ ਪਿਆਰ ਦੀ ਘਾਟ ਕਾਰਨ ਬੱਚੇ ਦਾ ਮਨ ਇੰਗਲੈਂਡ ਤੋਂ ਉਪਰਾਮ ਹੋ ਗਿਆ ਤੇ ਉਸਨੇ ਆਪਣੀ ਮਾਤਾ ਨੂੰ ਪੱਤਰ ਪਾਇਆ ਕਿ ਇਸ ਮੁਲਕ ਵਿਚ ਮੇਰਾ ਮਨ ਨਹੀਂ ਲੱਗਦਾ ਸੋ ਮੈਂ ਜਲਦੀ ਹੀ ਵਾਪਸ ਆ ਰਿਹਾ ਹਾਂ।

ਇਹ ਪੱਤਰ ਲੈ ਕੇ ਬੀਬੀ ਬਾਬਾ ਜੀ ਪਾਸ ਆਈ ਤੇ ਪੱਤਰ ਸੁਣਾਇਆ। ਨਾਲ ਹੀ ਬੇਨਤੀ ਕੀਤੀ ਕਿ ਬੜੇ ਯਤਨ ਨਾਲ ਅਸੀਂ ਇਸ ਲੜਕੇ ਨੂੰ ਬਾਹਰ ਭੇਜਿਆ ਹੈ, ਉਥੇ ਉਸ ਦਾ ਮਨ ਨਹੀਂ ਲੱਗਦਾ ਤੇ ਵਾਪਸ ਆ ਜਾਣ ਬਾਰੇ ਪੱਤਰ ਲਿਖਿਆ ਹੈ। ਜੇ ਉਹ ਵਾਪਸ ਆ ਗਿਆ ਤਦ ਉਸਦੀ ਘਰ ਵਾਲੀ ਨੂੰ ਵੀ ਐਧਰ ਹੀ ਆਉਣਾ ਪਵੇਗਾ ਅਤੇ ਜੇ ਉਹ ਐਧਰ ਨਾ ਆਈ ਤਦ ਸਾਰਾ ਪਰਿਵਾਰ ਉਲਝਣ ਵਿਚ ਪੈ ਜਾਵੇਗਾ। ਸੋ ਕਿਰਪਾ ਕਰਕੇ ਆਪ ਜੀ ਕੋਈ ਉਪਾਅ ਕਰਨ ਦੀ ਖੇਚਲ ਕਰੋ ਜੀ।

ਬਾਬਾ ਜੀ ਕਹਿਣ ਲੱਗੇ ਕਿ ਬੀਬੀ, ਤੁਸੀਂ ਉਦਾਸ ਨਾ ਹੋਵੋ। ਸਤਿਗੁਰੂ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੇ ਚਰਨਾਂ ਵਿਚ ਅਰਦਾਸ ਬੇਨਤੀ ਭਾਵਨਾ ਸਹਿਤ ਕਰੋ ਕਿਉਂਕਿ ਸਤਿਗੁਰੂ ਜੀ ਜਾਗਦੀ ਜੋਤਿ, ਦਸਾਂ ਪਾਤਸ਼ਾਹੀਆਂ ਦਾ ਪ੍ਰਤੱਖ ਸਰੂਪ ਹਨ। ਦੂਸਰੇ ਹਰ ਰੋਜ਼ ਆਪਣੇ ਨਿੱਤਨੇਮ ਤੋਂ ਇਲਾਵਾ ਪੰਜ ਪਾਠ ਜਪੁਜੀ ਸਾਹਿਬ ਦੇ ਪ੍ਰੇਮ ਨਾਲ ਕਰਕੇ ਬੱਚੇ ਦੇ ਨਮਿਤ ਅਰਦਾਸ ਕਰਿਆ ਕਰੋ, ਸਤਿਗੁਰੂ ਜੀ ਕਿਰਪਾ ਕਰਨਗੇ। ਸੋ ਬੀਬੀ ਨੇ ਬਚਨ ਮੰਨ ਕੇ ਗੁਰੂ ਚਰਨਾਂ ਵਿਚ ਅਰਦਾਸ ਕੀਤੀ ਅਤੇ ਵਾਪਸ ਜਲੰਧਰ ਚਲੀ ਗਈ।

ਕੋਈ ਦੋ ਕੁ ਹਫ਼ਤੇ ਪਿੱਛੋਂ ਉਹ ਬੀਬੀ ਬੜੀ ਪ੍ਰਸੰਨ-ਚਿਤ ਮੁੜ ਆਪ ਜੀ ਪਾਸ ਆਈ। ਗੁਰੂ ਫ਼ਤਹਿ ਬੁਲਾਉਣ ਉਪਰੰਤ ਬਾਬਾ ਜੀ ਨੇ ਪੁੱਛਿਆ ਕਿ ਬੀਬੀ ਜੀ, ਸੁਣਾਉ ਕੋਈ ਕਾਕੇ ਦਾ ਖ਼ਤ ਪੱਤਰ ਆਇਆ ਹੈ। ਬੀਬੀ ਕਹਿਣ ਲੱਗੀ ਕਿ ਆਪ ਜੀ ਨੇ ਬੜੀ ਕਿਰਪਾ ਕੀਤੀ ਹੈ, ਉਸ ਦਾ ਪੱਤਰ ਲੈ ਕੇ ਆਈ ਹਾਂ। ਇਹ ਜੋ ਪੱਤਰ ਉਸ ਨੇ ਲਿਖਿਆ ਹੈ ਸਾਡੀ ਸਮਝ ਵਿਚ ਨਹੀਂ ਆਉਂਦਾ। ਬਾਬਾ ਜੀ ਨੇ ਉਹ ਪੱਤਰ ਜੋ ਬੀਬੀ ਨੇ ਦਿੱਤਾ, ਦਾਸ ਨੂੰ ਪੜ੍ਹਨ ਲਈ ਹੁਕਮ ਕੀਤਾ। ਉਸ ਪੱਤਰ ਵਿਚ ਉਸ ਲੜਕੇ ਨੇ ਫ਼ਤਹਿ ਉਪਰੰਤ ਆਪਣੀ ਮਾਤਾ ਨੂੰ ਲਿਖਿਆ ਸੀ ਕਿ ਜਿਵੇਂ ਮੈਂ ਪਹਿਲੇ ਵਾਪਸ ਇੰਡੀਆ ਆ ਜਾਣ ਬਾਰੇ ਆਪਣਾ ਮਨ ਬਣਾ ਲਿਆ ਸੀ। ਪਿਛਲੇ ਸੋਮਵਾਰ ਮੈਂ ਉਦਾਸ ਮਨ ਕਾਰਨ ਛੁੱਟੀ ਲੈ ਕੇ ਇਕ ਪਾਰਕ ਵਿਚ ਪਾਠ ਕਰ ਰਿਹਾ ਸਾਂ ਕਿ ਮੇਰੇ ਪਾਸ ਰਾਮਪੁਰ ਖੇੜੇ ਵਾਲੇ ਬਾਬਾ ਜੀ ਆਏ ਅਤੇ ਅੱਧੇ ਘੰਟੇ ਦੇ ਕਰੀਬਨ ਮੇਰੇ ਨਾਲ ਬਚਨ ਕੀਤੇ। ਮੈਂ ਉਹਨਾਂ ਨੂੰ ਆਪਣੇ ਉਦਾਸ ਮਨ ਅਤੇ ਵਾਪਸ ਇੰਡੀਆ ਚਲੇ ਜਾਣ ਬਾਰੇ ਦੱਸਿਆ ਸੀ। ਸੋ ਉਹਨਾਂ ਨੇ ਮੈਨੂੰ ਸਮਝਾਇਆ ਅਤੇ ਕਿਹਾ ਕਿ ਵਾਪਸ ਜਾਣ ਦੀ ਲੋੜ ਨਹੀਂ। ਜਦ ਮਨ ਉਦਾਸ

ਹੋਵੇ ਤਦ ਪਾਠ-ਸਿਮਰਨ ਕਰਕੇ ਗੁਰੂ ਚਰਨਾਂ ਵਿਚ ਅਰਦਾਸ ਕਰਿਆ ਕਰੋ। ਸੋ ਉਸ ਦਿਨ ਤੋਂ ਮੇਰਾ ਮਨ ਬਿਲਕੁਲ ਠੀਕ ਹੈ, ਮੈਂ ਕੰਮ ਤੇ ਵੀ ਪੂਰਾ ਸਮਾ ਜਾਂਦਾ ਹਾਂ ਅਤੇ ਜੋ ਵਾਪਸ ਇੰਡੀਆ ਆ ਜਾਣ ਬਾਰੇ ਤੁਹਾਨੂੰ ਲਿਖਿਆ ਸੀ- ਸੋ ਹੁਣ ਮੈਂ ਫੈਸਲਾ ਬਦਲ ਲਿਆ ਹੈ, ਤੁਸੀਂ ਕਿਸੇ ਕਿਸਮ ਦਾ ਫ਼ਿਕਰ ਨਹੀਂ ਕਰਨਾ। ਮੈਂ ਬਾਬਾ ਜੀ ਦੇ ਦਰਸ਼ਨ ਕਰਕੇ ਐਨਾ ਪ੍ਰਭਾਵਿਤ ਹੋਇਆ ਕਿ ਮੈਂ ਪੁੱਛ ਵੀ ਨਹੀਂ ਸਕਿਆ ਕਿ ਉਹ ਕਿੱਥੇ ਠਹਿਰੇ ਹੋਏ ਹਨ? ਸੋ ਤੁਸੀਂ ਗੁਰਦੁਆਰਾ ਸਾਹਿਬ ਜਾ ਕੇ ਸੇਵਾਦਾਰਾਂ ਪਾਸੋਂ ਪਤਾ ਕਰਕੇ ਵਾਪਸੀ ਡਾਕ ਲਿਖਣਾ ਕਿ ਬਾਬਾ ਜੀ ਕਿੱਥੇ, ਕਿਸ ਪਾਸ ਰਹਿ ਰਹੇ ਹਨ? ਅਤੇ ਉਹਨਾਂ ਕਿੰਨਾ ਚਿਰ ਇੰਗਲੈਂਡ ਰਹਿਣਾ ਹੈ?

ਇਸ ਤਰ੍ਹਾਂ ਜੋ ਪੱਤਰ ਲਿਖਿਆ ਸੀ, ਮੈਂ ਬਾਬਾ ਜੀ ਨੂੰ ਪੜ੍ਹ ਕੇ ਸੁਣਾ ਦਿੱਤਾ। ਪੱਤਰ ਸੁਣ ਕੇ ਬਾਬਾ ਜੀ ਨੇ ਇਹ ਖ਼ਤ ਮੇਰੇ ਪਾਸੋਂ ਲੈ ਕੇ ਪਾੜ ਸੁੱਟਿਆ ਤੇ ਬੀਬੀ ਨੂੰ ਹਦਾਇਤ ਕੀਤੀ ਕਿ ਇਹ ਗੱਲ ਅਗਾਂਹ ਕਿਸੇ ਨੂੰ ਨਹੀਂ ਦੱਸਣੀ। ਕਾਕੇ ਨੂੰ ਕਹਿਣਾ ਗੁਰਬਾਣੀ ਦਾ ਪਾਠ ਕਰਿਆ ਕਰੇ ਅਤੇ ਜੋ ਤੁਹਾਨੂੰ ਜਪੁਜੀ ਸਾਹਿਬ ਦੇ ਪਾਠ ਦੱਸੇ ਹਨ, ਉਹ ਵੀ ਜ਼ਰੂਰ ਕਰੀ ਜਾਵੇ। ਬਾਕੀ ਸਾਡੇ ਪ੍ਰਥਾਇ ਕਾਕੇ ਨੂੰ ਕੁਝ ਨਹੀਂ ਲਿਖਣਾ। ਇੰਨੇ ਬਚਨ ਕਰਦੇ ਹੋਏ ਬਾਬਾ ਜੀ ਮੰਜੇ ਤੋਂ ਉੱਠੇ ਅਤੇ ਉਹ ਪੱਤਰ ਜੋ ਪਾੜ ਕੇ ਹੱਥ ਵਿਚ ਫੜਿਆ ਸੀ, ਚੁਲ੍ਹੇ ਦੀ ਬਲਦੀ ਅੱਗ ਵਿਚ ਸਾੜ ਦਿੱਤਾ।

ਬੀਬੀ ਜੀ ਦੇ ਵਾਪਸ ਜਾਣ ਤੋਂ ਪਿੱਛੋਂ ਆਪ ਜੀ ਨੇ ਦਾਸ ਨੂੰ ਦੱਸਿਆ ਕਿ ਸਤਿਗੁਰੂ ਜੀ ਨੇ ਕਿਰਪਾ ਕਰਕੇ ਸਾਡੀ ਸੁਰਤ (ਆਤਮਾ) ਨੂੰ ਐਨੀ ਸੁਤੰਤਰਤਾ ਬਖ਼ਸ਼ੀ ਹੋਈ ਹੈ ਕਿ ਇਥੇ ਬੈਠੇ ਹੀ ਅਸੀਂ ਸਾਰੀ ਦੁਨੀਆਂ ਵਿਚ ਜਿੱਥੇ ਵੀ ਜਾਣਾ ਚਾਹੀਏ ਸੂਖ਼ਮ ਸਰੀਰ ਨਾਲ ਚਲੇ ਜਾਈਦਾ ਹੈ। ਦੂਸਰੇ ਨੂੰ ਇਹ ਪਤਾ ਨਹੀਂ ਲਗਦਾ ਕਿ ਇਹ ਸਰੀਰ ਸਥੂਲ ਹੈ ਜਾਂ ਸੂਖ਼ਮ ਹੈ। ਇਹ ਸਤਿਗੁਰੂ ਜੀ ਦੀ ਸਾਡੇ ਉੱਪਰ ਖ਼ਾਸ ਬਖਸ਼ਿਸ਼ ਹੈ।

ਸੋ ਇਸ ਪ੍ਰਕਾਰ ਇਹ ਮਹਾਨ ਆਤਮਾ ਇਸ ਸੰਸਾਰ ਵਿਚ ਸਰੀਰ ਰਾਹੀਂ ਵੀ ਵਿਚਰਦੀ ਅਤੇ ਜਦੋਂ ਭਜਨ-ਸਿਮਰਨ ਵਿਚ ਬੈਠਣਾ ਤਦ ਸਰੀਰ ਤੋਂ ਸੁਤੰਤਰ ਹੋ ਕੇ ਅਗੰਮੀ ਦੇਸ਼ਾਂ ਦੇ ਰੰਗ ਮਾਨਣੇ ਅਤੇ ਅਨੇਕਾਂ ਪ੍ਰੇਮੀਆਂ ਨੂੰ ਉਹਨਾਂ ਦੇ ਭਲੇ-ਹਿਤ, ਉਹਨਾਂ ਦੀ ਸ਼ਰਧਾ-ਭਾਵਨਾ ਅਧੀਨ ਆਰਥਿਕ-ਪ੍ਰਮਾਰਥਿਕ ਅਗਵਾਈ ਸੂਖ਼ਮ ਸਰੀਰ ਰਾਹੀਂ ਦੇ ਆਉਣੀ, ਆਪ ਜੀ ਲਈ ਇਕ ਮਾਮੂਲੀ ਗੱਲ ਸੀ।

## ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨਾਲ ਮਿਲਾਪ

ਸਰੀਰ ਕਰਕੇ ਸੰਤ ਬਾਬਾ ਹਰਨਾਮ ਸਿੰਘ ਜੀ ਦਾ ਭਾਈ ਸਾਹਿਬ ਜੀ ਨਾਲ ਪਹਿਲੇ ਕਦੇ ਵੀ ਮਿਲਾਪ ਨਹੀਂ ਹੋਇਆ ਸੀ। ਉਂਜ ਆਤਮਕ ਮੰਡਲਾਂ ਵਿਚ ਸੁਰਤੀ ਮਿਲਾਪ ਕਾਰਨ ਇਕ ਦੂਜੇ ਦਾ ਬਹੁਤ ਸਤਿਕਾਰ ਕਰਦੇ ਸਨ। ਸਤਿਗੁਰੂ ਜੀ ਦੇ ਹਜ਼ੂਰ 'ਸਚਖੰਡ' ਵਿਚ ਦੋਵੇਂ ਆਤਮਾਵਾਂ ਇਕ ਦੂਜੇ ਨੂੰ ਅਕਸਰ ਬੜੇ ਪ੍ਰੇਮ ਨਾਲ

ਮਿਲਦੀਆਂ ਰਹਿੰਦੀਆਂ ਸਨ। ਗੁਰੂ ਪਾਤਸ਼ਾਹ ਜੀ ਦਾ ਫੁਰਮਾਨ ਹੈ ਕਿ ਅਸਲੀ ਮਿਲਾਪ ਤਾਂ ਅੰਤਰ-ਆਤਮਾ ਦਾ ਹੀ ਹੈ:

**ਮਿਲਿਐ ਮਿਲਿਆ ਨਾ ਮਿਲੈ ਮਿਲੈ ਮਿਲਿਆ ਜੇ ਹੋਇ॥**
**ਅੰਤਰ ਆਤਮੈ ਜੋ ਮਿਲੈ ਮਿਲਿਆ ਕਹੀਐ ਸੋਇ॥** (ਮ. ੨/੭੯੧)

੧੯੫੦-੫੧ ਦੇ ਕਰੀਬਨ ਬਾਬਾ ਜੀ ਨੂੰ ਕਿਸੇ ਪ੍ਰੇਮੀ ਨੇ ਦੱਸਿਆ ਕਿ ਅਸੀਂ ਅਖ਼ਬਾਰ ਵਿਚ ਪੜ੍ਹਿਆ ਹੈ ਕਿ ਭਾਈ ਵੀਰ ਸਿੰਘ ਜੀ ਸਰੀਰ ਕਰਕੇ ਕਾਫ਼ੀ ਢਿੱਲੇ ਹਨ। ਇਹ ਖ਼ਬਰ ਸੁਣ ਕੇ ਅਗਲੇ ਦਿਨ ਹੀ ਮਨ ਬਣਾ ਲਿਆ ਕਿ ਭਾਵੇਂ ਆਤਮਿਕ ਤੌਰ ਤੇ ਤਾਂ ਮਿਲਾਪ ਹੁੰਦਾ ਹੀ ਰਹਿੰਦਾ ਹੈ ਪਰ ਫਿਰ ਵੀ ਸਾਡਾ ਫ਼ਰਜ਼ ਬਣਦਾ ਹੈ ਕਿ ਭਾਈ ਸਾਹਿਬ ਜੀ ਦੀ ਸਿਹਤ ਦਾ ਜਾ ਕੇ ਹਾਲ-ਚਾਲ ਪੁੱਛੀਏ ਅਤੇ ਸਰੀਰ ਦੇ ਦਰਸ਼ਨ ਕਰ ਆਈਏ। ਆਪ ਜੀ ਨੇ ਬੱਸ ਫੜੀ ਅਤੇ ਸ੍ਰੀ ਅੰਮ੍ਰਿਤਸਰ ਸਾਹਿਬ ਪੁੱਜ ਗਏ। ਸਤਿਗੁਰੂ, ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਚਰਨਾਂ ਵਿਚ ਸੱਚਖੰਡ ਦਰਬਾਰ ਦੀ ਹਾਜ਼ਰੀ ਭਰੀ ਅਤੇ ਰਿਕਸ਼ਾ ਕਰਕੇ ਭਾਈ ਸਾਹਿਬ ਜੀ ਦੀ ਕੋਠੀ ਪੁੱਜ ਗਏ। ਉਥੇ ਪੰਜ-ਸੱਤ ਸੱਜਣ ਹੋਰ ਵੀ ਭਾਈ ਸਾਹਿਬ ਹੁਰਾਂ ਦੀ ਸਿਹਤ ਦਾ ਹਾਲ-ਚਾਲ ਪੁੱਛਣ ਲਈ ਆਏ ਹੋਏ ਸਨ। ਬਰਾਂਡੇ ਵਿਚ ਬੈਠੇ ਹੋਏ ਸਨ। ਬਾਕੀ ਪ੍ਰੇਮੀਆਂ ਦੇ ਨਾਲ ਬਾਬਾ ਜੀ ਵੀ ਬੈਂਚ ਉੱਪਰ ਬੈਠ ਗਏ। ਸੇਵਾਦਾਰ ਨੇ ਸਾਰਿਆਂ ਨੂੰ ਬੇਨਤੀ ਕੀਤੀ ਕਿ ਡਾਕਟਰਾਂ ਨੇ ਭਾਈ ਸਾਹਿਬ ਨਾਲ ਮੁਲਾਕਾਤਾਂ ਤਾਂ ਬੰਦ ਕੀਤੀਆਂ ਹੋਈਆਂ ਹਨ ਅਤੇ ਇਕ ਰਜਿਸਟਰ ਸਾਰਿਆਂ ਅੱਗੇ ਲਿਆ ਰੱਖਿਆ ਤੇ ਕਿਹਾ ਕਿ ਤੁਸੀਂ ਸਾਰੇ ਪ੍ਰੇਮੀ ਆਪਣੇ ਆਪਣੇ ਨਾਂ ਅਤੇ ਪੂਰੇ ਸਿਰਨਾਵੇਂ ਇਸ ਰਜਿਸਟਰ ਵਿਚ ਦਰਜ ਕਰ ਦਿਉ। ਸ਼ਾਮ ਨੂੰ ਜਦੋਂ ਭਾਈ ਸਾਹਿਬ ਸੈਰ ਲਈ ਬਾਹਰ ਨਿਕਲਣਗੇ ਤਦ ਮੈਂ ਉਹਨਾਂ ਪਾਸ ਆਪ ਸਭ ਦੀ ਹਾਜ਼ਰੀ ਲਵਾ ਦਿਆਂਗਾ। ਸਾਰਿਆਂ ਨੂੰ ਆਪਣੇ ਆਪਣੇ ਨਾਂ ਅਤੇ ਪਤਾ ਲਿਖ ਕੇ ਦਸਤਖ਼ਤ ਕਰਨ ਲਈ ਕਿਹਾ। ਆਪ ਜੀ ਨੇ ਬੇਨਤੀ ਕੀਤੀ ਕਿ ਸਾਡੀ ਵੱਲੋਂ ਲਿਖਣ ਦੀ ਲੋੜ ਨਹੀਂ ਕਿਉਂਕਿ ਸਾਡੀ ਹਾਜ਼ਰੀ ਉਨ੍ਹਾਂ ਪਾਸ ਲੱਗੀ ਹੋਈ ਹੈ। ਮੈਂ ਥੋੜ੍ਹਾ ਸਮਾਂ ਹੋਰ ਬੈਠ ਕੇ ਉਨ੍ਹਾਂ ਦੀ ਸਿਹਤਯਾਬੀ ਵਾਸਤੇ ਪਾਠ ਕਰਕੇ ਅਰਦਾਸ ਹੀ ਕਰਨੀ ਹੈ। ਤੁਸੀਂ ਮੇਰੇ ਪ੍ਰਥਾਇ ਕੋਈ ਖ਼ਿਆਲ ਨਾ ਕਰੋ।

ਬਾਕੀ ਸੰਗਤ ਜੋ ਬੈਠੀ ਸੀ, ਆਪਣੇ ਨਾਂ-ਪਤੇ ਲਿਖਕੇ ਵਾਪਸ ਚਲੀ ਗਈ। ਬਾਬਾ ਜੀ ਬੈਂਚ ਉੱਪਰ ਬੈਠ ਕੇ ਭਾਈ ਸਾਹਿਬ ਜੀ ਦੇ ਨਮਿਤ ਬੇਨਤੀ ਚੌਪਈ ਦੇ ਪਾਠ ਕਰਨ ਲੱਗ ਪਏ। ਪੰਜ ਪਾਠ ਕਰਕੇ ਸਤਿਗੁਰੂ ਜੀ ਦੇ ਚਰਨਾਂ ਵਿਚ ਅਰਦਾਸ ਕੀਤੀ ਕਿ "ਹੇ ਗ਼ਰੀਬ ਨਿਵਾਜ਼! ਇਸ ਪੜ੍ਹੀ ਹੋਈ ਬਾਣੀ ਦਾ ਫਲ ਭਾਈ ਸਾਹਿਬ ਦੀ ਸਰੀਰਕ ਤੰਦਰੁਸਤੀ ਲਈ ਪ੍ਰਦਾਨ ਕਰੋ ਅਤੇ ਉਨ੍ਹਾਂ ਨੂੰ ਆਪਣੇ ਭਾਣੇ ਵਿਚ ਸਿਹਤਯਾਬੀ ਬਖ਼ਸ਼ਿਸ਼ ਕਰੋ ਤਾਂ ਜੋ ਆਪ ਜੀ ਦੇ ਪੰਥ ਦੀ ਹੋਰ ਉੱਚੀ-ਸੁੱਚੀ ਸੇਵਾ ਕਰ ਸਕਣ।"

ਬਾਬਾ ਜੀ ਦੱਸਿਆ ਕਰਦੇ ਸਨ ਕਿ ਅਸੀਂ ਪਾਠ ਕਰਨ ਉਪਰੰਤ ਗੁਰੂ ਪਾਤਸ਼ਾਹ ਜੀ ਦੇ ਚਰਨਾਂ ਵਿਚ ਅਰਦਾਸ ਕਰਕੇ ਤੁਰਨ ਲੱਗੇ ਸੀ ਕਿ ਭਾਈ ਸਾਹਿਬ ਜੀ ਨੇ ਸੇਵਾਦਾਰ ਨੂੰ ਘੰਟੀ ਮਾਰ ਕੇ ਕਮਰੇ ਵਿਚ ਸੱਦਿਆ। ਸੇਵਾਦਾਰ ਅੰਦਰ ਗਿਆ ਤੇ ਵਾਪਸ ਆ ਕੇ ਕਹਿਣ ਲੱਗਾ ਕਿ ਭਾਈ ਹਰਨਾਮ ਸਿੰਘ ਆਪ ਜੀ ਦਾ ਨਾਮ ਹੈ? ਬਾਬਾ ਜੀ ਵੱਲੋਂ ਹਾਂ ਕਹਿਣ ਤੇ ਉਸ ਸੇਵਾਦਾਰ ਨੇ ਕਿਹਾ ਕਿ ਭਾਈ ਸਾਹਿਬ ਜੀ ਨੇ ਤੁਹਾਨੂੰ ਯਾਦ ਕੀਤਾ ਹੈ। ਬਾਬਾ ਜੀ ਦੇ ਮਨ ਵਿਚ ਬੜੀ ਖ਼ੁਸ਼ੀ ਹੋਈ ਕਿ ਸਰੀਰਕ ਦਰਸ਼ਨਾਂ ਦੀ ਆਸ ਵੀ ਮਹਾਰਾਜ ਜੀ ਨੇ ਪੂਰੀ ਕਰ ਦਿੱਤੀ ਹੈ। ਬਾਬਾ ਜੀ ਅੰਦਰ ਗਏ, ਫਤਹਿ ਬੁਲਾ ਕੇ ਆਤਮਿਕ ਸਾਂਝ ਪੈਦਾ ਕੀਤੀ। ਭਾਈ ਸਾਹਿਬ ਬੋਲੇ ਕਿ ਤੁਸੀਂ ਬਿਨਾਂ ਮਿਲਿਆਂ ਹੀ ਟੁਰ ਚੱਲੇ ਸੀ। ਬਾਬਾ ਜੀ ਨੇ ਉੱਤਰ ਦਿੱਤਾ ਕਿ ਸੇਵਾਦਾਰ ਨੇ ਹੁਕਮ ਕੀਤਾ ਸੀ ਕਿ ਡਾਕਟਰਾਂ ਨੇ ਆਪ ਜੀ ਨੂੰ ਮਿਲਣਾ ਮਨ੍ਹਾਂ ਕੀਤਾ ਹੋਇਆ ਹੈ ਕਿਉਂਕਿ ਆਪ ਜੀ ਦੇ ਸਰੀਰ ਨੂੰ ਕਾਫ਼ੀ ਖੇਚਲ ਹੈ। ਸੋ ਸਤਿਗੁਰੂ ਜੀ ਦੇ ਚਰਨਾਂ ਵਿਚ ਅਸੀਂ ਤਾਂ ਅਰਦਾਸ ਹੀ ਕਰ ਸਕਦੇ ਹਾਂ। ਸੋ ਬੇਨਤੀ ਚੌਪਈ ਸਾਹਿਬ ਦੇ ਪਾਠ ਕਰਕੇ ਕਰ ਦਿੱਤੀ ਸੀ। ਬਾਕੀ ਤੇ ਆਪ ਸਾਰਾ ਜਾਣਦੇ ਹੀ ਹੋ। ਭਾਈ ਸਾਹਿਬ ਜੀ ਨੇ ਉੱਤਰ ਵਿਚ ਫੁਰਮਾਇਆ ਕਿ "ਭਾਈ ਹਰਨਾਮ ਸਿੰਘ ਜੀ! ਬੀਮਾਰੀ ਕਾਹਦੀ, ਸਾਡੇ ਨਾਲ ਤਾਂ ਸਤਿਗੁਰੂ ਜੀ ਨੇ ਇਸ ਪ੍ਰਕਾਰ ਖੇਡ ਕੀਤੀ ਹੈ ਕਿ ਜਿਵੇਂ ਮਨੁੱਖ ਨੂੰ ਜਹਾਜ਼ ਜਾਂ ਬੇੜੀ ਵਿਚ ਬਿਠਾ ਕੇ ਸਮੁੰਦਰ ਵਿਚਕਾਰ ਲੈ ਜਾਈਏ ਤੇ ਉਥੇ ਉਸ ਨੂੰ ਜਹਾਜ਼ ਵਿਚੋਂ ਧੱਕਾ ਦੇ ਕੇ ਸਮੁੰਦਰ ਵਿਚ ਸੁੱਟ ਦੇਈਏ ਤੇ ਡਿੱਗਦੇ ਸਮੇਂ ਖ਼ਾਸ ਹਦਾਇਤ ਕੀਤੀ ਜਾਵੇ ਕਿ ਵੇਖੀਂ ਕਿਤੇ ਗਿੱਲਾ ਨਾ ਹੋ ਜਾਵੀਂ, ਕਹਿਣ ਤੋਂ ਭਾਵ ਕਿ ਸਤਿਗੁਰੂ ਜੀ ਨੇ ਮੈਨੂੰ ਹੁਕਮ ਕੀਤਾ ਕਿ ਸਾਡੇ ਸਰੂਪ ਦੇ ਅਰਥ ਕਰੋ ਅਤੇ ਵਿਸ਼ੇਸ਼ ਹਦਾਇਤ ਇਹ ਕਿ ਦੇਖਣਾ ਕਿਤੇ ਅਰਥ ਗ਼ਲਤ ਨਾ ਕਰ ਦੇਣੇ। ਸਤਿਗੁਰੂ ਜੀ ਦੇ ਹੁਕਮ ਨੂੰ ਮੰਨ ਕੇ ਸਤਿਗੁਰੂ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੇ ਅਰਥ ਲਿਖਣੇ ਆਰੰਭ ਕਰ ਦਿੱਤੇ ਪਰ ਇਹ ਨਿਰੰਕਾਰ ਦੇ ਦੇਸ਼ ਦੀ ਬਾਣੀ ਹੈ, ਇਸਦੇ ਸੰਪੂਰਨ ਅਰਥ ਕੌਣ ਕਰ ਸਕਦਾ ਹੈ?

**ਵਾਹੁ ਵਾਹੁ ਬਾਣੀ ਨਿਰੰਕਾਰ ਹੈ**
**ਤਿਸੁ ਜੇਵਡੁ ਅਵਰੁ ਨ ਕੋਇ॥** (ਮ. ੩/੫੧੫)

ਅਤੇ ਜਿਵੇਂ ਸਤਿਗੁਰੂ ਗੁਰੂ ਨਾਨਕ ਪਾਤਸ਼ਾਹ ਜੀ ਨੇ ਹੁਕਮ ਕੀਤਾ ਹੈ ਕਿ

**ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖਿ ਹੋਇ॥**
**ਇਹ ਬਾਣੀ ਮਹਾ ਪੁਰਖ ਕੀ ਨਿਜ ਘਰ ਵਾਸਾ ਹੋਇ॥** (ਮ. ੧/੯੩੫)

ਇਹ ਪਰਮੇਸ਼ਰ-ਅਕਾਲ ਪੁਰਖ ਜੀ ਦੇ ਬਚਨ ਹਨ। ਮਨੁੱਖੀ ਬੁੱਧੀ ਰੱਖਣ ਵਾਲਾ, ਸੀਮਿਤ ਬੁੱਧੀ ਰਾਹੀਂ ਅਸੀਮ ਤੇ ਅਗਾਧ ਬੋਧ ਬਾਣੇ ਦੇ ਕੌਣ ਅਤੇ ਕਿਵੇਂ ਅਰਥ ਕਰ ਸਕਦਾ ਹੈ? ਸੋ ਯਤਨ ਕੀਤਾ, ਅੱਖਰੀ ਅਰਥ ਲਿਖਣੇ ਆਰੰਭ ਕਰ ਦਿੱਤੇ। ਜਦੋਂ ਸੁਰਤੀ ਉਪਰਲੇ ਮੰਡਲਾਂ ਵਿਚ ਜਾਂਦੀ ਹੈ ਤਾਂ ਇਹ ਕੀਤੇ ਹੋਏ ਅਰਥ ਬਦਲ ਜਾਂਦੇ ਹਨ। ਜਦੋਂ ਸੁਰਤ ਹੋਰ ਅਗਾਂਹ ਜਾਂਦੀ ਹੈ ਤਦ ਇਸੇ ਬਾਣੀ ਦੇ ਅਰਥ

ਹੋਰ ਅਨੁਭਵ ਹੁੰਦੇ ਹਨ। ਸੋ ਇਕ ਇਕ ਪੰਗਤੀ ਦੇ ਅਰਥਾਂ ਪਿੱਛੇ ਜਾਂਦੀ ਜਾਂਦੀ ਸੁਰਤੀ ਥੱਕ ਗਈ ਹੈ। ਹੋਰ ਸਰੀਰਕ ਬੀਮਾਰੀ ਕੋਈ ਨਹੀਂ ਹੈ। ਡਾਕਟਰਾਂ ਨੇ ਸੰਗਤਾਂ ਨਾਲ ਮਿਲਣ ਅਤੇ ਬਚਨ ਕਰਨ ਦੀ ਮਨਾਹੀ ਕਰ ਦਿੱਤੀ ਹੈ। ਇਸ ਤਰ੍ਹਾਂ ਅੰਦਰ ਬੈਠੇ ਅਸੀਂ ਨਾਮ-ਸਿਮਰਨ ਦਾ ਆਨੰਦ ਮਾਣ ਰਹੇ ਹਾਂ। ਇਹ ਵੀ ਉਸ ਨਿਰੰਕਾਰ ਦੀ ਮੌਜ ਹੀ ਹੈ।

ਗੁਰੂ ਮਿਹਰ ਨਾਲ ਹੁਣ ਤਾਂ ਐਸੀ ਆਤਮਕ ਦਸ਼ਾ ਬਣ ਗਈ ਹੈ ਕਿ:

**ਯਾਦ ਸਜਣ ਦੀ ਹਰਦਮ ਰਹਿੰਦੀ, ਲਹਿ ਗਈ ਡੂੰਘੇ ਥਾਈਂ।**
**ਵਾਂਗ ਸੰਗੀਤ ਲਹਿਰ ਦੀ ਅੰਦਰ, ਬਣ ਗਈ ਰਾਗ ਇਲਾਹੀ।**
**ਦਾਰੂ ਵਾਂਗ ਸਰੂਰ ਚਾੜ੍ਹਦੀ, ਤਰਬ ਵਾਂਗ ਥਰਕਾਵੇ।**
**ਖਿਚ ਤੇ ਰਸਭਿੰਨੀ ਕਸਕੇ, ਲਗੇ ਫਿਰ ਸੁਖਦਾਈ।**

ਕੋਈ ੧੫-੨੦ ਮਿੰਟ ਦਾ ਸਮਾਂ ਹੋਰ ਪਿਆਰ ਪ੍ਰੇਮ ਦੇ ਬਚਨ-ਬਿਲਾਸ ਕਰਦਿਆਂ ਬਿਤਾਇਆ, ਅੰਤ ਭਾਈ ਸਾਹਿਬ ਪਾਸੋਂ ਛੁੱਟੀ ਲਈ। ਆਪ ਜੀ ਨੇ ਅਗਾਂਹ ਲਈ ਬਚਨ ਲਿਆ ਕਿ ਜਦੋਂ ਵੀ ਅੰਮ੍ਰਿਤਸਰ ਸਾਹਿਬ ਆਵੋ ਤਦ ਦਰਸ਼ਨ ਜ਼ਰੂਰ ਦੇਣੇ। ਉਸ ਦਿਨ ਤੋਂ ਬਾਅਦ ਬਾਬਾ ਜੀ ਜਦੋਂ ਵੀ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਦਰਸ਼ਨ ਕਰਨ ਜਾਂਦੇ ਤਦ ਭਾਈ ਸਾਹਿਬ ਜੀ ਦੇ ਦਰਸ਼ਨ ਜ਼ਰੂਰ ਕਰਕੇ ਆਉਂਦੇ। ਦੋਵੇਂ ਆਤਮਾ ਅੰਦਰੂਨੀ ਅਤੇ ਸਰੀਰਕ ਮਿਲਾਪ ਕਰਕੇ ਗਦ ਗਦ ਹੁੰਦੀਆਂ।



## ਕੜਾਹ ਪ੍ਰਸ਼ਾਦ ਨੂੰ ਸੀਤ-ਗਰਮ ਕਰਕੇ ਭੋਗ ਲਵਾਉਣਾ ਚਾਹੀਦਾ ਹੈ

ਇਕ ਵਾਰੀ ਖ਼ਾਲਸੇ ਦੇ ਜਨਮ ਦਿਹਾੜੇ ਵਿਸਾਖੀ ਤੇ ਕੜਾਹ ਪ੍ਰਸ਼ਾਦ ਦੀ ਦੇਗ ਦੋਹ ਟੱਬਾਂ ਵਿਚ ਪਾ ਕੇ ਸਤਿਗੁਰੂ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੇ ਹਜ਼ੂਰ ਲਿਆ ਰੱਖੀ। ਕਾਹਲੀ ਕਾਰਨ ਸੇਵਾਦਾਰ ਦੇਗ ਠੰਢੀ ਨਾ ਕਰ ਸਕੇ। ਦੀਵਾਨ ਦੀ ਸਮਾਪਤੀ ਤੋਂ ਪਿੱਛੋਂ ਅਰਦਾਸ ਕੀਤੀ ਅਤੇ ਮਰਯਾਦਾ ਅਨੁਸਾਰ ਕਿਰਪਾਨ ਭੇਟ ਕਰਕੇ ਭੋਗ ਲਵਾਇਆ ਗਿਆ। ਅਰਦਾਸ ਉਪਰੰਤ ਸਤਿਗੁਰੂ ਜੀ ਦਾ ਹੁਕਮਨਾਮਾ ਸਰਬ ਸੰਗਤ ਨੂੰ ਸੁਣਾਇਆ ਗਿਆ ਅਤੇ ਸੇਵਾਦਾਰ ਕੜਾਹ ਪ੍ਰਸਾਦ ਵਰਤਾਉਣ ਲੱਗ ਪਏ। ਸੰਗਤ ਸਤਿਨਾਮੁ-ਵਾਹਿਗੁਰੂ ਦਾ ਜਾਪ ਕਰ ਰਹੀ ਸੀ, ਬਾਬਾ ਜੀ ਚੌਰ ਸਾਹਿਬ ਦੀ ਸੇਵਾ ਕਰ ਰਹੇ ਸਨ ਕਿ ਆਪ ਜੀ ਨੂੰ ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਹੋਏ ਤੇ ਆਪ ਜੀ ਨੂੰ ਬਚਨ ਕੀਤਾ ਕਿ ਭਾਈ ਹਰਨਾਮ ਸਿੰਘ ਅੱਜ ਦੇਗ਼ ਬਹੁਤ ਗਰਮ ਸੀ। ਦੇਖੋ, ਸੇਵਾਦਾਰ ਹੱਥ ਨਾਲ ਚੰਗੀ ਤਰ੍ਹਾਂ ਵਰਤਾ ਵੀ ਨਹੀਂ ਸਕਦੇ। ਅਸੀਂ ਇੰਨੀ ਜ਼ਿਆਦਾ ਗਰਮ ਦੇਗ਼ ਨੂੰ ਭੋਗ ਕਿਵੇਂ ਲਗਾ ਸਕਦੇ ਹਾਂ? ਸੋ ਅਗਾਂਹ ਤੋਂ ਦੇਗ਼ ਪੂਰੀ ਸੁੱਚਮ ਨਾਲ ਤਿਆਰ ਕਰਕੇ, ਠੰਢੀ ਕਰਕੇ ਫਿਰ ਭੋਗ

ਲਵਾਉਣਾ ਹੈ। ਪ੍ਰਸਾਦ ਵਰਤਣ ਉਪਰੰਤ ਬਾਬਾ ਜੀ ਨੇ ਸਰਬ ਸੰਗਤ ਨੂੰ ਸਤਿਗੁਰੂ ਜੀ ਦਾ ਇਹ ਹੁਕਮ ਦੱਸ ਦਿੱਤਾ।

ਇਸ ਘਟਨਾ ਤੋਂ ਬਾਅਦ, ਅਰਦਾਸ ਕਰਨ ਤੋਂ ਪਹਿਲੋਂ ਬਾਬਾ ਜੀ ਨੇ ਆਪ ਦੇਗ ਵਾਲੇ ਬਰਤਨ ਨੂੰ ਹੱਥ ਲਾ ਕੇ ਵੇਖ ਲੈਣਾ ਕਿ ਦੇਗ ਠੰਢੀ ਹੈ ਜਾਂ ਗਰਮ, ਜੇ ਗਰਮ ਹੋਵੇ ਤਾਂ ਪੱਖਾ ਲਾ, ਖੁਰਪਾ ਫੇਰ ਕੇ, ਠੰਢੀ ਕਰਵਾਉਣੀ ਤੇ ਫੇਰ ਅਰਦਾਸ ਕਰਕੇ ਭੋਗ ਲਵਾਉਣਾ। ਸੋ ਆਪਾਂ ਨੂੰ ਇਸ ਗੱਲ ਦਾ ਖ਼ਿਆਲ ਰੱਖਣਾ ਚਾਹੀਦਾ ਹੈ ਕਿ ਭੋਗ ਲਵਾਉਣ ਸਮੇਂ ਕੜਾਹ ਪ੍ਰਸਾਦ ਦੀ ਦੇਗ਼ ਬਹੁਤ ਜ਼ਿਆਦਾ ਗਰਮ ਨਾ ਹੋਵੇ। (ਸੋ ਕਿਨੇਹਿਆ ਜੀਵਨ-ਗਾਥਾ ਸ੍ਰੀਮਾਨ ਸੰਤ ਬਾਬਾ ਹਰਨਾਮ ਸਿੰਘ ਜੀ ਗੁਰਦੁਆਰਾ ਰਾਮਪੁਰ ਖੇੜਾਵਾਲੇ -ਸੇਵਾ ਸਿੰਘ (ਸੰਤ)।

## ਬ੍ਰਹਮਗਿਆਨੀ ਤੇ ਜੋਗੀ ਰਾਜ

ਬ੍ਰਹਮਗਿਆਨੀ ਸੰਤ ਸ਼ਾਮ ਸਿੰਘ ਜੀ ਵੱਡੀ ਉਮਰ ਦੇ ਹੋਏ ਹਨ। ਇਨ੍ਹਾਂ ਸ੍ਰੀ ਦਰਬਾਰ ਸਾਹਿਬ ੭੩ ਸਾਲ ਕੀਰਤਨ ਕੀਤਾ ਹੈ ਤੇ ਇਨ੍ਹਾਂ ਦੇ ਮੁਖੀ ਸੇਵਕ ਸੰਤ ਬਾਬਾ ਸਾਧੂ ਸਿੰਘ ਜੀ ਹਨ।

ਮਹਾਂਪੁਰਸ਼ ਸੰਤ ਬਾਬਾ ਹਰਨਾਮ ਸਿੰਘ ਜੀ ਨੇ ਇਕ ਦਿਨ ਉਨ੍ਹਾਂ ਨੂੰ ਕਿਹਾ ਕਿ ਤੁਸੀਂ ਧਰਮਸਾਲਾ ਦੇ ਸਾਰੇ ਮੁਘ ਖੋਲ੍ਹ ਦਿਉ। ਅਸਾਂ ਹੁਕਮ ਮੰਨ ਕੇ ਅਸ਼ੀਰਵਾਦ ਲਈ। ਫਿਰ ਦੂਜਾ ਹੁਕਮ ਉਨ੍ਹਾਂ ਨੇ ਇਹ ਕੀਤਾ ਕਿ ਕੁਝ ਗਊ ਦਾ ਗੋਹਿਆ ਲਿਆ ਕੇ ਉਸ ਦਾ ਲੇਪਣ ਫਲਾਣੇ ਥਾਂ ਤੇ ਕਰ ਦਿਉ। ਇਸ ਤੇ ਅਸੀਂ ਇਤਰਾਜ਼ ਕੀਤਾ ਤੇ ਕਿਹਾ ਕਿ ਉਥੇ ਪੱਕਾ ਫ਼ਰਸ਼ ਬੱਝਾ ਹੋਇਆ ਹੈ ਉਪਰ ਗੋਬਰ ਦਾ ਪੋਚਾ ਦੇਣਾ ਠੀਕ ਨਹੀਂ ਹੋਵੇਗਾ। ਇਸ ਤੇ ਬ੍ਰਹਮਗਿਆਨੀ ਕਹਿਣ ਲੱਗੇ ਕਿ ਹੁਕਮ ਮੰਨੀਦਾ ਹੈ, ਟੀਕਾ-ਟਿੱਪਣੀ ਨਹੀਂ ਕਰੀਦੀ ਸੋ ਉਨ੍ਹਾਂ ਦਾ ਹੁਕਮ ਮੰਨ ਕੇ ਦਾਸ ਨੇ ਗੋਹੇ ਦਾ ਪੋਚਾ ਫੇਰ ਦਿੱਤਾ। ਤੀਜਾ ਹੁਕਮ ਉਨ੍ਹਾਂ ਦਾ ਇਹ ਸੀ ਕਿ ਉਹ ਖੂਹ ਤੋਂ ਧੋ ਮਾਂਜ ਕੇ ਕਰਮੰਡਲ ਸਵੱਛ ਜਲ ਦਾ ਭਰ ਕੇ ਲੈ ਆਉ। ਜੋ ਤੁਰੰਤ ਮੰਨਿਆ ਗਿਆ।

ਥੋੜ੍ਹੀ ਦੇਰ ਪਿੱਛੋਂ ਇਕ ਬੰਦਾ ਉੱਡਦਾ ਹੋਇਆ ਉਨ੍ਹਾਂ ਮੁਘਾਂ ਥਾਣੀਂ ਥੱਲੇ ਉਤਰਿਆ ਤੇ ਐਨ ਹੇਠਾਂ ਆ ਕੇ ਖੜਾ ਹੋ ਗਿਆ। ਮਹਾਂਪੁਰਸ਼ਾਂ ਨੇ ਇਸ਼ਾਰਾ ਕੀਤਾ ਤੇ ਕਿਹਾ ਕਿ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦਾ ਅਖੰਡ ਪਾਠ ਹੋ ਰਿਹਾ ਹੈ, ਅੰਦਰ ਜਾ ਕੇ ਮੱਥਾ ਟੇਕੋ। ਮੱਥਾ ਟੇਕਣ ਉਪਰੰਤ ਉਸ ਬੰਦੇ ਨੂੰ ਬਚਨ ਕੀਤਾ ਕਿ ਲੇਪਨ ਕੀਤੇ ਹੋਏ ਥਾਂ ਤੇ ਬੈਠ ਜਾਓ, ਨਾਲ ਹੀ ਉਨ੍ਹਾਂ ਨੂੰ ਕਰਮੰਡਲ ਵਾਲੇ ਜਲ ਤੇ ਕੁਝ ਪੜ੍ਹ ਕੇ ਤੇ ਫੂਕ ਮਾਰ ਕੇ ਪੀਣ ਲਈ ਦਿੱਤਾ, ਪੀਂਦਿਆਂ ਸਾਰ ਹੀ ਉਹ ਬੰਦਾ ਉੱਚੀ ਉੱਚੀ ਰੋਣ ਲੱਗ ਪਿਆ ਤੇ ਜ਼ੋਰ ਜ਼ੋਰ ਦੀ ਚਾਂਗਰਾਂ ਮਾਰਨ ਲੱਗਾ ਜਿਸ ਨੂੰ ਸੁਣ ਕੇ ਆਸ ਪਾਸ ਦੇ ਤੇ ਬਾਜ਼ਾਰ ਦੇ ਬਹੁਤ ਸਾਰੇ ਲੋਕ ਇਕੱਠੇ ਹੋ ਗਏ। ਬ੍ਰਹਮਗਿਆਨੀ ਜੀ ਨੇ ਉਸਤੋਂ ਇਸ ਚੀਕ ਚਿਹਾੜੇ ਦਾ ਕਾਰਨ ਪੁੱਛਿਆ, ਉਹ ਕਹਿਣ ਲੱਗੇ ਤੁਸੀਂ

ਅੰਤਰਜਾਮੀ ਹੋ ਮੇਰੇ ਪਾਸੋਂ ਕੀ ਪੁੱਛਦੇ ਹੋ। ਪਰ ਮਹਾਂਪੁਰਸ਼ ਕਹਿਣ ਲੱਗੇ ਤੁਸੀਂ ਆਪ ਹੀ ਸਾਰਾ ਭੇਦ ਖੋਲ੍ਹੋ ਤਾਂ ਉਨ੍ਹਾਂ ਨੇ ਹੇਠ ਲਿਖਿਆ ਵਿਸਥਾਰ ਨਾਲ ਹਾਲ ਦਿੱਤਾ।

ਮੈਂ ਇਕ ਯੋਗੀ ਹਾਂ ਤੇ ਪਿਛਲੇ ਤਕਰੀਬਨ ਪੰਜ ਸੌ ਸਾਲ ਤੋਂ ਹਿਮਾਲੀਆ ਪਰਬਤ ਤੇ ਤਪ ਕਰ ਰਿਹਾ ਹਾਂ। ਯੋਗ ਦੇ ਬਲ ਨਾਲ ਮੈਨੂੰ ਨੌਂ ਨਿਧੀਆਂ ਤੇ ਅਠਾਰਾਂ ਸਿਧੀਆਂ ਪਰਾਪਤ ਹੋ ਗਈਆਂ ਹਨ। ਮੈਂ ਜੋ ਵੀ ਮੂੰਹ ਚੋਂ ਆਖ ਦੇਵਾਂ ਪੂਰਾ ਹੋ ਜਾਂਦਾ ਹੈ। ਮੈਂ ਲੋਹੇ ਨੂੰ ਹੱਥ ਲਾ ਦੇਵਾਂ ਤੇ ਉਹ ਸੋਨਾ ਬਣ ਜਾਂਦਾ ਹੈ, ਮੈਂ ਆਪਣਾ ਵੱਡੇ ਤੋਂ ਵੱਡਾ ਤੇ ਛੋਟੇ ਤੋਂ ਛੋਟਾ ਆਕਾਰ ਬਣਾ ਸਕਦਾ ਹਾਂ, ਮੈਂ ਇੱਛਾਧਾਰੀ ਵੀ ਹਾਂ ਤੇ ਜਿਸ ਜੀਵ ਦਾ ਰੂਪ ਧਾਰਨ ਕਰਨਾ ਚਾਹਾਂ ਧਾਰ ਸਕਦਾ ਹਾਂ। ਮੈਂ ਆਪਣੀ ਦਿੱਬ ਦ੍ਰਿਸ਼ਟੀ ਨਾਲ ਦੂਰ ਤੋਂ ਦੂਰ ਦੀ ਚੀਜ਼ ਨੂੰ ਦੇਖ ਸਕਦਾ ਹਾਂ, ਮੈਂ ਉੱਡ ਵੀ ਸਕਦਾ ਹਾਂ ਤੇ ਅੱਜ ਹਿਮਾਲੀਆ ਪਰਬਤ ਤੋਂ ਹੀ ਉੱਡ ਕੇ ਆਇਆ ਹਾਂ। ਮੈਂ ਤ੍ਰੈਕਾਲ ਦਰਸੀ ਵੀ ਹਾਂ ਤੇ ਮੈਨੂੰ ਪਿਛਲੀਆਂ ਤੇ ਅਗਲੀਆਂ ਆਉਣ ਵਾਲੀਆਂ ਗੱਲਾਂ ਦਾ ਪੂਰਾ ਪੂਰਾ ਪਤਾ ਹੈ। ਮੇਰੇ ਵਿਚ ਇਤਨੀ ਸ਼ਕਤੀ ਹੈ ਕਿ ਮੌਤ ਮੇਰੇ ਅਧਿਕਾਰ ਵਿਚ ਹੈ। ਐਨੀ ਸ਼ਕਤੀ ਹੋਣ ਦੇ ਬਾਵਜੂਦ ਵੀ ਮੇਰਾ ਮਨ ਹੰਕਾਰ ਦੇ ਨਾਲ ਅਸ਼ਾਂਤ ਹੈ ਤੇ ਇਸ ਅੰਦਰ ਕਦੀ ਵੀ ਵਿਗਾਸ ਜਾਂ ਖੇੜਾ ਨਹੀਂ ਆਇਆ, ਇਹ ਹਰ ਵਕਤ ਸੜਦਾ ਬਲਦਾ ਰਹਿੰਦਾ ਹੈ। ਮੈਂ ਇਸ ਮਨ ਤੋਂ ਬਹੁਤ ਹੀ ਦੁਖੀ ਸਾਂ, ਕੱਲ੍ਹ ਬੈਠਿਆਂ ਬੈਠਿਆਂ ਮੇਰੇ ਮਨ 'ਚ ਫੁਰਨਾ ਫੁਰਿਆ ਕਿ ਤੇਰੇ ਤ੍ਰੈਕਾਲ ਦਰਸ਼ੀ ਹੋਣ ਦੇ ਲਾਹਨਤ ਹੈ ਜੇਕਰ ਤੂੰ ਇਹ ਨਹੀਂ ਲੱਭ ਸਕਦਾ ਕਿ ਤੈਨੂੰ ਸ਼ਾਂਤੀ ਪ੍ਰਦਾਨ ਕਰਨ ਵਾਲਾ ਇਸ ਸੰਸਾਰ ਵਿਚ ਕੌਣ ਹੈ। ਇਹ ਵਿਚਾਰ ਕੇ ਜਦ ਮੈਂ ਆਪਣੀ ਦਿੱਬ ਦ੍ਰਿਸ਼ਟੀ ਨਾਲ ਸਾਰੇ ਸੰਸਾਰ 'ਚ ਨਜ਼ਰ ਮਾਰੀ ਤਾਂ ਮੈਨੂੰ ਪਤਾ ਲੱਗਾ ਕਿ ਕੇਵਲ ਤੁਸੀਂ ਹੀ ਮੇਰਾ ਇਲਾਜ ਕਰ ਸਕਦੇ ਹੋ। ਮੈਂ ਇਹ ਸੋਚ ਕੇ ਅੱਜ ਸਵੇਰੇ ਉਥੋਂ ਚਲਿਆ ਸਾਂ ਕਿ ਤੁਸਾਂ ਦਾ ਪਿਸ਼ਾਬ ਪੀਵਾਂ ਜਿਸ ਨਾਲ ਮੇਰੀ ਜਲਣ ਬੁੱਝ ਜਾਵੇਗੀ ਪਰ ਤੁਸੀਂ ਐਨੇ ਪਰਉਪਕਾਰੀ ਹੋ ਕੇ ਪਿਸ਼ਾਬ ਦੀ ਬਜਾਏ ਇਸ ਕਰਮੰਡਲ ਚੋਂ ਜਲ ਪਿਲਾ ਕੇ ਉਹ ਆਨੰਦ ਤੇ ਮਸਤੀ ਬਖ਼ਸ਼ ਦਿੱਤੀ ਹੈ ਜੋ ਮੈਂ ਸੈਂਕੜੇ ਸਾਲਾਂ ਦੀ ਤਪੱਸਿਆ ਨਾਲ ਵੀ ਪਰਾਪਤ ਨਹੀਂ ਕਰ ਸਕਿਆ ਸਾਂ। ਇਹ ਮੇਰਾ ਰੋਣਾ ਮੇਰੀ ਅੰਦਰਲੀ ਤ੍ਰਿਪਤੀ ਤੇ ਸ਼ਾਂਤੀ ਦਾ ਚਿੰਨ੍ਹ ਹੈ।

ਬ੍ਰਹਮਗਿਆਨੀ ਬਾਬਾ ਸ਼ਾਮ ਸਿੰਘ ਜੀ ਨੇ ਇਸ ਗੱਲ ਨੂੰ ਸੁਣ ਕੇ ਕੋਈ ਆਕੜ ਨਹੀਂ ਮਾਰੀ ਤੇ ਫੁੱਲੇ ਨਹੀਂ ਸਗੋਂ ਬਚਨ ਕੀਤਾ ਕਿ ਯੋਗੀ ਰਾਜ ਜੀ ਤੁਹਾਡਾ ਮਨ ਤਾਂ ਓਦੋਂ ਹੀ ਸ਼ਾਂਤ ਹੋ ਗਿਆ ਸੀ ਜਦ ਤੁਸਾਂ ਸਾਡਾ ਪਿਸ਼ਾਬ ਪੀਣ ਦਾ ਸੰਕਲਪ ਬਣਾਇਆ ਸੀ ਕਿਉਂਕਿ ਦੂਜੇ ਦਾ ਪਿਸ਼ਾਬ ਉਹ ਹੀ ਪੀਂਦਾ ਹੈ ਜੋ ਆਪਣੇ ਆਪ ਨੂੰ ਨਖਿੱਧ ਸਮਝੇ। ਯੋਗੀ ਜੀ ਨੇ ਮੱਥਾ ਟੇਕਿਆ ਤੇ ਵਾਪਸ ਜਾਣ ਦੀ ਆਗਿਆ ਮੰਗੀ। ਬਾਬਾ ਜੀ ਨੇ ਥਾਪਨਾ ਦਿੱਤੀ ਤੇ ਉਹ ਮੁੜ ਉਨ੍ਹਾਂ ਮੁਘਾਂ ਥਾਣੀਂ ਹੀ ਸਿੱਧੇ ਉਪਰ ਨੂੰ ਚੜ੍ਹ ਗਏ। ਸੰਤ ਬਾਬਾ ਸਾਧੂ ਸਿੰਘ ਜੀ ਨੇ ਦੱਸਿਆ ਕਿ ਅਸੀਂ ਫਟਾਫਟ ਪੌੜੀਆਂ ਰਾਹੀਂ ਉਪਰਲੀ ਛੱਤ ਤੇ ਚੜ੍ਹ ਗਏ ਕਿ ਦੇਖੀਏ ਯੋਗੀ ਕਿਧਰ ਨੂੰ ਜਾਂਦਾ

ਹੈ। ਉਨ੍ਹਾਂ ਦੱਸਿਆ ਕਿ ਉਹ ਯੋਗੀ ਜੀ ਦਰਬਾਰ ਸਾਹਿਬ ਦੇ ਐਨ ਉਪਰ ਚਲੇ ਗਏ ਤੇ ਤਿੰਨ ਵਾਰੀ ਸਿਰ ਝੁਕਾ ਕੇ ਅਦਬ ਸਤਿਕਾਰ ਨਾਲ ਪ੍ਰਣਾਮ ਕੀਤਾ ਤੇ ਮੁੜ ਉਪਰ ਹੀ ਉਪਰ ਅਸਮਾਨ ਵੱਲ ਚੜ੍ਹਦੇ ਗਏ ਤੇ ਕੁਝ ਚਿਰ ਪਿੱਛੋਂ ਅੱਖਾਂ ਤੋਂ ਉਹਲੇ ਹੋ ਗਏ। ('ਭਜਨ ਬੰਦਗੀ ਦਾ ਪ੍ਰਤਾਪ' -ਸੋਢੀ ਹਰਭਜਨ ਸਿੰਘ)

## ਸ੍ਰੀ ਦੂਲੇਸ਼ਰ ਵੀਰ ਹੀਰਾ ਹਰਿਬਚਨ ਸਿੰਘ

ਅਖੰਡ ਕੀਰਤਨ ਦਾ ਭੋਗ ਪੈ ਗਿਆ ਹੈ, ਨਾਲ ਲਗਦੇ ਹੀ ਅਖੰਡ ਪਾਠ ਆਰੰਭ ਹੋ ਗਿਆ। ਅਖੰਡ ਪਾਠ ਦੀ ਅੰਮ੍ਰਿਤ ਵਰਖਾ ਦਿਨ ਰਾਤ ਹੁੰਦੀ ਰਹੀ ਅਤੇ ਉਸ ਨਵਲ-ਜੋਬਨੀ ਇਕ ਇਕ ਅੰਮ੍ਰਿਤ ਅਭਿਲਾਖੀ ਜਨ ਦੇ ਮੁਖ-ਮਨਸਾਵੀ-ਹਿਰਦੇ ਰੂਪੀ ਛੇਤਰ ਤੇ ਵਰ੍ਹੀ, ਜਿਵੇਂ ਕਿਸੇ ਗੁਲਜ਼ਗੀ ਉੱਤੇ ਚਾਂਦਮਾਰੀ ਹੁੰਦੀ ਹੈ। ਕੀਰਤਨ ਰੂਪੀ ਬਾਣ ਵਾਹੁਣ ਵਾਲੇ ਚੋਜੀ ਜਨਾਂ ਨੇ ਖ਼ੂਬ ਪ੍ਰੇਮ ਭਜਨ ਗੁਲਜ਼ਗੀਏ ਬਾਣ ਵਾਹੇ ਅਤੇ ਵਾਹ ਵਾਹ ਕੇ ਇਕੋ ਨਿਸ਼ਾਨੇ ਉਪਰ ਮਾਰੇ। ਇਕ ਵੀ ਬਾਣ ਖ਼ਾਲੀ ਨਹੀਂ ਗਿਆ, ਸਭ ਟਿਕਾਣੇ ਤੇ ਪੈਂਦੇ ਰਹੇ। ਪਹਿਲਾ ਦਿਨ ਗੁਜ਼ਰ ਗਿਆ, ਸਾਰੀ ਰੈਣ ਗੁਜ਼ਰ ਗਈ, ਦੂਜਾ ਦਿਨ ਵੀ ਗੁਜ਼ਰ ਗਿਆ। ਦੂਜੀ ਰੈਣ ਵੀ ਗੁਜ਼ਰ ਚਲੀ। ਦੂਜੀ ਰੈਣ ਦੇ ਅੰਮ੍ਰਿਤ ਵੇਲੇ ਸਾਢੇ ਚਾਰ ਵਜੇ ਦੇ ਕਰੀਬ ਅਖੰਡ ਪਾਠ ਦਾ ਭੋਗ ਪਿਆ। ਨਾਲ ਲਗਦੇ ਹੀ ਫਿਰ ਅਖੰਡ ਕੀਰਤਨ ਆਰੰਭ ਹੋ ਗਿਆ। ਬਸ ਚੱਲ-ਸ-ਚੱਲ ਨਾ ਕੀਰਤਨ ਥੰਮਣ ਵਿਚ ਆਵੇ ਨਾ ਉਸ ਬਾਣਾ-ਬੇਧੂ ਆਹੂ ਦੀਆਂ ਅੱਖੀਆਂ ਖੁਲ੍ਹਣ। ਉੱਤਮ ਜਗਿਆਸੂ ਜਾਣ ਕੇ ਅੰਤ ਪੰਜ ਪਿਆਰਿਆਂ ਵੱਲੋਂ ਅਰਸ਼ੀ ਇਸ਼ਾਰਾ ਆਇਆ ਸਮਝ ਜੇ, ਅਰਸ਼ੀ ਰਮਜ਼ਾਂ ਦੇ ਬੁਝਾਰਤੀਆਂ ਨੇ ਹੋਸ਼ ਮਸਤੀਣੇ ਨਵ-ਯੋਗ ਲਾਲ ਨੂੰ ਸਾਵਧਾਨ ਕਰਕੇ ਸੁਕੇਸ਼ੀ ਇਸ਼ਨਾਨ ਕਰਵਾਇਆ, ਨਵੀਨ ਬਸਤਰ ਪੁਸ਼ਾਕਾ ਸਜਾਇਆ, ਜਿਵੇਂ ਜੋਤਿ ਜਗਦੀਸਰੀ ਬਹੂ ਵਿਆਹੁਣ ਲਈ ਲਾੜਾ ਬਨਾਉਣ ਦੀਆਂ ਤਿਆਰੀਆਂ ਕੀਤੀਆਂ ਜਾਂਦੀਆਂ ਹਨ। ਇਕੋ ਇਕ ਪਰਮਾਰਥੀ ਲਿੱਲ ਦਾ ਅਣਮੁੱਲਾ ਮੁਥਾਜੀ ਬਣ ਕੇ ਦੋਇ ਕਰ ਜੋੜ ਪੰਜਾਂ ਪਿਆਰਿਆਂ ਦੇ ਅਗੋਚਰ ਅੰਮ੍ਰਿਤ ਛਕਣ ਲਈ ਤਿਆਰ ਹੋ ਖਲੋਤਾ। ਅਮੋਘ ਦਰਸ਼ਨੀ ਦ੍ਰਿਸ਼ ਦੇਖ ਕੇ ਹੀ ਨਿਹਾਲੋ ਨਿਹਾਲ ਤੇ ਹਾਲੋਂ ਬੇਹਾਲ ਹੋ ਗਿਆ। ਅੰਮ੍ਰਿਤ ਬੂੰਦਾਂ ਦੇ ਦਿੱਬ ਸੰਚਾਰੀ ਛੱਟੇ ਜਦੋਂ ਨੈਣਾਂ ਤੇ ਪਏ, ਬਸ, ਅੰਮ੍ਰਿਤ ਛਕਣਸਾਰ ਹੀ ਦਿੱਬ ਜੋਤਿਸ਼ ਨਿਰੰਕਾਰ ਵਾਹਿਗੁਰੂ ਦੇ ਦਿੱਬ ਦੀਦਾਰੇ ਹੋ ਗਏ। ਬਸ ਫੇਰ ਕੀ ਸੀ, ਫੇਰ ਤਾਂ ਇਹ ਵਰਤਾਰਾ ਵਰਤ ਗਿਆ, ਜੈਸੀ ਕਿ ਇਸ ਮਹਾਂਵਾਕ ਅਨੁਸਾਰ:

**ਦਰਸਨ ਦੇਖਤ ਹੀ ਸੁਧ ਕੀ ਨ ਸੁਧ ਰਹੀ,**
**ਬੁਧਿ ਕੀ ਨ ਬੁਧਿ ਰਹੀ ਮਤ ਮੈਂ ਨ ਮਤਿ ਹੈ॥**
**ਸੁਰਤਿ ਮੈਂ ਨ ਸੁਰਤਿ ਅਉ ਧਿਆਨ ਮੈਂ ਨ ਧਯਾਨ ਰਹਯੋ,**
**ਗਯਾਨ ਮੈਂ ਨ ਗਯਾਨ ਰਹਯੋ ਗਤਿ ਮੈਂ ਨ ਗਤਿ ਹੈ॥**
**ਧੀਰਜ ਕੋ ਧੀਰਜ ਗਰਬ ਕੋ ਗਰਬ ਗਯੋ,**

ਰਤਿ ਮੈਂ ਨ ਰਤਿ ਰਹੀ ਪਤਿ ਰਤਿ ਪਤਿ ਹੈ॥
ਅਦਿਭੁਤ ਪਰਮਦੁਭੁਤ ਬਿਸਮੈ ਬਿਸਮ,
ਅਸਚਰਜੈ ਅਸਚਰਜ ਅਤਿ ਅਤਿ ਹੈ॥

(ਕਬਿੱਤ ਭਾਈ ਗੁਰਦਾਸ ਜੀ)

ਪੂਰੇ ਤਿੰਨ ਦਿਨ ਤਿੰਨ ਰਾਤਾਂ ਹੋ ਗਈਆਂ ਕਿ ਦੂਲੇ ਵੀਰ ਹਰਿਬਚਨ ਸਿੰਘ ਜੀ ਦੀ ਇਕ-ਟਕ ਸਹਿਜ-ਸਮਾਧੀ ਲੱਗੀ ਰਹੀ, ਉਨ੍ਹਾਂ ਦਾ ਸਹਿਜ ਸਮਾਧਤ-ਚੌਂਕੜਾ ਜੰਮਿਆ ਹੀ ਰਿਹਾ। ਇਧਰੋਂ ਕੀਰਤਨ ਨਾ ਥੰਮ੍ਹੇ ਉਧਰੋਂ ਪ੍ਰੇਮ-ਕਸਾਈਆਂ ਅੱਖੜੀਆਂ ਨਾ ਖੁੱਲ੍ਹਣ ਨਾ ਝਮਕਣ। ਸੰਗਤ ਢਕੋ ਢਕੀ ਜੁੜੀ ਹੋਈ। ਸਾਰੀ ਸੰਗਤ ਦੇ ਪਿਛਵਾੜੇ ਦੂਲਾ ਵੀਰ ਹਰਿਬਚਨ ਸਿੰਘ ਗੁਰਮੁਖ ਸਿੱਖਾਂ ਦੇ ਸ਼ਰੇਣੀ ਵਿਚ ਆਵੇ, ਉਥੇ ਹੁਣ ਇਹ ਫ਼ਿਕਰ ਵਿਆਪ ਰਿਹਾ ਹੈ ਕਿ ਮੁੜ ਸਾਵਧਾਨ ਹੋ ਕੇ ਆਮ ਸੰਸਾਰੀਆਂ ਵਾਂਗੂ ਪਰਵਾਰ ਵਿਚ ਵਿਚਰੇ। ਕੇਵਲ ਉਨ੍ਹਾਂ ਦੇ ਗੁਰਮੁਖ ਪਿਤਾ ਸ. ਮਾਨ ਸਿੰਘ ਜੀ ਇਸ ਸੰਸੇ ਤੋਂ ਰਹਿਤ ਰਹੇ ਤੇ ਮੂਲੋਂ ਨਹੀਂ ਡੋਲੇ। ਅੱਜ ਉਹ ਆਪਣੇ ਧੰਨ ਭਾਗ ਸਮਝਦੇ ਸਨ ਕਿ ਸਾਡਾ ਬਚੜਾ ਵੀ ਹੰਸਾਂ ਦੀ ਡਾਰ ਵਿਚ ਇਕ ਉਡਾਰੂ ਹੰਸੜਾ ਬਣ ਗਿਆ ਹੈ। ਕੀਰਤਨ ਕਰਣਹਾਰੇ ਗੁਰਮੁਖ ਜਨ ਕਿ ਯਕਾ ਯਕ ਉਹ ਉਡਾਰੂ ਹੰਸੜਾ ਬੜਾ ਪਿਆਰਾ ਵੀਰ ਦੂਲੇਸ਼ਰ ਪਿਛਵਾੜੇ ਬੈਠਾ ਬੈਠਾ ਉਡ ਕੇ ਡੰਡਉਤ ਪਰਨੇ ਹੋ ਕੇ ਵਿਚਕਾਰ ਬੈਠੀ ਸਾਰੀ ਸੰਗਤ ਦੇ ਸੀਸਾਂ ਉਪਰ ਦੀ ਤਰਦਾ ਹੋਇਆ, ਇਕੋ ਸੇਧ ਵਿਚ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੀ ਨਿਕਟ ਹਜ਼ੂਰੀ ਵਿਚ ਸਨਮੁਖ ਹੋ ਕੇ ਮਸਤਕ ਪਰਨੇ ਆਇ ਉਮਡ ਆਇਆ। ਮੱਥਾ ਇਉਂ ਆਇ ਟੇਕਿਆ ਜਿਵੇਂ ਕੰਵਲ ਫੁੱਲ ਜਲ ਵਿਚ ਲਹਿਰਾਉਂਦਾ ਹੁੰਦਾ ਹੈ। ਮਸਤਕ ਸਰਣ ਹਜ਼ੂਰੀ ਦੀ ਧੂੜੀ ਵਿਚ ਸਥਿਤ ਹੋਇਆ ਹੋਇਆ ਤੇ ਹੋਰ ਸਾਰਾ ਸਰੀਰ ਡੰਡਵਤੀ ਲੰਬਾਣ ਵਿਚ ਧਰਤੀਓਂ ਉਪਰ ਹੀ ਉਪਰ ਅਜਬ ਉਡਾਣ ਵਿਚ ਲਹਿਰੇ ਲਵੇ, ਜਿਵੇਂ ਟੰਗਾਂ ਵਾਲੀ ਮਛਲੀ ਅਕਲਵਾਉ ਵਿਚ ਤਾਰੀਆਂ ਲਾ ਰਹੀ ਹੁੰਦੀ ਹੈ। ਇਹ ਇਕ ਬੜਾ ਅਨੂਠਾ ਤੇ ਅਜਬ ਅਜਾਬਾ ਦ੍ਰਿਸ਼ ਸੀ, ਜਿਸ ਨੂੰ ਦੇਖਣਹਾਰੇ ਚਕ੍ਰਿਤ ਹੋ ਰਹੇ ਸਨ। ਏਧਰ ਕੀਰਤਨ ਨਾ ਠਲੇ, ਉਧਰ ਇਹ ਦ੍ਰਿਸ਼ ਨਾ ਹਿਲੇ। ਰੱਬੀ ਰਮਜ਼ਾਂ ਦੇ ਪੰਧਾਣੂ ਕੀਰਤਨੀ ਜਨਾਂ ਨੇ ਅਮਰੀ ਰਮਜ਼ ਪਾਇਕੇ ਲਾਵਾਂ ਦਾ ਕੀਰਤਨ ਕਰਨਾ ਆਰੰਭ ਦਿੱਤਾ, ਮਾਨੋ ਇਕ ਅਮਰ ਜਗਿਆਸਣ ਸੁਹਾਗਣੀ ਦਾ ਅਕਾਲ ਪੁਰਖ ਨਾਲ ਅਨੰਦ ਵਿਵਾਹ ਹੋ ਰਿਹਾ ਹੈ। ਲਾਵਾਂ ਦਾ ਕੀਰਤਨ ਅਦਭੁੱਤ ਮਗਨਤਾ ਵਿਚ ਹੋਇਆ, ਜੋ ਅੱਜ ਤਾਈਂ ਕਦੇ ਨਹੀਂ ਹੋਇਆ ਸੀ। ਆਤਮ-ਅਭਿਆਸੀਆਂ ਨੂੰ ਬੜੇ ਹੀ ਆਨੰਦ ਕੌਤਕੀ ਹੁਲਾਰੇ ਆਏ। ਜਿਉਂ ਜਿਉਂ ਦੁਲਹਨੀ ਦੂਲਾ ਪ੍ਰੇਮ-ਪੰਘੂੜੇ ਵਿਚ ਝੂਟੇ ਹੂਟੇ ਲਵੇ, ਤਿਉਂ ਤਿਉਂ ਦੇਖਣਹਾਰ ਅਤੇ ਅਮਰ ਅਕਾਲੀ ਆਨੰਦ ਕਰਾਉਣਹਾਰੇ ਕੀਰਤਨੀ ਜਨ ਆਪਣੇ ਲੋਰ-ਖੁਮਾਰਾਂ ਵਿਚ ਝੂਲਣ। ਸਮੁੱਚੀਆਂ ਲਾਵਾਂ ਦੇ ਕੀਰਤਨ ਦੀ ਅਉਧੀ ਅੰਦਰ ਦੁਵੱਲਾ ਇਹ ਦ੍ਰਿਸ਼ ਬਣਿਆ ਰਿਹਾ। ਲਾਵਾਂ ਮੁੱਕੀਆਂ ਤਾਂ

ਆਰਤੀ ਉਤਾਰਨ ਦੀਆਂ ਕੀਰਤਨ-ਧੁਨੀਆਂ ਉੱਠੀਆਂ। ਜਿਉਂ ਜਿਉਂ ਆਰਤੀ ਉਤਰੇ, ਤਿਉਂ ਤਿਉਂ ਸ਼ਾਂਤ ਮਗਨਤਾ ਵਾਪਰਦੀ ਜਾਵੇ।

**ਗੋਪਾਲ ਤੇਰਾ ਆਰਤਾ॥** (ਧੰਨਾ ਜੀ/੬੯੫)

ਦੇ ਕੀਰਤਨ ਦੀ ਸਮਾਪਤੀ ਹੋਣ ਪਰ ਦੂਲੇ ਜੀ ਦਾ ਸੀਸ ਪਰਨੇ ਉਪਰ ਨੂੰ ਉਭਰਿਆ ਹੋਇਆ ਧੜ ਮੁੜ ਧਰਤੀ ਨਾਲ ਆ ਲੱਗਿਆ ਤੇ ਉਹ ਮਰਜੀਵੜਾ ਛਪਾਲ ਤੇ ਨਿੱਸਲ ਹੋ ਕੇ ਡੰਡਉਤ ਪਰਨੇ ਪਿਆ ਪਿਆ ਹੀ ਸੁੰਨ-ਸਮਾਧੀ ਵਿਚ ਲੀਨ ਹੋ ਗਿਆ।

ਸਾਰੀ ਸੰਗਤ ਵਿਚ ਸੱਨਾਟਾ ਛਾ ਗਿਆ। ਸਭ ਦੀ ਹੈਰਾਨਗੀ ਦੂਰ ਕਰਨ ਲਈ ਗੁਰਮੁਖ ਪੰਚ ਜਨਾਂ ਨੇ ਚੁੱਕ ਕੇ ਦੂਲੜੇ ਵੀਰ ਨੂੰ ਫਿਰ ਸਾਵਧਾਨ ਕੀਤਾ ਅਤੇ ਪ੍ਰੇਮ-ਆਤਮੀ-ਠੰਡੋਲੜੇ ਡੋਲੜੇ ਵਿਚ ਪਾ ਕੇ, ਉਸ ਨੂੰ ਮੰਡਲ ਵਿਚੋਂ ਲਿਜਾ ਕੇ ਵੱਖਰੇ ਕਮਰੇ ਵਿਚ ਇਕਾਂਤ-ਸਿੰਘਾਸਨ ਤੇ ਜਾਇ ਬਿਰਾਜਮਾਨ ਕੀਤਾ। ਸਭ ਦੀ ਆਵਾਜਾਈ ਬੰਦ ਕਰ ਦਿੱਤੀ, ਨਿਜ ਪਰਵਾਰੀਆਂ ਦੇ ਫ਼ਿਕਰ ਅੰਦੇਸ਼ੇ ਦੂਰ ਕਰਨਹਾਰਿਆਂ ਨੇ ਦੂਰ ਕਰ ਦਿੱਤੇ। ਸਾਰੀ ਰਾਤ ਸਹਿਜ-ਸਿੰਘਾਸਨ ਤੇ ਪਏ ਦੂਲੜੇ ਜਨ ਦੇ ਮੁਖ ਮਸਤਕ ਤੇ ਰੰਗ ਚਲੂਲੇ ਖਿੜੇ ਰਹੇ। ਰੋਮ ਰੋਮ ਅੰਦਰ ਆਤਮ-ਵਿਗਾਸ ਵਾਲਾ ਅਭਿਆਸ ਖੰਡਾ ਸਹਿਜ ਪ੍ਰੇਮ ਵੇਗ ਅੰਦਰ ਖੜਕਦਾ ਰਿਹਾ। ਅੰਮ੍ਰਿਤ ਵੇਲੇ ਉੱਠ ਕੇ ਸਾਵਧਾਨਤਾ ਸਹਿਤ ਸਾਰੇ ਗੁਰਮੁਖ ਵੀਰਾਂ ਨਾਲ ਰਲ ਕੇ ਇਸ਼ਨਾਨ ਹੋਏ, ਧਿਆਨ ਹੋਏ ਨਿੱਤਨੇਮ ਦੇ ਪ੍ਰੇਮ-ਪਾਠ ਹੋਏ। ਫੇਰ ਸ੍ਰੀ ਆਸਾ ਜੀ ਦੀ ਵਾਰ ਦੇ ਕੀਰਤਨ ਆਰੰਭ ਹੋਏ। ਵੀਰ ਹਰਿਬਚਨ ਸਿੰਘ ਜੀ ਭੀ ਆ ਹਾਜ਼ਰ ਹੋਏ, ਜੋੜੀ ਦੀ ਧੁਨਕਾਰ, ਕੀਰਤਨ ਗੁੰਜ਼ਾਰ ਸਹਿਤ ਉੱਠਣ ਦੀ ਦੇਰ ਹੈ ਕਿ ਹੰਸ ਮਸਤ ਮਰਜੀਵੜਾ ਮਸਤ ਹੋ ਕੇ ਧੜੰਮ ਕਰਦਾ ਆਤਮ ਦੀ ਸ਼ੁੱਧੀ ਵਿਚ ਡੰਡੌਤ ਪਰਨੇ ਡਿੱਗ ਪਿਆ ਤੇ ਜ਼ੋਰੋ ਜ਼ੋਰ ਅਭਿਆਸ ਵਿਚ ਮਸਤ-ਉਲ-ਮਸਤ ਹੋ ਗਿਆ। ਜਿਉਂ ਜਿਉਂ ਜ਼ੋਰੋ ਜ਼ੋਰ ਕੀਰਤਨ ਹੋਵੇ, ਤਿਉਂ ਮਸਤੁਲ-ਮਸਤੀਆਂ ਦੀ ਮਸਤੀ ਹੋਰ ਜ਼ੋਰ ਫੜਦੀ ਜਾਵੇ। ਲਗਾਤਾਰ ਜੋ ਆਤਮ-ਅਹਿਲਾਦੀਆਂ ਦੀ ਅਖੰਡ ਧੁਨੀ ਜੁੜੀ ਰਹੀ, ਪਤਾ ਨਹੀਂ ਰਿਹਾ ਕਿ ਕਿਤਨੇ ਸਮੇਂ ਤਕ ਜੁੜੀ ਰਹੀ। ਭੋਗ ਪੈਣ ਪਰ ਕੜਾਹ ਪ੍ਰਸਾਦ ਦੇ ਛਾਂਦੇ ਵਰਤੇ ਅਤੇ ਅੰਮ੍ਰਿਤ ਛਾਂਦਿਆਂ ਦੇ ਭੁਖੇੜੇ ਵੀਰ ਹਰਿਬਚਨ ਸਿੰਘ ਜੀ ਨੂੰ ਖ਼ੂਬ ਰੱਜ ਰੱਜ ਕੇ ਛਾਂਦੇ ਛਕਾਏ। 'ਘਰ ਮਾਹੀਂ ਆਇ ਵੁੱਠੇ ਸਾਜਣਾ' ਨੇ ਉਥੋਂ ਵਿਦਾ ਹੋ ਕੇ ਚੁੱਪ-ਚੁਪਾਤੇ ਹੀ ਹੋਰਥੇ ਜਾਇ ਉਡਾਰੀਆਂ ਮਾਰੀਆਂ। ਸੰਗਤ ਵਿਛੜ ਗਈ, ਸਾਰਾ ਸਮਾਗਮ ਵਿਛੜ ਗਿਆ। ਉਕਤ ਪ੍ਰੇਮ-ਬਿਧੀਏ ਦੂਲੇ ਨੂੰ ਆਪਣੇ ਹਾਲਾਂ ਵਿਚ ਛੱਡ ਕੇ ਥਾਉਂ ਥਾਈਂ ਸਾਰੇ ਚਲੇ ਆਏ। ਤਦ ਪਸਚਾਤ ਜਦੋਂ ਵੀ ਪ੍ਰੇਮੀ ਜਨਾਂ ਦਾ ਜੁੜਨਾ ਹੋਇਆ ਤਦੋਂ ਹੀ ਅਗੰਮ ਤੋਂ ਹਰਿਨਾਮੇ ਕੇ ਜੋੜੀ ਵੀ ਆਇ ਜੁੜਦੇ ਰਹੇ, ਬਸ ਓਹੀ ਹਾਲ ਉਹੀ ਢਾਲ। ਅਜਰ ਅਵਸਥਾ ਨੂੰ ਹੋਰ ਜਰਿਆ,

ਜਰ ਜਰ ਕੇ ਸਾਰੀ ਉਮਰ ਅਵਸਥਾ ਹੀ ਗ੍ਰਿਹਸਤ ਮਾਰਗ ਵਿਚ ਗੁਜਾਰੀ, ਸਦ ਜਾਗਦੇ ਗੁਰਮੁਖ ਜੋਗੀਆਂ, ਗ੍ਰਿਹਸਤ ਉਦਾਸ ਸਚੜੇ ਜੋਗੀਆਂ ਵਾਂਗ ਗੁਜਾਰੀ।

(ਹੋਰ ਵਿਸਥਾਰ ਲਈ ਪੜ੍ਹੋ, 'ਰੰਗਲੇ ਸਜਣ' ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ)

## ਜੋ ਮਾਗਹਿ ਠਾਕੁਰ ਅਪੁਨੇ ਤੇ ਸੋਈ ਸੋਈ ਦੇਵੈ

ਮੇਰੇ ਇਕ ਮਿੱਤਰ ਆਪਣੇ ਬੇਟੇ ਦਾ ਜਨਮ ਦਿਨ ਹਰ ਸਾਲ ਬੜੀ ਧੂਮ ਧਾਮ ਨਾਲ ਮਨਾਇਆ ਕਰਦੇ ਸਨ। ਸੰਨ ੧੯੬੧ ਵਿਚ ਉਨ੍ਹਾਂ ਜਨਮ ਦਿਨ ਨਹੀਂ ਮਨਾਇਆ। ਪੁੱਛਣ ਤੇ ਕਹਿਣ ਲੱਗੇ ਬੇਟਾ ਪੜ੍ਹਾਈ ਕਰਨ ਲਈ ਅਮਰੀਕਾ ਗਿਆ ਹੋਇਆ ਹੈ। ਉਸਦੀ ਗ਼ੈਰਹਾਜ਼ਰੀ ਵਿਚ ਉਸਦਾ ਜਨਮ ਦਿਨ ਮਨਾਉਣ ਦਾ ਕੋਈ ਅਰਥ ਨਹੀਂ। ਇਕਦਮ ਸਾਨੂੰ ਖ਼ਿਆਲ ਆਇਆ ਕਿ ਅਸੀਂ ਤਾਂ ਆਪਣੇ ਗੁਰੂ ਸਾਹਿਬ ਦੇ ਪ੍ਰਕਾਸ਼ ਉਤਸਵ ਹਮੇਸ਼ਾ ਹੀ ਉਨ੍ਹਾਂ ਨੂੰ ਸੱਦਣ ਦੇ ਬਗ਼ੈਰ ਹੀ ਮਨਾ ਲੈਂਦੇ ਹਾਂ ਕਿੰਨਾ ਚੰਗਾ ਹੋਵੇ ਜੇ ਅਸੀਂ ਐਸ ਵਾਰੀ ਹਜ਼ੂਰ ਅੱਗੇ ਲਿਲੜੀ ਲਈਏ, ਵਾਸਤਾ ਪਾਈਏ ਕਿ ਉਹ ਆਪਣੇ ਪ੍ਰਗਟ ਦਿਵਸ ਤੇ ਸ਼ਾਮ ਹੋਣ ਤੇ ਸੰਗਤਾਂ ਨੂੰ ਭਾਗ ਲਾਉਣ। ਅਰਦਾਸ ਕੀਤੀ ਗਈ ਅਰਜ਼ੀ ਭੇਜੀ ਗਈ, ਉਸ ਅਰਜ਼ੀ ਤੇ ਪਾਤਸ਼ਾਹ ਜੀ ਨੇ ਆਪਣੀ ਮਰਜ਼ੀ ਨਾਲ ਦਸਤਖ਼ਤ ਕਰਕੇ ਦਿੱਤੇ। ਤਿੰਨ ਜਨਵਰੀ ੧੯੬੨ ਦੇ ਬੁੱਧਵਾਰ ਦੇ ਦਿਨ ਹਜ਼ੂਰ ਦਾ ਆਗਮਨ ਦਿਹਾੜਾ ਸੀ। ਅਸਾਂ ਇਹ ਸਮਝ ਕੇ ਕਿ ਉਸ ਦਿਨ ਪਾਤਸ਼ਾਹ ਦੇ ਪਾਤਸ਼ਾਹ ਨੂੰ ਅਨੇਕ ਥਾਵਾਂ ਤੇ ਸੱਦੇ ਆਏ ਹੋਣਗੇ, ਸਾਡੇ ਮੂਰਖਾਂ ਲਈ ਹਜ਼ੂਰ ਪਾਸ ਵਕਤ ਨਹੀਂ ਹੋਏਗਾ। ਇਸ ਲਈ ਅਗਲੇ ਬੁੱਧਵਾਰ ੧੦ ਜਨਵਰੀ ਨੂੰ ਉਨ੍ਹਾਂ ਤੋਂ ਰਾਤ ਅੱਠ ਤੋਂ ਦਸ ਵਜੇ ਤਕ ਦਰਸ਼ਨ ਦੇਣ ਲਈ ਮਨਜ਼ੂਰੀ ਲਈ ਗਈ।

ਸੰਗਤਾਂ ਨੇ ਫੈਸਲਾ ਕੀਤਾ ਕਿ ਉਨ੍ਹਾਂ ਦੀ ਭੇਟਾ ਲਈ ਮੂਲ ਮੰਤ੍ਰ ਦਾ ਪੱਚੀ ਲੱਖ ਪਾਠ ਕੀਤਾ ਜਾਵੇ। ਸੋ ਸੰਗਤਾਂ ਨੇ ਖ਼ੁਸ਼ੀ ਖ਼ੁਸ਼ੀ ਆਪਸ ਵਿਚ ਵੰਡ ਲਿਆ। ਫੈਸਲਾ ਇਹ ਹੋਇਆ ਕਿ ਕੇਵਲ ਉਹ ਹੀ ਮਾਈ ਭਾਈ ਸਤਿਸੰਗ ਦੀ ਹਾਜ਼ਰੀ ਭਰ ਸਕਦਾ ਹੈ ਜੋ ਭੇਟਾ ਲੈ ਕੇ ਆਵੇ। ਸਿਦਕੀ ਬੰਦਿਆਂ ਨੇ ਆਪਣੇ ਦੂਰ ਨੇੜੇ ਵੱਸਦਿਆਂ ਰਿਸ਼ਤੇਦਾਰਾਂ ਨੂੰ ਵੀ ਇਹ ਸੂਚਨਾ ਕਰ ਦਿੱਤੀ। ਇਕ ਬੀਬੀ ਪ੍ਰੇਮ ਕੌਰ ਦੇ ਮਨ ਵਿਚ ਬੜੀ ਲਗਨ ਸੀ ਪਰ ਉਸਦਾ ਪਤੀ ਨਹੀਂ ਚਾਹੁੰਦਾ ਸੀ ਕਿ ਰਾਤ ਨੂੰ ਦੂਰ ਘੁੱਪ ਹਨੇਰੇ ਵਿਚ ਸਤਿਸੰਗ ਵਿਚ ਜਾਵੇ ਕਿਉਂਕਿ ਉਸਦਾ ਘਰ ਸੜਕ ਤੋਂ ਕਾਫ਼ੀ ਦੂਰ ਘੁੱਪ ਹਨੇਰੇ ਵਿਚ ਸੀ। ਦੇਵਨੇਤ ਨਾਲ ਉਸਦੇ ਪਤੀ ਨੂੰ ਦੁਕਾਨ ਦਾ ਸੌਦਾ ਖਰੀਦਣ ਲਈ ਦਿੱਲੀ ਜਾਣਾ ਪੈ ਗਿਆ ਜਿਸ ਤੇ ਉਸ ਨੂੰ ਕੁਝ ਦਿਨ ਲੱਗ ਜਾਣੇ ਸਨ। ਉਹ ਖ਼ੁਸ਼ ਹੋ ਕੇ ਆਪਣੀ ਸਹੇਲੀ ਬੀਬੀ ਹਰਦਿਆਲ ਕੌਰ ਦੇ ਪਾਸ ਗਈ ਤੇ ਸਾਥ ਦੇਣ ਲਈ ਬੇਨਤੀ ਕੀਤੀ। ਉਸ ਦੱਸਿਆ ਕਿ ਉਸਦੇ ਪਤੀ ਨੇ ਜੋ ਹਰੀ ਕੇ ਪੱਤਣ ਇੰਜੀਨੀਅਰ ਸੀ, ਬੁੱਧਵਾਰ ਨੂੰ ਆਉਣਾ ਹੈ ਤੇ ਅਸੀਂ ਤਿੰਨੇ

ਹੀ ਮਿਲਕੇ ਸਤਿਸੰਗ ਲਈ ਚੱਲਾਂਗੇ। ਇਸੇ ਤਰ੍ਹਾਂ ਮੇਰਾ ਇਕ ਵੀਰ ਸਰਦਾਰ ਭਗਵੰਤ ਸਿੰਘ ਤੇ ਹੋਰ ਕਈ ਮਿੱਤਰ ਵੀ ਜਲੰਧਰ ਤੋਂ ਆ ਗਏ। ਉਸਦੀ ਧਰਮ ਪਤਨੀ ਨੂੰ ਬੱਚਿਆਂ ਨਾਲ ਘਰ ਹੀ ਰਹਿਣਾ ਪਿਆ।

ਸ਼ਹੀਦ ਸਿੰਘਾਂ ਦੀਆਂ ਫ਼ੌਜਾਂ ਸਵੇਰ ਤੋਂ ਹੀ ਹਜ਼ਾਰਾਂ ਦੀ ਗਿਣਤੀ ਵਿਚ ਆਉਣੀਆਂ ਸ਼ੁਰੂ ਹੋ ਗਈਆਂ ਤੇ ਉਨ੍ਹਾਂ ਆਪਣੇ ਡੇਰੇ ਲਗਾ ਲਏ। ਸੂਰਜ ਛਿਪਦੇ ਸਾਰ ਹੀ ਉਨ੍ਹਾਂ ਆਪਣੀ ਡਿਊਟੀ ਸੰਭਾਲ ਲਈ। ਸਾਰੀ ਸੰਗਤ ਨੂੰ ਸ਼ਾਮ ਸੱਤ ਵਜੇ ਤੋਂ ਪਹਿਲਾਂ ਹਾਜ਼ਰੀ ਭਰਨ ਦਾ ਵਿਚਾਰ ਦਿੱਤਾ ਗਿਆ। ਸੜਕ ਤੇ ਇਕ ਵੀਰ ਦੀ ਡਿਊਟੀ ਲਗਾ ਦਿੱਤੀ ਕਿ ਉਹ ਆਉਣ ਵਾਲੀਆਂ ਸੰਗਤਾਂ ਤੋਂ ਉਨ੍ਹਾਂ ਦੀ ਭੇਟਾ ਦਾ ਵੇਰਵਾ ਲੈਂਦਾ ਜਾਏ। ਬੀਬੀ ਪ੍ਰੇਮ ਕੌਰ ਤੇ ਉਸਦੇ ਸਾਥੀਆਂ ਨੂੰ ਪਤਾ ਨਹੀਂ ਸੀ ਕਿ ਅੰਦਰ ਕੇਵਲ ਉਹੀ ਜਾ ਸਕਦਾ ਹੈ ਜਿਸ ਨੇ ਭੇਟਾ ਲਿਆਂਦੀ ਹੋਵੇ। ਬਾਹਰ ਬੈਠੇ ਵੀਰ ਨੇ ਉਨ੍ਹਾਂ ਨੂੰ ਰੋਕ ਦਿੱਤਾ ਤੇ ਭੇਟਾ ਮੰਗੀ ਉਨ੍ਹਾਂ ਤਿੰਨਾਂ ਨੇ ਪੰਜ ਪੰਜ ਦਮੜੇ ਭੇਟਾ ਲਈ ਅਰਪਨ ਕੀਤੇ, ਪਰ ਉਹ ਉਸ ਨੇ ਵਾਪਸ ਕਰ ਦਿੱਤੇ ਕਿਉਂਕਿ ਭੇਟਾ ਤਾਂ ਕੇਵਲ ਮੂਲ ਮੰਤ੍ਰ ਦੇ ਪਾਠਾਂ ਦੀ ਹੀ ਲੈਣੀ ਸੀ ਜੋ ਉਨ੍ਹਾਂ ਨੇ ਕੀਤੇ ਨਹੀਂ ਸਨ। ਉਹ ਨਿਰਾਸ਼ ਹੋ ਕੇ ਮੁੜਨ ਹੀ ਲੱਗੇ ਸਨ ਕਿ ਉਨ੍ਹਾਂ ਵਿਚੋਂ ਇਕ ਨੂੰ ਫੁਰਿਆ ਪਾਠ ਹੁਣ ਕਰ ਲੈਂਦੇ ਹਾਂ ਇਹ ਜ਼ਰੂਰੀ ਨਹੀਂ ਕਿ ਹਜ਼ਾਰਾਂ ਦੀ ਗਿਣਤੀ ਵਿਚ ਕੀਤਾ ਜਾਵੇ। ਖੜੇ ਖੜੋਤੇ ਇਕ ਨੇ ਪੰਜ, ਦੂਸਰੇ ਨੇ ਸੱਤ, ਤੀਸਰੇ ਨੇ ਨੌਂ ਪਾਠ ਕਰ ਲਏ। ਜਦ ਉਨ੍ਹਾਂ ਦੇ ਪਾਠ ਰਜਿਸਟਰ ਤੇ ਲਿਖੇ ਜਾ ਰਹੇ ਸਨ ਤਾਂ ਬਾਕੀਆਂ ਦੀ ਗਿਣਤੀ ਪੜ੍ਹ ਕੇ ਉਨ੍ਹਾਂ ਨੂੰ ਕੁਝ ਲੱਜਿਆ ਆਈ, ਖ਼ੈਰ ਉਨ੍ਹਾਂ ਨੂੰ ਅੰਦਰ ਆਉਣ ਦੀ ਇਜਾਜ਼ਤ ਮਿਲ ਗਈ। ਅੰਦਰ, ਆਗਮਨ ਦੇ ਸ਼ਬਦ ਪੜ੍ਹੇ ਜਾ ਰਹੇ ਸਨ ਤੇ ਸੰਗਤਾਂ ਝੂਮ ਝੂਮ ਕੇ ਅੱਠ ਵੱਜਣ ਦੀ ਉਡੀਕ ਕਰ ਰਹੀਆਂ ਸਨ। ਅਖ਼ੀਰ ਅੱਠ ਵੱਜਣੇ ਸਨ ਵੱਜ ਗਏ ਪਰ ਹਜ਼ੂਰ ਪਰਗਟ ਨਹੀਂ ਹੋਏ ਕੁਝ ਧਰਾਸ ਸੀ ਕਿ ਹੋ ਸਕਦਾ ਹੈ ਘੜੀਆਂ ਦੇ ਵਕਤ ਵਿਚ ਫ਼ਰਕ ਹੋ ਗਿਆ ਹੋਵੇ। ਅੱਠ ਵੱਜ ਕੇ ਪੰਜ ਮਿੰਟ ਤੇ ਅਖ਼ੀਰ ਅੱਠ ਦਸ ਹੋ ਗਏ ਹੁਣ ਸਾਡੇ ਸਬਰ ਦਾ ਪਿਆਲਾ ਭਰ ਗਿਆ। ਦਾਸ ਨੇ ਭੁੱਬਾਂ ਮਾਰ ਕੇ ਰੋਣਾ ਸ਼ੁਰੂ ਕਰ ਦਿੱਤਾ। ਗਿੜਗਿੜਾ ਕੇ ਮਾਫ਼ੀ ਮੰਗੀ ਕਿ ਸ਼ਾਇਦ ਭੇਦ ਦੇ ਪਰਗਟ ਕਰਨ ਦਾ ਇਹ ਫਲ ਹੋਵੇ। ਮੈਨੂੰ ਵੇਖ ਕੇ ਸਾਰੀ ਸੰਗਤ ਵਿਚ ਕਰੁਣਾ ਰਸ ਛਾ ਗਿਆ ਤੇ ਸੰਗਤ ਵਿਚ ਬੈਠੇ ਤਕਰੀਬਨ ਚਾਰ ਸੌ ਵੀਰ ਭੈਣਾਂ 'ਧਾਹਾਂ' ਮਾਰਨ ਲੱਗ ਪਏ। ਸਵਾ ਅੱਠ ਹੋ ਗਏ ਫਿਰ ਅੱਠ ਵੀਹ ਹੋ ਗਏ ਤੇ ਅਖ਼ੀਰ ਅੱਠ ਪੰਚੀ ਵੀ ਘੜੀ ਨੇ ਵਜਾ ਦਿੱਤੇ, ਆਸ ਪਾਸ ਦੇ ਲੋਕ ਘਰ ਦੇ ਦੁਆਲੇ ਆ ਖੜੇ ਹੋਏ ਕਿ ਪਤਾ ਨਹੀਂ ਇਥੇ ਕੀ ਹੋ ਗਿਆ ਹੈ। ਦਰਵਾਜ਼ੇ ਅੰਦਰੋਂ ਬੰਦ ਹੋਣ ਕਰਕੇ ਉਹ ਅੰਦਰ ਆ ਨਹੀਂ ਸੀ ਸਕਦੇ। ਯਕਾ ਯਕ ਇਕ ਲਿਸ਼ਕਾਰਾ ਪਿਆ ਤੇ ਸਾਰੀ ਸੰਗਤ ਵਿਚ ਸੱਨਾਟਾ ਛਾ ਗਿਆ ਸਾਰੇ ਹੀ ਇਕ ਜ਼ਬਾਨ ਹੋ ਕੇ ਪੁਕਾਰ ਉੱਠੇ ਕਿ ਆ ਗਏ ਨੇ ਜੀ ਆ ਗਏ ਨੇ ਬਾਜ਼ਾਂ ਵਾਲੇ ਆ ਗਏ ਨੇ। ਪਾਤਸ਼ਾਹ ਦੇ ਪਾਤਸ਼ਾਹ ਦਰਵਾਜ਼ੇ ਦੇ ਅੱਗੇ ਖੜੇ ਹੋ ਗਏ, ਫਰਮਾਇਆ ਕਿ ਅਸੀਂ ਅੱਠ ਵਜੇ ਪੁੱਜ ਜਾਣਾ ਸੀ। ਸਾਨੂੰ

ਇਕ ਬੀਬੀ ਨੇ ਰਾਹ ਵਿਚ ਜਲੰਧਰ ਰੋਕ ਲਿਆ ਉਹ ਵਾਸਤੇ ਪਾਉਂਦੀ ਸੀ ਕਿ ਤੁਸੀਂ ਫਿਰੋਜ਼ਪੁਰ ਜਾ ਰਹੇ ਹੋ, ਜਲੰਧਰ ਰਾਹ ਵਿਚ ਹੀ ਪੈਂਦਾ ਹੈ ਮੇਰੇ ਤੇ ਵੀ ਤਰਸ ਕਰੋ ਤੇ ਕੁਝ ਮਿੰਟ ਲਈ ਹੀ ਮਿਲ ਜਾਉ। ਅਸੀਂ ਜਦ ਪਾਸ ਪੁੱਜੇ ਤਾਂ ਉਸ ਨੇ ਸਾਡੇ ਚਰਨਾਂ ਨੂੰ ਐਸਾ ਜੱਫਾ ਮਾਰਿਆ ਤੇ ਪ੍ਰੇਮ ਵਿਚ ਹੋਣ ਕਰਕੇ ਹਿੱਲਣ ਨਹੀਂ ਦਿੱਤਾ। ਹੁਣ ਬੜੀ ਮੁਸ਼ਕਲ ਨਾਲ ਉਸ ਨੂੰ ਮਨਾ ਕੇ ਆਏ ਹਾਂ। ਪ੍ਰਭੂ ਦੇ ਪਿਆਰ ਵਿਚ ਜੇਕਰ ਕੋਈ ਇਕ ਅੱਥਰੂ ਕੇਰਦਾ ਹੈ ਤਾਂ ਉਸ ਦੇ ਲੱਖਾਂ ਪਾਪ ਮਿਟ ਜਾਂਦੇ ਹਨ, ਤੁਸਾਂ ਤਾਂ ਲਗਾਤਾਰ ਪੰਦਰਾਂ ਮਿੰਟ ਅੱਥਰੂ ਵਗਾਏ ਹਨ ਜਿਸ ਤੇ ਅਸੀਂ ਪ੍ਰਸੰਨ ਹੋ ਕੇ ਤੁਹਾਨੂੰ ਸਭ ਨੂੰ ਵਰ ਦਿੰਦੇ ਹਾਂ ਕਿ ਬੱਤੀਆਂ ਦੰਦਾਂ ਵਿਚੋਂ ਜੋ ਵੀ ਮੰਗੋਗੇ ਉਹ ਅਕਾਲ ਪੁਰਖ ਦੀ ਮਿਹਰ ਨਾਲ ਅਵੱਸ਼ ਪੂਰਾ ਹੋ ਜਾਵੇਗਾ।

ਸਭ ਤੋਂ ਪਹਿਲਾਂ ਮੇਰਾ ਵੱਡਾ ਲੜਕਾ ਰਵਿਕੇਸ਼ ਸਿੰਘ ਜੋ ਫ਼ੌਜ ਵਿਚ ਅਫ਼ਸਰ ਬਨਣਾ ਚਾਹੁੰਦਾ ਸੀ ਤੇ ਪੰਜ ਸਾਲ ਸਿਰਤੋੜ ਕੋਸ਼ਿਸ਼ ਕਰਨ ਤੇ ਵੀ ਚੁਣਿਆ ਨਹੀਂ ਸੀ ਗਿਆ ਹੁਣ ਉਸਦੀ ਉਮਰ ਵੀ ਟੱਪ ਗਈ, ਉੱਠਿਆ ਤੇ ਹੱਥ ਜੋੜ ਕੇ ਬੇਨਤੀ ਕੀਤੀ ਕਿ ਮੇਰੇ ਮਨ ਦੀ ਇੱਛਾ ਪੂਰੀ ਹੋਣੀ ਚਾਹੀਦੀ ਹੈ। ਮਹਾਰਾਜ ਜੀ ਨੇ ਫ਼ੁਰਮਾਇਆ ਕਿ ਮਨ ਦੀ ਇੱਛਾ ਪੂਰੀ ਨਹੀਂ ਹੋਵੇਗੀ, ਉਹ ਰੋਣ ਲੱਗ ਪਿਆ। ਕਹਿਣ ਲੱਗਾ ਕਿ ਤੁਸੀਂ ਆਪ ਹੀ ਤਾਂ ਕਿਹਾ ਹੈ ਕਿ ਜੋ ਮੰਗੋਗੇ ਉਹ ਮਿਲੇਗਾ ਪਰ ਹੁਣ ਤੁਸੀਂ ਜਵਾਬ ਦੇ ਰਹੇ ਹੋ। ਕਲਗੀਧਰ ਕਹਿਣ ਲੱਗੇ ਤੂੰ ਸਪੱਸ਼ਟ ਦੱਸ ਤੈਨੂੰ ਕੀ ਚਾਹੀਦਾ ਹੈ ਤਾਂ ਕਿ ਹੋਰਨਾਂ ਨੂੰ ਵੀ ਪਤਾ ਲੱਗੇ ਕਿ ਜੋ ਤੂੰ ਮੰਗਿਆ ਸੀ ਉਹ ਮਿਲ ਗਿਆ। ਇੱਛਾ ਪੂਰਨ ਵਾਲੀ ਗੱਲ ਤਾਂ ਕੱਚੀ ਹੈ। ਅੱਗੋਂ ਕਾਕੇ ਨੇ ਰੋਂਦੇ ਹੋਏ ਕਿਹਾ ਮੈਂ ਫ਼ੌਜ ਦਾ ਅਫ਼ਸਰ ਬਨਣਾ ਚਾਹੁੰਦਾ ਹਾਂ ਹਜ਼ੂਰ ਨੇ ਸੁਬੈਹਕੀ ਫ਼ੁਰਮਾਇਆ ਕਿ ਇਹ ਵੀ ਕੋਈ ਵੱਡੀ ਗੱਲ ਹੈ, ਬਣ ਜਾਵੇਂਗਾ। ਉਹ ਕਹਿਣ ਲੱਗਾ ਮੈਂ ਸਾਲ ਦੇ ਅੰਦਰ ਅੰਦਰ ਹੀ ਬਣਨਾ ਚਾਹੁੰਦਾ ਹਾਂ ਅੱਗੋਂ ਜ਼ੂਰ ਹੀ ਦਾ ਜਵਾਬ ਮਿਲਿਆ। ਫ਼ੌਜ ਦਾ ਇਕ ਸਾਲ ਵਿਚ ਅਫ਼ਸਰ ਬਣਨਾ ਅਸੰਭਵ ਹੈ। ਕਈ ਫ਼ੌਜੀ ਸੰਗਤ ਵਿਚ ਬੈਠੇ ਹੋਏ ਸਨ ਕਿਸੇ ਨੂੰ ਕੀ ਪਤਾ ਸੀ ਕਿ ਭਾਰਤ ਵਿਚ ਐਮਰਜੈਂਸੀ ਲੱਗ ਜਾਣੀ ਹੈ ਤੇ ਕਮਿਸ਼ਨ ਲਈ ਕੇਵਲ ਛੇ ਮਹੀਨੇ ਦੀ ਟਰੇਨਿੰਗ ਹੀ ਅਫ਼ਸਰਾਂ ਨੇ ਲੈਣੀ ਹੈ ਸਚਮੁੱਚ ਹੀ ੧੯੬੨ ਦੀ ਐਮਰਜੈਂਸੀ ਲੱਗਣ ਤੇ ਉਹ ਪਹਿਲਾ ਅਫ਼ਸਰ ਚੁਣਿਆ ਗਿਆ। ਅਗਲੇ ਸਾਲ ਜਦ ਪਾਤਸ਼ਾਹ ਦਾ ਗੁਰਪੁਰਬ ਮਨਾਇਆ ਗਿਆ ਤਾਂ ਉਹ ਫ਼ੌਜੀ ਅਫ਼ਸਰ ਦੀ ਵਰਦੀ ਵਿਚ ਹਾਜ਼ਰ ਹੋਇਆ ਤੇ ਜਰਨੈਲਾਂ ਦੇ ਜਰਨੈਲ ਦੇ ਚਰਨੀਂ ਲੱਗਾ ਹੁਣ ਉਹ ਉਨ੍ਹਾਂ ਦੀ ਬਖ਼ਸ਼ਿਸ਼ ਨਾਲ ਲੈਫਟੀਨੈਂਟ ਕਰਨਲ ਬਣਿਆ ਹੋਇਆ ਹੈ ਤੇ ਉਸੇ ਦਾ ਦਰਜਾ ਅੱਗੇ ਹੋਰ ਵਧੇਗਾ।

ਇਸ ਪਿੱਛੋਂ ਸੰਗਤ ਵਿਚੋਂ ਵਾਰੀ ਵਾਰੀ ਕਈ ਜਣੇ ਉੱਠਦੇ ਰਹੇ ਤੇ ਮੂੰਹ ਮੰਗੀਆਂ ਮੁਰਾਦਾਂ ਪਾਉਂਦੇ ਰਹੇ ਇਕ ਛੋਟੀ ਜੇਹੀ ਬੱਚੀ ਜੋ ਅੱਠਵੀਂ ਜਮਾਤ ਵਿਚ ਪੜ੍ਹਦੀ ਸੀ ਉਸ ਨੇ ਇਮਤਿਹਾਨ ਚੋਂ ਪਾਸ ਹੋਣ ਦੀ ਮੰਗ ਕੀਤੀ ਜੋ ਮਨਜ਼ੂਰ ਹੋ ਗਈ, ਮਗਰੋਂ ਕਹਿਣ ਲੱਗੀ ਮੈਂ ਸਕੂਲ ਵਿਚੋਂ ਫਸਟ ਆਵਾਂ, ਫਿਰ ਕਿਹਾ ਕਿ ਪੰਜਾਬ

ਵਿਚੋਂ ਫਸਟ ਆਵਾਂ ਸਭ ਮਨਜ਼ੂਰ ਹੋ ਗਿਆ। ਇਕ ਬੱਚਾ ਕਹਿਣ ਲੱਗਾ ਮੈਨੂੰ ਮੇਰੇ ਸਾਥੀ ਟੀਰਾ ਕਹਿੰਦੇ ਨੇ, ਉਸ ਦਾ ਟੀਰ ਵੀ ਪਾਤਸ਼ਾਹ ਨੇ ਦੂਰ ਕਰ ਦਿੱਤਾ। ਰੋਗੀਆਂ ਦੇ ਰੋਗ ਤੁਰੰਤ ਦੂਰ ਹੋ ਗਏ, ਬੇਔਲਾਦਾਂ ਨੇ ਔਲਾਦ ਮੰਗੀ, ਧੀਆਂ ਵਾਲਿਆਂ ਨੇ ਪੁੱਤ ਮੰਗੇ, ਮੁਕੱਦਮੇ ਜਿੱਤਣ ਲਈ ਪ੍ਰਾਰਥਨਾ ਕੀਤੀ ਗੱਲ ਕੀ:

**ਜੋ ਮਾਗਹਿ ਠਾਕੁਰ ਅਪੁਨੇ ਤੇ ਸੋਈ ਸੋਈ ਦੇਵੈ॥**
**ਨਾਨਕ ਦਾਸ ਮੁਖ ਤੇ ਜੋ ਬੋਲੈ ਈਹਾ ਊਹਾ ਸਚ ਹੋਵੈ॥**

(ਮ. ੫/੬੮੧)

ਇਕ ਬੱਚੀ ਜਿਸ ਨੇ ਆਪਣੀ ਮਾਂ ਦੇ ਨਾਂ 'ਤੇ ਸੋਲ੍ਹਾਂ ਹਜ਼ਾਰ ਮੂਲ ਮੰਤ੍ਰ ਦਾ ਪਾਠ ਕੀਤਾ ਸੀ ਉਸ ਨੂੰ ਗੁਰੂ ਸਾਹਿਬ ਜੀ ਨੇ ਨਿਵਾਜਿਆ। ਉਸ ਦੀ ਛੋਟੀ ਭੈਣ ਭੋਲੀ ਜੋ ਤਕਰੀਬਨ ਤਿੰਨ ਕੁ ਸਾਲ ਦੀ ਸੀ ਉਹ ਪਾਤਸ਼ਾਹ ਦੇ ਹੱਥ ਤੇ ਬੈਠੇ ਬਾਜ ਦੀ ਚੁੰਝ ਨੂੰ ਹੱਥ ਲਾ ਆਪਣੀ ਮਾਂ ਨੂੰ ਕਹੇ ਮਾਂ ਇਹ ਚਿੜੀ ਬੜੀ ਸੋਹਣੀ ਹੈ ਪਰ ਮਾਂ ਨੂੰ ਕੁਝ ਨਜ਼ਰ ਨਹੀਂ ਸੀ ਆ ਰਿਹਾ ਉਸ ਨੇ ਡੰਡਿਆ ਕੇ ਜਦ ਮੱਥਾ ਟੇਕਿਆ ਤਾਂ ਉਸ ਤੇ ਵੀ ਨਜ਼ਰ ਹੋ ਗਈ। ਮਜਾਲ ਹੈ ਕਿ ਭੱਜ ਕੇ ਗੁੱਸੇ ਵਿਚ ਆ ਕੇ ਉਸ ਨੂੰ ਕੁਝ ਕਿਹਾ ਹੋਵੇ, ਜਦ ਸਾਰੇ ਹੀ ਆਪਣੀਆਂ ਮੰਗਾਂ ਪੂਰੀਆਂ ਕਰ ਚੁੱਕੇ ਤਾਂ ਪਾਤਸ਼ਾਹ ਜੀ ਨੇ ਨਾਮ ਲੈ ਕੇ ਬੀਬੀ ਪ੍ਰੇਮ ਕੌਰ ਨੂੰ ਆਪਣੇ ਪਾਸ ਸੱਦਿਆ ਤੇ ਕਹਿਣ ਲੱਗੇ, ਤੂੰ ਕਿਉਂ ਨਹੀਂ ਕੁਝ ਮੰਗਿਆ, ਉਹ ਡਡਿਆ ਕੇ ਚਰਨਾਂ 'ਤੇ ਢਹਿ ਪਈ ਤੇ ਕਹਿਣ ਲੱਗੀ ਕਿ ਮੈਂ ਤਾਂ ਕੇਵਲ ਪੰਜ ਪਾਠ ਮੂਲ ਮੰਤ੍ਰ ਦੇ ਕੀਤੇ ਹਨ ਮੈਂ ਕਿਹੜੇ ਮੂੰਹ ਨਾਲ ਮੰਗ ਸਕਦੀ ਹਾਂ, ਮੇਰੀ ਪੋਜ਼ੀਸ਼ਨ ਉਸ ਘਾਈ ਵਰਗੀ ਹੈ ਜੋ ਟਕਾ ਲੈ ਕੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਦਰਬਾਰ ਵਿਚ ਭੇਟਾ ਕਰਨ ਗਿਆ ਸੀ ਤੇ ਸ਼ਰਮ ਦਾ ਮਾਰਾ ਟਕਾ ਅੱਗੇ ਨਹੀਂ ਸੀ ਧਰਦਾ ਉਨ੍ਹਾਂ ਨੇ ਆਪ ਮੰਗ ਕੇ ਉਸ ਪਾਸੋਂ ਟਕਾ ਲਿਆ ਸੀ। ਪਾਤਸ਼ਾਹ ਜੇ ਤਰੁੱਠੇ ਹੋ ਤਾਂ ਵਰ ਦਿਉ ਕਿ ਮੇਰੇ ਪਤੀ ਦੇਵ ਮੈਨੂੰ ਨਾਲ ਲੈ ਕੇ ਇਸ ਸੁਭਾਗੇ ਸਤਿਸੰਗ ਵਿਚ ਹਰ ਬੁੱਧਵਾਰ ਨੂੰ ਰਾਤ ਵੇਲੇ ਆਇਆ ਕਰਨ।

ਪੰਜ ਸ਼ਬਦ ਹਜ਼ੂਰ ਦੀ ਹਜ਼ੂਰੀ 'ਚ ਪੜ੍ਹੇ ਗਏ। ਉਨ੍ਹਾਂ ਦਾਸ ਨੂੰ ਉਹ ਕਵਿਤਾ ਸੁਨਾਉਣ ਲਈ ਕਿਹਾ ਜੋ ਦਾਸ ਆਮ ਹੀ ਸੰਗਤਾਂ ਵਿਚ ਪੜ੍ਹਿਆ ਕਰਦਾ ਸੀ ਜਿਸ ਨੂੰ ਸੁਣ ਕੇ ਉਹ ਗੱਦ ਗੱਦ ਹੋ ਗਏ। ਸਾਢੇ ਦਸ ਵਜੇ ਭੋਗ ਪਿਆ। ਕੜਾਹ ਪ੍ਰਸ਼ਾਦਿ ਵਰਤਾ ਕੇ ਚਾਹ ਦੀ ਸੇਵਾ ਹੋਈ। ਛਕ ਛਕਾ ਕੇ ਗਿਆਰਾਂ ਕੁ ਵਜੇ ਨਾਲ ਹਜ਼ੂਰ ਨੇ ਵਾਪਸ ਪਰਤਣ ਦੀ ਤਿਆਰੀ ਕਰ ਲਈ ਤੇ ਸਾਰੀ ਸੰਗਤ ਨੇ ਘਰੋਂ ਬਾਹਰ ਜਾ ਕੇ ਉਨ੍ਹਾਂ ਨੂੰ ਵਿਦਾ ਕੀਤਾ।

ਇਹ ਸਿਲਸਿਲਾ ਕੁਝ ਸਾਲ ਚਲਦਾ ਰਿਹਾ। ਅਸੀਂ ਗੁਰੂ ਨਾਨਕ ਦੇਵ ਜੀ ਮਹਾਰਾਜ ਤੇ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਗਟ ਦਿਵਸਾਂ ਤੇ ਉਨ੍ਹਾਂ ਦੇ ਦਰਸ਼ਨ ਕਰਦੇ ਰਹੇ। ਅਗਲੇ ਸਾਲ ਦਾਸ ਦੀ ਬਦਲੀ ਅਲਵਰ ਹੋ ਗਈ। ਉਥੇ ਵੀ ਮਿਹਰਾਂ ਹੁੰਦੀਆਂ ਰਹੀਆਂ। ਸੰਨ ੧੯੬੪ ਵਿਚ ਜਦ ਅਸੀਂ ਪੰਥ ਦੇ ਬਾਨੀ ਦਾ ਪ੍ਰਕਾਸ਼ ਉਤਸਵ

ਮਨਾਉਣ ਦੀਆਂ ਤਿਆਰੀਆਂ ਕਰ ਰਹੇ ਸੀ ਤਾਂ ਉਥੋਂ ਦੇ ਸਟੇਸ਼ਨ ਕਮਾਂਡਰ ਲੈਫਟੀਨੈਂਟ ਕਰਨਲ ਰਾਜਿੰਦਰ ਸਿੰਘ ਨੇ ਮੰਗ ਕੀਤੀ ਕਿ ਇਹ ਗੁਰਪੁਰਬ ਉਨ੍ਹਾਂ ਦੇ ਨਿਵਾਸ ਅਸਥਾਨ ਤੇ ਮਨਾਇਆ ਜਾਵੇ ਕਿਉਂਕਿ ਉਹ ਮਹਾਰਾਜ ਅਲਵਰ ਦੇ ਪੁਰਾਣੇ ਮਹੱਲ ਵਿਚ ਰਹਿ ਰਹੇ ਸੀ ਜੋ ਵਿਸ਼ਾਲ ਤੇ ਸੁਹਾਵਣਾ ਸੀ। ਸੰਗਤ ਨੇ ਪਰਵਾਨਗੀ ਦੇ ਦਿੱਤੀ ਤੇ ਜ਼ੋਰਾਂ ਸ਼ੋਰਾਂ ਨਾਲ ਮਹੱਲ ਦੀ ਸਫ਼ਾਈ ਸ਼ੁਰੂ ਹੋ ਗਈ, ਸਾਰੇ ਮਹੱਲ ਨੂੰ ਨਵੇਂ ਸਿਰਿਉਂ ਡਿਸਟੈਂਮਪਰ ਕੀਤੀ ਗਈ, ਪਾਲਿਸ਼ ਕੀਤਾ ਗਿਆ, ਪੇਂਟ ਕੀਤਾ ਗਿਆ, ਸੜਕਾਂ ਦੀ ਮੁਰੰਮਤ ਕੀਤੀ ਗਈ, ਫੁੱਲਾਂ ਤੇ ਬੂਟਿਆਂ ਨੂੰ ਨਵੇਂ ਸਿਰਿਉਂ ਸ਼ਿੰਗਾਰਿਆ ਗਿਆ, ਕਈ ਫ਼ੌਜੀ ਤੇ ਸਿਵਲ ਸੰਗਤ ਇਸ ਸੇਵਾ ਵਿਚ ਹੱਥ ਵਟਾਉਂਦੇ ਰਹੇ। ਸੱਚੇ ਪਾਤਸ਼ਾਹ ਦੀ ਰਿਸੈਪਸ਼ਨ ਲਈ, ਆਰਾਮ ਲਈ ਥਾਵਾਂ ਮਿਥੀਆਂ ਗਈਆਂ। ਸਾਰਾ ਦਿਨ ਹੀ ਪੈਲਿਸ ਵਿਚ ਚਹਿਲ ਪਹਿਲ ਰਹਿੰਦੀ ਸੀ। ਬੈਂਡ ਰਿਸੈਪਸ਼ਨ ਲਈ ਤਿਆਰ ਸੀ ਜਦ ਗੁਰਪੁਰਬ ਵਿਚ ਕੇਵਲ ਦੋ ਦਿਨ ਰਹਿ ਗਏ ਤਾਂ ਸ਼ਾਮ ਨੂੰ ਆਮ ਦਿਨਾਂ ਦੀ ਤਰ੍ਹਾਂ ਕਰਨਲ ਸਾਹਿਬ ਆਪਣੀ ਸ਼੍ਰੀਮਤੀ ਨੂੰ ਨਾਲ ਲੈ ਕੇ ਸਾਡੇ ਘਰ ਆਏ। ਚੁੱਪ ਚਾਪ ਸਿਰ ਨੀਵਾਂ ਕਰਕੇ ਬੈਠ ਗਏ। ਮੇਰੇ ਬਾਰ ਬਾਰ ਪੁੱਛਣ ਤੇ ਵੀ ਉਹ ਕੁਝ ਨਹੀਂ ਸੀ ਦੱਸ ਰਹੇ। ਕਦੀ ਕਦੀ ਐਨਾ ਜ਼ਰੂਰ ਕਹਿੰਦੇ ਸਨ ਮੈਨੂੰ ਮਾਫ਼ ਕਰ ਦਿਉ। ਮੇਰੀ ਸਮਝ ਵਿਚ ਕੁਝ ਨਹੀਂ ਸੀ ਪੈਂਦਾ ਕਿਉਂਕਿ ਅੱਗੇ ਜਦ ਆਉਂਦੇ ਸਨ ਤਾਂ ਖਿੜੇ ਮੱਥੇ ਸਾਰੇ ਦਿਨ ਹੀ ਪ੍ਰੋਗਰੈਸ ਦੱਸਿਆ ਕਰਦੇ ਸਨ ਪਰ ਅੱਜ ਬਿਰਕਦੇ ਨਹੀਂ ਸਨ। ਮੈਂ ਗੁੱਸੇ ਵਿਚ ਆ ਕੇ ਕਈ ਕੁਝ ਕਿਹਾ ਪਰ ਉਹ ਕੁਝ ਉੱਤਰ ਨਹੀਂ ਸੀ ਦਿੰਦੇ, ਜਦ ਮੇਰਾ ਪਾਰਾ ਬਹੁਤ ਚੜ੍ਹ ਗਿਆ ਤਾਂ ਉਹ ਕਹਿਣ ਲੱਗੇ ਕਿ ਕਲਗੀਧਰ ਨੂੰ ਕਹਿ ਦਿਉ ਕਿ ਉਹ ਨਾ ਆਉਣ। ਹੁਣ ਤਾਂ ਮੇਰੇ ਵੱਸ ਤੋਂ ਬਾਹਰ ਦੀ ਗੱਲ ਹੋ ਗਈ ਹੈ। ਮੈਂ ਉਨ੍ਹਾਂ ਤੋਂ ਕਾਰਨ ਪੁੱਛਦਾ ਸੀ ਪਰ ਉਹ ਦੱਸਣ ਨੂੰ ਤਿਆਰ ਨਹੀਂ ਸਨ। ਮੈਨੂੰ ਸਮਝ ਨਹੀਂ ਸੀ ਆਉਂਦੀ ਕਿ ਮੈਂ ਕੀ ਕਰਾਂ ਤੇ ਕੀ ਨਾ ਕਰਾਂ, ਜੀ ਕਰਦਾ ਸੀ ਮਾਰ ਮਾਰ ਕੇ ਉਨ੍ਹਾਂ ਨੂੰ ਇਥੋਂ ਭਜਾ ਦਿਆਂ। ਮੇਰੀ ਸਾਰੀ ਕੀਤੀ ਕਰਾਈ ਉਨ੍ਹਾਂ ਨੇ ਖੂਹ ਵਿਚ ਪਾ ਦਿੱਤੀ। ਅਖ਼ੀਰ ਵਿਚ ਉਨ੍ਹਾਂ ਨੇ ਦੱਸਿਆ ਕਿ ਉਸ ਨੂੰ ਆਰਮੀ ਹੈੱਡ ਕੁਆਰਟਰ ਤੋਂ ਇਕ ਚਿੱਠੀ ਆ ਗਈ ਹੈ, ਜਿਸ ਵਿਚ ਉਨ੍ਹਾਂ ਨੂੰ ਚਿਤਾਵਨੀ ਦਿੱਤੀ ਗਈ ਹੈ ਕਿ ਉਹ ਧਾਰਮਿਕ ਕੰਮਾਂ ਵਿਚ ਹਿੱਸਾ ਲੈਣਾ ਬੰਦ ਕਰ ਦੇਣ। ਕਹਿਣ ਲੱਗੇ ਕਿ ਬਰਗੇਡੀਅਰ ਬਨਣ ਵਾਲਾ ਹਾਂ ਇਹ ਨਾ ਹੋਵੇ ਕਿ ਮੇਰਾ ਚਾਨਸ ਹੀ ਖ਼ਰਾਬ ਹੋ ਜਾਵੇ। ਮੈਂ ਬਥੇਰਾ ਸਮਝਾਇਆ ਕਿ ਜਰਨੈਲਾਂ ਦਾ ਜਰਨੈਲ, ਪਾਤਸ਼ਾਹ ਦਾ ਪਾਤਸ਼ਾਹ ਤੇਰੇ ਘਰ ਆ ਰਿਹਾ ਹੈ, ਤੂੰ ਕਿਉਂ ਡਰਦਾ ਹੈਂ। ਬਰਗੇਡੀਅਰ ਤਾਂ ਇਕ ਪਾਸੇ ਰਿਹਾ ਉਹ ਤੈਨੂੰ ਜਰਨੈਲ ਬਣਾ ਦੇਵੇਗਾ ਪਰ ਉਨ੍ਹਾਂ ਦੇ ਸਿਰ ਤੇ ਡਰ ਦਾ ਭੂਤ ਐਨਾ ਸਵਾਰ ਸੀ ਕਿ ਉਹ ਮੇਰੇ ਕਿਸੇ ਸੁਝਾਅ ਨੂੰ ਸੁਣਨ ਲਈ ਤਿਆਰ ਨਹੀਂ ਸਨ। ਬੱਸ ਮਾਫ਼ੀ ਦੀ ਰੱਟ ਲਗਾਈ ਜਾ ਰਹੇ ਸਨ। ਉਨ੍ਹਾਂ ਮੇਰਾ ਮੂੰਹ ਕਾਲਾ ਕਰਵਾਉਣਾ ਸੀ ਉਹ ਕਰਾ ਦਿੱਤਾ। ਮੈਨੂੰ ਦੁਖੀ ਹੋ ਕੇ ਮਾਫ਼ੀ ਮੰਗਣੀ ਪਈ ਤੇ ਸ਼ਰਮ ਦੇ ਮਾਰੇ ਮੈਨੂੰ ਲੁਕਣ ਲਈ ਕੋਈ ਥਾਂ ਨਹੀਂ ਸੀ ਲੱਭ ਰਹੀ। ਪਾਤਸ਼ਾਹ ਤੋਂ ਤਾਂ ਮੈਂ ਝੂਠਾ ਹੋਣਾ ਹੀ ਸੀ

ਤੇ ਦੁਨੀਆਂ ਤੋਂ ਵੀ ਝੂਠਾ ਹੋ ਗਿਆ। ਕਈ ਸਾਲ ਜੁਰਅਤ ਨਹੀਂ ਕੀਤੀ ਕਿ ਉਨ੍ਹਾਂ ਨੂੰ ਪ੍ਰਕਾਸ਼ ਉਤਸਵ ਤੇ ਮੁੜ ਬੁਲਾਵਾਂ। ਹੁਣ ਉਸ ਕਰਨਲ ਦੀ ਸੁਣੋ, ਪਾਤਸ਼ਾਹ ਤੋਂ ਮੂੰਹ ਮੋੜਨ ਦਾ ਉਸ ਨੂੰ ਇਹ ਫਲ ਮਿਲਿਆ ਕਿ ਉਸ ਤੇ ਕੇਸ ਬਣ ਗਿਆ ਤੇ ਸਿੱਟੇ ਵਜੋਂ ਮੇਜਰ ਰਿਵਰਟ ਕੀਤਾ ਗਿਆ ਕੰਪਲਸਰੀ ਰਿਟਾਇਰਮੈਂਟ ਦਿੱਤੀ ਗਈ। ਫ਼ੌਜ ਤੋਂ ਬਾਹਰ ਆ ਕੇ ਉਸਨੂੰ ਮੈਂ ਆਪਣੀਆਂ ਅੱਖਾਂ ਨਾਲ ਟਰੱਕ ਡਰਾਈਵਰੀ ਕਰਦਿਆਂ ਦੇਖਿਆ ਹੈ;

**ਨਦਰੀ ਉਪਠੀ ਜੇ ਕਰੇ ਸੁਲਤਾਨਾ ਘਾਹੁ ਕਰਾਇਦਾ॥**
**ਦਰਿ ਮੰਗਨਿ ਭਿਖ ਨ ਪਾਇਦਾ॥** (ਮ. ੧/੪੭੨)

ਸੰਸਾਰ ਭਰ ਦੇ ਗੁਰਦੁਆਰਿਆਂ ਵਿਚ ਜਗਤ ਗੁਰੂ ਨਾਨਕ ਦੇਵ ਜੀ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਪ੍ਰਗਟ ਹੋਣ ਦੇ ਗੁਰਪੁਰਬ ਹਰ ਸਾਲ ਬੜੀ ਧੂਮ ਧਾਮ ਤੇ ਉਤਸ਼ਾਹ ਨਾਲ ਮਨਾਏ ਜਾਂਦੇ ਹਨ, ਪਰ ਮਜਾਲ ਕੀ ਕਿਸੇ ਵੀ ਪ੍ਰਬੰਧਕ ਕਮੇਟੀ ਨੇ ਕਦੀ ਸੋਚਿਆ ਹੋਵੇ ਕਿ ਜਿਨ੍ਹਾਂ ਦਾ ਪ੍ਰਕਾਸ਼ ਉਤਸਵ ਅਸੀਂ ਮਨਾ ਰਹੇ ਹਾਂ, ਉਨ੍ਹਾਂ ਨੂੰ ਵੀ ਅਰਜੋਈ ਕੀਤੀ ਜਾਵੇ ਕਿ ਸਾਨੂੰ ਨਿਵਾਜਨ ਲਈ ਉਹ ਇਕ ਫੇਰਾ ਗੁਰਦੁਆਰੇ 'ਚ ਪਾ ਜਾਵਣ, ਸਗੋਂ ਸਾਡੇ ਗੁਰਪੁਰਬ ਇਕ ਪ੍ਰਕਾਰ ਦਾ ਮੇਲਾ ਹੀ ਬਣ ਗਏ ਹਨ।

ਅੰਮ੍ਰਿਤ ਦੇ ਦਾਤਾ ਕਲਗੀਧਰ ਪਾਤਸ਼ਾਹ ਜੀ ਦੇ ਆਗਮਨ ਦਿਹਾੜੇ ਤੇ ੧੯੭੮ ਵਿਚ ਜਦ ਦਾਸ ਸੈਕਟਰ ੮ ਚੰਡੀਗੜ੍ਹ ਦੇ ਗੁਰਦੁਆਰੇ 'ਚ ਕਥਾ ਕਰਕੇ ਉੱਠਿਆ ਤਾਂ ਇਕ ਸਰਦਾਰ ਜੀ ਆਪਣੇ ੬-੭ ਸਾਲ ਦੀ ਉਮਰ ਦੇ ਬਾਲਕ ਨੂੰ ਮੇਰੇ ਪਾਸ ਲਿਆ ਕੇ ਕਹਿਣ ਲੱਗੇ, ਇਸਦੀ ਵੀ ਤਸੱਲੀ ਕਰਾਓ। ਬੱਚੇ ਨੇ ਕਿਹਾ ਗੁਰੂ ਗੋਬਿੰਦ ਸਿੰਘ ਜੀ ਕਿੱਥੇ ਹਨ? ਮੈਂ ਉਨ੍ਹਾਂ ਨੂੰ 'ਹੈਪੀ ਬਰਥ ਡੇ ਟੂ ਯੂ' ਕਹਿਣਾ ਹੈ। ਮੇਰੇ ਪਾਸ ਇਸ ਦਾ ਕੋਈ ਉੱਤਰ ਨਹੀਂ ਸੀ, ਦੁਖੀ ਹੋ ਕੇ ਕਹਿਣਾ ਪਿਆ ਕਿ ਕਮੇਟੀ ਵਾਲਿਆਂ ਨੇ ਉਨ੍ਹਾਂ ਨੂੰ ਸੱਦਿਆ ਹੀ ਨਹੀਂ। ਬਾਲਕ ਹੈਰਾਨ ਹੋ ਕੇ ਬੋਲਿਆ, ਫਿਰ ਜਨਮ ਦਿਨ ਮਨਾਉਣ ਦਾ ਕੀ ਮਤਲਬ ਜਦ ਕਿ ਜਿਸਦਾ ਜਨਮ ਦਿਨ ਹੋਵੇ, ਉਸ ਨੂੰ ਸੱਦਿਆ ਨਾ ਜਾਵੇ। ('ਭਜਨ ਬੰਦਗੀ ਦਾ ਪ੍ਰਤਾਪ' -ਸੋਢੀ ਹਰਭਜਨ ਸਿੰਘ)

## ਮਾਤਾ ਰਾਮ ਕੌਰ

ਮਾਤਾ ਰਾਮ ਕੌਰ ਜੀ ਹੁਣ ਵੀ ਹਰ ਸਾਲ ਜਥੇ ਲਿਜਾ ਕੇ ਸ੍ਰੀ ਹੇਮਕੁੰਟ ਸਾਹਿਬ ਦੀ ਬਹੁਤ ਸੇਵਾ ਕਰ ਰਹੇ ਹਨ। ਮਾਤਾ ਜੀ ਦਾ ਜੀਵਨ ਚੋਜੀ ਪ੍ਰੀਤਮ ਦੇ ਪ੍ਰੇਮ ਵੈਰਾਗ ਨਾਲ ਰੰਗਿਆ ਹੋਇਆ ਹੈ। ਇਕ ਵਾਰੀ ਕੌਤਕੀ ਪਾਤਸ਼ਾਹ ਜੀ ਨੇ ਅਜੀਬ ਚੋਜ ਰਚਿਆ, ਇਕ ਰੰਗੀਨ ਖੇਡ ਖੇਡੀ। ਰਾਤ ਦੇ ਬਾਰਾਂ ਵੱਜੇ ਸਨ, ਮਾਤਾ ਜੀ ਕੰਧ ਨਾਲ ਢਾਸਣਾ ਲਾ ਕੇ ਆਪਣੇ ਕਮਰੇ ਵਿਚ ਬੈਠੇ ਹੋਏ ਸਨ ਕਿ ਉਨ੍ਹਾਂ ਦੇ ਸਾਹਮਣੇ ਦੋ ਉੱਚੇ ਲੰਮੇ ਸਿੰਘ ਆ ਕੇ ਖੜ ਗਏ ਅਤੇ ਮਾਤਾ ਜੀ ਨੂੰ ਕਹਿਣ ਲੱਗੇ ਕਿ ਬਾਹਰ

ਖੜੇ ਗੁਰੂ ਜੀ ਉਨ੍ਹਾਂ ਨੂੰ ਬੁਲਾ ਰਹੇ ਹਨ। ਮਾਤਾ ਜੀ ਨੂੰ ਇਨ੍ਹਾਂ ਓਪਰੇ ਬੰਦਿਆਂ ਦੀਆਂ ਗੱਲਾਂ ਕੁਝ ਅਜੀਬ ਲੱਗੀਆਂ। ਉਹ ਸੁਚੇਤ ਹੋ ਗਏ ਅਤੇ ਪੁੱਛਣ ਲੱਗੇ ਕਿ ਕਿਹੜੇ ਗੁਰੂ ਜੀ ਬੁਲਾ ਰਹੇ ਹਨ ਤੇ ਕਿਉਂ ਬੁਲਾ ਰਹੇ ਹਨ। ਸਿੰਘਾਂ ਨੇ ਬੜੇ ਅਦਬ ਸਤਿਕਾਰ ਨਾਲ ਕਿਹਾ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਬੁਲਾ ਰਹੇ ਹਨ। ਉਨ੍ਹਾਂ ਦੇ ਹੁਕਮਾਂ ਦੀ ਪਾਲਣਾ ਕਰਨ ਲਈ ਹੀ ਉਹ ਮਾਤਾ ਜੀ ਨੂੰ ਬਾਹਰ ਜਾਣ ਲਈ ਬੇਨਤੀ ਕਰਦੇ ਪਏ ਹਨ। ਮਾਤਾ ਜੀ ਨੂੰ ਉਨ੍ਹਾਂ ਦੀ ਗੱਲ ਉੱਤੇ ਜ਼ਰਾ ਜਿੰਨਾ ਵੀ ਯਕੀਨ ਨਾ ਆਇਆ ਕਿਉਂਕਿ ਕੁਝ ਦਿਨ ਪਹਿਲਾਂ ਮਾਤਾ ਜੀ ਦੇ ਘਰ ਵਿਚ ਚੋਰੀ ਹੋ ਚੁੱਕੀ ਸੀ। ਇਸ ਲਈ ਉਹ ਚੁਕੰਨੇ ਹੋ ਗਏ ਅਤੇ ਸਾਫ਼ ਸਾਫ਼ ਕਹਿਣ ਲੱਗੇ ਕਿ ਓਪਰੇ ਬੰਦਿਆਂ ਦੇ ਕਹੇ ਲੱਗ ਕੇ ਉਹ ਕਮਰੇ ਵਿਚੋਂ ਬਾਹਰ ਜਾਣ ਦੀ ਗ਼ਲਤੀ ਨਹੀਂ ਕਰਨਗੇ। ਉਨ੍ਹਾਂ ਨੇ ਅਣਪਛਾਤੇ ਬੰਦਿਆਂ ਨੂੰ ਘਰੋਂ ਬਾਹਰ ਚਲੇ ਜਾਣ ਲਈ ਕਿਹਾ ਪਰ ਉਹ ਦੋਨੋਂ ਮਾਤਾ ਜੀ ਨੂੰ ਬਾਹਰ ਜਾਣ ਲਈ ਪ੍ਰੇਰਦੇ ਰਹੇ। ਉਧਰ ਮਾਤਾ ਜੀ ਵੀ ਅੜੇ ਰਹੇ। ਚੌਕੰਨੇ ਹੋ ਕੇ ਕਹਿੰਦੇ ਰਹੇ ਕਿ ਜੇਕਰ ਸੱਚੀ ਮੁਚੀਂ ਗੁਰੂ ਜੀ ਹੁੰਦੇ ਤਾਂ ਉਹਨਾਂ ਨੂੰ ਬਾਹਰ ਖੜੇ ਹੋਣ ਦੀ ਕੀ ਜ਼ਰੂਰਤ ਸੀ, ਉਨ੍ਹਾਂ ਨੇ ਤਾਂ ਅੰਦਰ ਆ ਜਾਣਾ ਸੀ। ਸਿੰਘ ਬੇਨਤੀਆਂ ਕਰਨ ਵਿਚ ਲੱਗੇ ਰਹੇ ਤੇ ਅਖ਼ੀਰ ਬੀਮਾਰੀ ਦੀ ਹਾਲਤ ਵਿਚ ਤੁਰ ਫਿਰ ਨਾ ਸਕਣ ਵਾਲੇ ਮਾਤਾ ਜੀ ਨੂੰ ਆਸੇ ਪਾਸੇ ਬਾਹਾਂ ਤੋਂ ਫੜਕੇ ਸਹਾਰਾ ਦਿੰਦੇ ਹੋਏ ਬਾਹਰ ਲੈ ਆਏ। ਕਮਰੇ ਦੇ ਦਰਵਾਜ਼ੇ ਕੋਲ ਆ ਕੇ ਜਦੋਂ ਮਾਤਾ ਜੀ ਨੇ ਬਾਹਰ ਕੁਝ ਨਾ ਦੇਖਿਆ ਤਾਂ ਫਿਰ ਉਨ੍ਹਾਂ ਨੇ ਉਹੀ ਸ਼ਬਦ ਦੁਹਰਾਏ ਕਿ ਉਹ ਦੋਨੋਂ ਝੂਠ ਬੋਲਦੇ ਹਨ।



ਕਮਰੇ ਦੇ ਹਨੇਰੇ ਵਿਚੋਂ ਬਾਹਰ ਨਿਕਲ ਤਾਰਿਆਂ ਦੀ ਲੋਅ ਵਿਚ ਜਦੋਂ ਮਾਤਾ ਜੀ ਨੇ ਸਿੰਘਾਂ ਦੇ ਚੇਹਰਿਆਂ ਉੱਤੇ ਦਗ ਦਗ ਕਰਦਾ ਇਲਾਹੀ ਜਲਾਲ ਦੇਖਿਆ ਤਾਂ ਉਨ੍ਹਾਂ ਨੂੰ ਕੁਝ ਕਹਿਣ ਦਾ ਹੌਸਲਾ ਨਾ ਪਿਆ। ਸਿੰਘਾਂ ਦੇ ਕਹਿਣ ਉੱਤੇ ਉਨ੍ਹਾਂ ਨੇ ਚਾਰ ਕਦਮ ਅੱਗੇ ਪੁੱਟੇ ਤਾਂ ਸੱਜੇ ਪਾਸਿਓਂ ਇਕ ਨੂਰੀ ਚਾਨਣ ਦਾ ਝਲਕਾਰਾ ਪਿਆ। ਕਿਰਨਾਂ ਦੇ ਭੰਡਾਰ ਵੱਲ ਜਾਣ ਲਈ ਜਦ ਉਹ ਉਸੇ ਪਾਸੇ ਮੁੜੇ ਤਾਂ ਸਾਹਮਣੇ ਸੱਚੀ ਮੁਚੀਂ ਨੀਲੇ ਘੋੜੇ ਉੱਤੇ ਸਵਾਰ ਨੂਰਾਨੀ ਨੁਹਾਰ ਵਾਲੇ ਸੋਹਣੇ ਪ੍ਰੀਤਮ ਖੜੇ ਸਨ। ਮਾਤਾ ਜੀ ਦੇ ਪੈਰ ਉਥੇ ਹੀ ਜੰਮ ਗਏ, ਨਜ਼ਰਾਂ ਗੁਰੂ ਸਾਹਿਬ ਉੱਤੇ ਜੰਮ ਗਈਆਂ, ਜ਼ੁਬਾਨ ਸੂਤੀ ਗਈ। ਕਹਿਣ ਨੂੰ ਕੋਈ ਸ਼ਬਦ ਨਾ ਮਿਲੇ, ਖ਼ੁਸ਼ੀਆਂ ਨਾਲ ਮਨ ਉਛਲ ਉਛਲ ਪਏ। ਚਾਓ ਅਤੇ ਅਮਾਓ ਦੇ ਹੜ੍ਹ ਐਸੇ ਆਏ ਕਿ ਸਾਰੀ ਹੋਸ਼ ਰੁੜ੍ਹਾ ਕੇ ਲੈ ਗਏ। ਕੁਝ ਪਲ ਇਸੇ ਤਰ੍ਹਾਂ ਹੀ ਡੌਰੇ ਭੌਰੇ ਹੋ ਕੇ ਦੇਖਣ ਪਿਛੋਂ ਮਨ ਟਿਕਾਓ ਵਿਚ ਆਇਆ ਤਾਂ ਭਾਗਾਂ ਦੇ ਸਤਾਰੇ ਚਮਕਣ ਦਾ ਅਹਿਸਾਸ ਹੋਇਆ। ਫਿਰ ਕੌਤਕੀ ਸਤਿਗੁਰਾਂ ਉੱਤੇ ਸ਼ੰਕਾ ਉਤਪੰਨ ਹੋ ਗਿਆ ਕਿ ਜੋ ਸ਼ਕਲ ਫੋਟੋ ਉੱਤੇ ਹੈ, ਉਸ ਨਾਲੋਂ ਤਾਂ ਫ਼ਰਕ ਹੈ, ਇਹ ਤਾਂ ਬਹੁਤ ਜ਼ਿਆਦਾ ਸੋਹਣੇ ਹਨ। ਅਚਨਚੇਤ ਐਨੀ ਵੱਡੀ ਮੇਹਰ ਹੋ ਜਾਣੀ...ਮਾਤਾ ਜੀ ਨੂੰ ਯਕੀਨ ਨਹੀਂ ਸੀ ਆ ਰਿਹਾ। ਉਨ੍ਹਾਂ ਆਪਣੇ ਆਪ ਕੋਲੋਂ ਪੁੱਛਿਆ, "ਕੀ ਇਹ ਉਹੀ ਨੂਰੀ ਚਿਹਰਾ ਹੈ ਜਿਸ ਨੂੰ ਦੇਖਣ

ਲਈ ਅੱਜ ਤਕ ਅੱਖੀਆਂ ਤਰਸਦੀਆਂ ਰਹੀਆਂ? ਕਿਤੇ ਭੁੱਲ ਕੇ ਕਿਸੇ ਹੋਰ ਨੂੰ ਹੀ ਆਪਣਾ ਪ੍ਰੀਤਮ ਨਾ ਕਹਿ ਬੈਠੇ।" ਜਨਮਾਂ ਜਨਮਾਂਤਰਾਂ ਦੇ ਪਿਆਰ ਨੂੰ ਪਛਾਨਣ ਲਈ ਮਨ ਡੋਲ ਰਿਹਾ ਸੀ ਕਿ ਮਾਤਾ ਜੀ ਦੇ ਮੂੰਹ ਉੱਤੇ ਚਾਨਣ ਦਾ ਚਮਾਰਾ ਬਿਜਲੀ ਵਾਂਗੂ ਪਿਆ ਜਿਸ ਨਾਲ ਸਾਰੇ ਸ਼ੰਕੇ ਦੂਰ ਹੋ ਗਏ। ਬਿਮਾਰੀ ਦੀ ਕਮਜ਼ੋਰੀ ਕਿਧਰੇ ਉੱਡ ਗਈ। ਜੋਸ਼ ਵਿਚ ਆ ਕੇ ਝਟਕਾ ਦੇ ਕੇ ਉਨ੍ਹਾਂ ਸਿੰਘਾਂ ਕੋਲੋਂ ਬਾਹਾਂ ਛੁਡਾ ਲਈਆਂ ਤੇ ਗੁਰੂ ਚਰਨਾਂ ਵਿਚ ਢਹਿ ਪੈਣ ਲਈ ਹਵਾ ਵਾਂਗੂੰ ਦੌੜੇ। ਜਾਂਦਿਆਂ ਹੀ ਉਨ੍ਹਾਂ ਰਕਾਬ ਵਿਚ ਟਿਕੇ ਚਰਨਾਂ ਕੰਵਲਾਂ ਨੂੰ ਰਾਕਾਬ ਸਮੇਤ ਦੋਨਾਂ ਹੱਥਾਂ ਨਾਲ ਫੜਕੇ ਉਪਰ ਆਪਣਾ ਸੀਸ ਰੱਖ ਦਿੱਤਾ। ਚਰਨਾਂ ਦੀ ਛੋਹ ਰਾਹੀਂ ਗੁਰਸੰਗਮ ਦੀਆਂ ਅਨੰਦਮਈ ਲਹਿਰਾਂ ਸਾਰੇ ਸਰੀਰ ਵਿਚ ਦੌੜ ਗਈਆਂ। ਆਨੰਦ ਹੁਲਾਰਿਆਂ ਦੀ ਲਪੇਟ ਵਿਚ ਐਸੇ ਜਕੜੇ ਗਏ ਕਿ ਅੱਖੀਆਂ ਮੁੰਦ ਗਈਆਂ। ਸੁੱਧ ਬੁੱਧ ਵਿਸਰ ਗਈ। ਖ਼ੁਸ਼ੀ ਦੇ ਹੰਝੂ ਮੋਤੀ ਬਣ ਕੇ ਸਤਿਗੁਰਾਂ ਦੇ ਚਰਨਾਂ ਉੱਤੇ ਕਿਰ ਕਿਰ ਸੱਜਣ ਲੱਗੇ। ਏਨੀ ਵੀ ਹਿੰਮਤ ਨਾ ਰਹੀ ਕਿ ਪਿਆਰੇ ਸਤਿਗੁਰੂ ਦੇ ਦਰਸ਼ਨ ਕਰਨ ਲਈ ਮੂੰਹ ਉਪਰ ਚੁੱਕ ਕੇ ਅੱਖੀਆਂ ਖੋਹਲ ਲਵੇ। ਦੋਨਾਂ ਹੱਥਾਂ ਵਿਚ ਚਰਨ ਫੜ ਸੀਸ ਨਾਲ ਲਗਾਈ ਪੱਥਰ ਦੀ ਮੂਰਤੀ ਬਣੀ ਖੜੇ ਰਹੇ। ਸਾਰੀਆਂ ਖ਼ੁਸ਼ੀਆਂ ਸਿਮਟ ਕੇ ਇਕੱਠੀਆਂ ਹੋਈਆਂ ਅਤੇ ਉਨ੍ਹਾਂ ਦੇ ਅੰਦਰ ਧੱਸ ਗਈਆਂ।

ਤਦ ਘੋੜੇ ਉੱਤੇ ਸਵਾਰ ਸਤਿਗੁਰਾਂ ਨੇ ਝੁਕ ਕੇ ਆਪਣੇ ਹੱਥਾਂ ਨਾਲ ਮਾਤਾ ਜੀ ਦਾ ਸਿਰ ਉਪਰ ਚੁਕਿਆ। ਮੇਹਰ ਭਰੇ ਹੱਥਾਂ ਦੀ ਛੋਹ ਨਾਲ ਮਾਤਾ ਜੀ ਦੇ ਸਿਰ ਤੋਂ ਪੈਰਾਂ ਤਕ ਰਸ ਰੰਗ ਦੀਆਂ ਝਰਨਾਟਾਂ ਛਿੜ ਪਈਆਂ। ਨੈਣ ਖੋਹਲੇ ਤਾਂ ਸਾਹਮਣੇ ਗੁਲਾਬੀ ਤੇਜ ਦੀਆਂ ਮਿਠੀਆਂ ਚਮਕਾਂ ਮਾਰਦੇ ਚੇਹਰੇ ਦੇ ਦਰਸ਼ਨ...ਨੈਣ ਫਿਰ ਮੁੰਦ ਗਏ। ਮੂੰਹੋਂ ਸ਼ੁਕਰ! ਸ਼ੁਕਰ!! ਨਿਕਲਿਆ। ਦੁਬਾਰਾ ਨੈਣ ਖੋਹਲੇ ਤਾਂ ਸਾਹਿਬਾਂ ਦੇ ਜਲਾਲ ਭਰੇ ਮੁੱਖ ਦੀ ਮਿਠੀ ਮਿਠੀ ਮੁਸਕਾਨ ਵਿਚੋਂ ਮਸਤੀ ਦੇ ਬੁੱਲੇ ਉਡਦੇ ਉਡਦੇ ਆਏ ਅਤੇ ਮਾਤਾ ਜੀ ਦੇ ਸਿਰ ਉਤੇ ਮਦਹੋਸ਼ੀ ਦੀ ਧੂੜ ਪਾ ਗਏ। ਆਨੰਦ ਵਿਚ ਗੜੂੰਦ ਹੋਏ ਮਾਤਾ ਜੀ ਦੋਨੋਂ ਹੱਥ ਜੋੜੀ ਸਤਿਗੁਰੂ ਜੀ ਦੇ ਸਾਹਮਣੇ ਪ੍ਰੇਮ ਮੂਰਤੀ ਬਣੇ ਹੋਏ ਕਹਿੰਦੇ, 'ਮਹਾਰਾਜ ਤੁਸੀਂ ਆ ਗਏ। ਧੰਨ ਭਾਗ! ਬੜੀ ਕ੍ਰਿਪਾ ਕੀਤੀ!' ਖਿੜਕਦੀ ਹੋਈ ਆਵਾਜ਼ ਵਿਚੋਂ ਮਸੀਂ ਏਨੀ ਗੱਲ ਹੀ ਨਿਕਲੀ। ਗੁਰੂ ਜੀ ਨੇ ਮੁਸਕਰਾ ਕੇ ਕਿਹਾ, "ਤੁਸੀਂ ਆ ਕਿਉਂ ਨਹੀਂ ਸੀ ਰਹੇ! ਸਾਹਮਣੇ ਖੜੇ ਕੀ ਸੋਚ ਰਹੇ ਸੀ?" ਤਦ ਮਾਤਾ ਜੀ ਨੂੰ ਖਿਆਲ ਆਇਆ ਕਿ ਉਹ ਕਿਸ ਤਰ੍ਹਾਂ ਸ਼ੰਕੇ ਦਾ ਸ਼ਿਕਾਰ ਹੋ ਕੇ ਗੁਰੂ ਜੀ ਨੂੰ ਪਛਾਨਣ ਲਈ ਦੁਬਿਧਾ ਵਿਚ ਫਸੇ ਹੋਏ ਸੀ, ਮਾਤਾ ਜੀ ਨੇ ਸੀਸ ਨਿਵਾ ਕੇ ਕਿਹਾ, "ਮਹਾਰਾਜ! ਮੈਂ ਸੋਚ ਰਹੀ ਸੀ ਕਿ ਕੀ ਇਹੋ ਹੀ ਮੇਰਾ ਕਲਗੀਆਂ ਵਾਲਾ ਹੈ? ਇਸ ਦੇ ਸੀਸ ਉਤੇ ਕਲਗੀ ਤੇ ਹੈ ਹੀ ਨਹੀਂ? ਅਤੇ ਨਾ ਹੀ ਇਸ ਕੋਲ ਬਾਜ ਹੈ। ਮੈਂ ਇਹੋ ਹੀ ਸੋਚ ਰਹੀ ਸੀ ਕਿ ਤੁਸੀਂ ਮੇਰੇ ਮੂੰਹ ਉਤੇ ਚਾਨਣ ਦਾ ਚਮਕਾਰਾ ਪਾ ਕੇ ਆਪਣੇ ਵਲ ਖਿੱਚ ਲਿਆ। ਮਹਾਰਾਜ...ਤੁਸੀਂ ਗਰੀਬ ਨਿਵਾਜ ਹੋ। ਤੁਸੀਂ ਕਿਸ ਤਰ੍ਹਾਂ ਮੇਰੇ ਗਰੀਬਣੀ ਦੇ ਭਾਗ ਜਗਾਉਣ ਆ

ਗਏ ਹੋ?"...ਗੁਰੂ ਜੀ ਨੇ ਮਾਤਾ ਜੀ ਨੂੰ ਨੀਂਹ-ਪੱਥਰ ਰਖਣ ਦੀ ਚਿਤਾਵਨੀ ਦਿੱਤੀ ਅਤੇ ਕਿਹਾ ਕਿ ਠੀਕ ਅੱਠ ਦਿਨ ਮਗਰੋਂ ਉਨ੍ਹਾਂ ਨੂੰ ਇਕ ਇਸ਼ਤਿਹਾਰ ਮਿਲੇਗਾ। ਉਸ ਇਸ਼ਤਿਹਾਰ ਦੇ ਪ੍ਰੋਗਰਾਮ ਅਨੁਸਾਰ ਉਹ ਸੰਗਤ ਨਾਲ ਮਿਲ ਕੇ ਹੇਮਕੁੰਟ ਸਾਹਿਬ ਪਹੁੰਚ ਜਾਣ। ਤਦ ਗੁਰੂ ਜੀ ਨੇ ਜਾਣ ਦੀ ਇੱਛਾ ਪ੍ਰਗਟ ਕੀਤੀ। ਜਾਣ ਦਾ ਨਾਂ ਸੁਣਕੇ ਮਾਤਾ ਜੀ ਨੂੰ ਡੋਬੂ ਪਿਆ। ਐਨੇ ਪਿਆਰੇ ਪ੍ਰੀਤਮ ਜੀ ਦਾ ਵਿਛੋੜਾ...। ਐਨੀਆਂ ਮਿਹਰਾਂ ਦੀ ਪਰਾਪਤੀ ਪਿੱਛੋਂ ਉਸ ਦੇ ਚਲੇ ਜਾਣ ਦਾ ਨਾਮ ਸੁਣ ਕੇ ਹੌਲ ਪਿਆ। ਸੁੱਤੇ ਹੋਏ ਭਾਗ ਜਗਾਉਣ ਵਾਲੇ ਕੌਤਕੀ ਸਤਿਗੁਰੂ ਜੀ ਦੇ ਘੋੜੇ ਦੀਆਂ ਵਾਗਾਂ ਫੜੀ ਮਾਤਾ ਜੀ ਅੱਗੇ ਅੱਗੇ ਤੁਰ ਪਏ ਅਤੇ ਘੋੜਾ ਪਿੱਛੇ ਪਿੱਛੇ ਤੁਰ ਪਿਆ। ਦੋਨੋਂ ਸਿੰਘ ਵੀ ਨਾਲ ਨਾਲ ਤੁਰ ਪਏ। ਘਰ ਦਾ ਵੱਡਾ ਗੇਟ (ਟਰੱਕਾਂ ਗੱਡੀਆਂ ਦੇ ਮਾਲਕ ਹੋਣ ਕਰਕੇ, ਟਰੱਕ ਲੰਘਾਉਣ ਲਈ ਗੇਟ ਬਹੁਤ ਵੱਡਾ ਬਣਾਇਆ ਹੋਇਆ ਸੀ। ਜੋ ਰਾਤੀਂ ਬੰਦ ਕਰਕੇ ਤਾਲਾ ਲਗਾ ਕੇ ਸੁੱਤੇ ਸੀ ਹੁਣ ਚੌੜ ਚਪੱਟ ਖੁੱਲ੍ਹਾ ਪਿਆ ਸੀ...ਗੇਟ ਟੱਪ ਕੇ ਮਾਤਾ ਜੀ ਸੜਕ ਵੱਲ ਹੋ ਗਏ। ਤਦ ਘੋੜਾ ਆਪਣੇ ਆਪ ਰੁਕ ਗਿਆ। ਗੁਰੂ ਜੀ ਨੇ ਝੁਕ ਕੇ ਲਗਾਮਾਂ ਫੜ ਲਈਆਂ ਅਤੇ ਬੜੇ ਆਦਰ ਸਤਿਕਾਰ ਨਾਲ ਫਤਹਿ ਬੁਲਾਈ। ਫਤਹਿ ਬੁਲਾਂਦਿਆਂ ਹੀ ਮਾਤਾ ਜੀ ਦਾ ਗੱਚ ਭਰ ਗਿਆ। ਬਿਰਹੋਂ ਬਾਣਾਂ ਦੇ ਸੱਲ ਪੈਣੇ ਸ਼ੁਰੂ ਹੋ ਗਏ। ਘੋੜੇ ਦੀ ਕਾਠੀ ਦੀਆਂ ਰਕਾਬਾਂ ਨੂੰ ਫੜ ਕੇ ਦੋਨੋਂ ਸਿੰਘ ਆਸ ਪਾਸ ਲਟਕਣ ਲਈ ਤਿਆਰ ਹੋ ਗਏ। ਘੋੜੇ ਨੇ ਚਾਰੇ ਪੈਰ ਉਪਰ ਚੁੱਕੇ ਤੇ ਉੱਚਾ ਉੱਠਣ ਲੱਗਿਆ ਅਤੇ ਪਲ ਦੋ ਪਲ ਵਿਚ ਹੀ ਮਾਤਾ ਜੀ ਦੇ ਸਿਰ ਤੋਂ ਉਪਰ ਉੱਡ ਗਿਆ। ਹੌਲੀ ਹੌਲੀ ਉਪਰ ਉੱਡਦਾ ਗਿਆ ਹੋਰ ਉੱਪਰ ਉੱਡਦਾ ਗਿਆ, ਬਹੁਤ ਉਪਰ ਜਾ ਕੇ ਹੇਮਕੁੰਟ ਵੱਲ ਉੱਡਣਾ ਸ਼ੁਰੂ ਹੋ ਗਿਆ। ਗੁਰੂ ਜੀ ਘੋੜੇ ਉਪਰ ਸਵਾਰ, ਆਲੇ ਦੁਆਲੇ ਰਕਾਬਾਂ ਫੜੀ ਲਟਕਦੇ ਹੋਏ ਦੋਨੋਂ ਸਿੰਘ ਉਡੇ ਜਾ ਰਹੇ ਸਨ -ਅਜੀਬ ਨਜ਼ਾਰਾ ਸੀ...ਮਾਤਾ ਜੀ ਦੀਆਂ ਨਜ਼ਰਾਂ ਇਸੇ ਨਜ਼ਾਰੇ ਉੱਤੇ ਟਿਕੀਆਂ ਰਹੀਆਂ ਜੋ ਪਹਿਲਾਂ ਤਾਂ ਸਾਫ਼ ਸਾਫ਼ ਦਿਖਾਈ ਦੇ ਰਿਹਾ ਸੀ ਫਿਰ ਥੋੜ੍ਹਾ ਥੋੜ੍ਹਾ ਦਿਖਾਈ ਦੇਣ ਲੱਗਾ ਅਤੇ ਦੇਖਦੇ ਦੇਖਦੇ ਹੀ ਉਹ ਨੂਰ ਦਾ ਇਕ ਫੰਬਾ ਉੱਡਿਆ ਜਾ ਰਿਹਾ ਦਿਖਾਈ ਦੇਣ ਲੱਗਾ ਅਤੇ ਅਖ਼ੀਰ ਮਿੱਠੀਆਂ ਰਿਸ਼ਮਾਂ ਨਾਲ ਭਰਿਆ ਹੋਇਆ ਇਕ ਤਾਰਾ ਦਿਖਾਈ ਦੇਣ ਲੱਗਾ ਤੇ ਫਿਰ ਤਾਰਾ ਵੀ ਅੱਖੀਓਂ ਓਹਲੇ ਹੋ ਗਿਆ। ਤਦ ਮਾਤਾ ਜੀ ਦੀਆਂ ਅੱਖੀਆਂ ਨੇ ਵਰ੍ਹਨਾ ਸ਼ੁਰੂ ਕਰ ਦਿੱਤਾ। ਰੋਣਾ ਠਲਿਆ ਹੀ ਨਾ ਜਾਵੇ। ਨੂਰੀ ਪ੍ਰੀਤਮ ਦੇ ਵਿਛੋੜੇ ਵਿਚ ਹਾਲੋਂ ਬੇਹਾਲ ਹੋਏ ਮਾਤਾ ਜੀ ਬੇਹੋਸ਼ ਹੋ ਕੇ ਡਿੱਗ ਪਏ।

('ਸ੍ਰੀ ਹੇਮਕੁੰਟ ਸਾਹਿਬ : ਅਲੌਕਿਕ ਝਲਕਾਂ', ਸੁਸ਼ੀਲ ਕੌਰ)

# ਅਕੋੜੇ ਵਾਲੀ ਮਾਈ ਅਤੇ ਸੰਤ ਪਦਵੀ ਦਾ ਨਿਰਣਾ

ਜਿਵੇਂ ਅੱਜ ਕਲ੍ਹ ਦੁਰਾਹਾ ਨਹਿਰ ਤੇ ਇੰਜੀਨੀਅਰ ਯੂਨਿਟ ਦੀ ਟਰੇਨਿੰਗ ਹੁੰਦੀ ਹੈ ਉਵੇਂ ਹੀ ਪਾਕਿਸਤਾਨ ਬਣਨ ਤੋਂ ਪਹਿਲਾਂ ਅਕੋੜੇ ਪਿੰਡ ਕੋਲ ਕਾਬੁਲ ਦਰਿਆ ਤੇ ਪੁਲ ਵਗੈਰਾ ਬਨਾਉਣ ਦੀ ਟਰੇਨਿੰਗ ਹੁੰਦੀ ਸੀ। ਲੇਖਕ ਨੂੰ ਅਜਿਹੀ ਟਰੇਨਿੰਗ ਚਾਰ-ਪੰਜ ਵਾਰ ਦੁਹਰਾਉਣ ਦਾ ਸੁਭਾਗ ਸਮਾਂ ਅਕੋੜੇ ਹੀ ਪਰਾਪਤ ਹੋਇਆ। ਇਸ ਅਸਥਾਨ ਤੋਂ ਅਕੋੜਾ ਡੇਢ-ਦੋ ਮੀਲ ਦੀ ਵਿੱਥ ਤੇ ਸੀ। ਕੰਮ ਕਰਨ ਪਿਛੋਂ, ਰਾਤ ਦੀ ਹਾਜ਼ਰੀ ਉਪਰੰਤ ਸਮੇਂ ਦੀ ਵਿਹਲ ਮਿਲਣ ਤੇ ਹੌਲਦਾਰ ਮੇਜਰ ਜੁਗਿੰਦਰ ਸਿੰਘ ਜੀ ਦੇ ਨਾਲ ਦਾਸ ਮਾਤਾ ਜੀ ਦੀ ਸੰਗਤ ਦਾ ਲਾਭ ਉਠਾਉਂਦਾ। ਟਰੇਨਿੰਗ ਦਾ ਸਮਾਂ ਸਾਲ ਵਿਚ ਦੋ ਕੁ ਮਹੀਨੇ ਹੁੰਦਾ ਸੀ।

ਉਂਜ ਤਾਂ ਮਾਈ ਦਾ ਹਾਲ ਲਿਖਣ ਲਈ ਇਕ ਵੱਖਰੀ ਪੁਸਤਕ ਦੀ ਲੋੜ ਹੈ ਪਰ ਇਥੇ ਪਾਠਕਾਂ ਦੀ ਦਿਲਚਸਪੀ ਲਈ ਕੁਝ ਨਜ਼ਾਰੇ ਪੇਸ਼ ਹਨ: ਇਹ ਮਾਈ ਉਂਜ ਤਾਂ ਪੁੱਤ ਪੋਤਿਆਂ ਵਾਲੀ ਸੀ ਪਰ ਵੱਖਰੇ ਮਕਾਨ ਵਿਚ ਉਤਲੀ ਮੰਜ਼ਲ ਤੇ ਰਹਿੰਦੀ ਸੀ। ਹਰ ਵੇਲੇ ਸਮਾਧੀ ਵੀ ਘਰ ਵਿਚ ਰੱਖੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੇ ਕਮਰੇ ਵਿਚ ਲਾਉਂਦੀ। ਹਰ ਸਮੇਂ ਉੱਠਦੀ ਬਹਿੰਦੀ ਵੀ ਵਾਹਿਗੁਰੂ ਨੂੰ ਚਿਤਵਦੀ ਰਹਿੰਦੀ। ਉਹ ਕਦੇ ਵੀ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਅੱਗੇ ਪ੍ਰਸਾਦਿ ਤੋਂ ਬਿਨਾਂ ਰੁਪਏ ਪੈਸੇ ਚੜ੍ਹਾਉਣ ਨਾ ਦਿੰਦੀ, ਪਰ ਹੈਰਾਨੀ ਦੀ ਗੱਲ ਇਹ ਸੀ ਕਿ ਲੋੜ ਪੈਣ ਤੇ ਪਤਾ ਨਹੀਂ ਕਿਥੋਂ ਚਾਂਦੀ ਦੇ ਰੁਪਏ ਲੈ ਆਉਂਦੀ। ਕਈ ਪਠਾਣ ਮਾਈ ਦਾ ਰਾਤ ਨੂੰ ਪਿੱਛਾ ਵੀ ਕਰਦੇ ਕਿ ਇਹ ਪੈਸਾ ਕਿਵੇਂ ਤੇ ਕਿਥੋਂ ਲਿਆਉਂਦੀ ਹੈ। ਪਰ ਇਹ ਭੇਦ ਕਿਸੇ ਨੂੰ ਪਤਾ ਨਾ ਲੱਗਾ।



ਮਾਈ ਮੈਨੂੰ ਪਿਆਰ ਨਾਲ 'ਪੁੱਤ' ਕਹਿ ਕੇ ਸੱਦਦੀ ਸੀ ਤੇ ਮੈਂ ਵੀ ਨਿਝੱਕ ਉਸ ਨੂੰ ਮਾਂ ਸਮਝ ਕੇ ਉਸ ਕੋਲ ਬੈਠ ਜਾਂਦਾ ਸੀ।

ਮੈਂ ਸੱਤ ਕੁ ਸਾਲ ਦਾ ਸੀ ਜਦੋਂ ਮੇਰੀ ਮਾਂ ਰੱਬ ਨੂੰ ਪਿਆਰੀ ਹੋ ਗਈ। ਮੈਨੂੰ ਮਾਂ ਦੀਆਂ ਲੋਰੀਆਂ ਅਸੀਸਾਂ ਨਹੀਂ ਭੁੱਲਦੀਆਂ ਸਨ। ਮੈਂ ਚਾਹੁੰਦਾ ਸਾਂ ਕਿ ਮੇਰੀ ਮਾਂ ਕਿਵੇਂ ਆ ਕੇ ਪਿਆਰ ਦੇਵੇ, ਮੈਂ ਮਾਂ ਦੇ ਪਿਆਰ ਦੀ ਭੁੱਖ ਅੰਦਰੋਂ ਮਹਿਸੂਸ ਕਰਦਾ ਸੀ। ਰੱਬ ਦੀ ਕਰਨੀ ਭਾਵੇਂ ਉਸ ਸ਼ਕਲ ਵਿਚ ਉਹ ਮਾਂ ਨਹੀਂ ਮਿਲੀ, ਪਰ ਅੱਜ ਉਹ ਅਕੋੜੇ ਵਾਲੀ ਮਾਈ ਦੇ ਰੂਪ ਵਿਚ ਮੈਨੂੰ ਪ੍ਰਤੱਖ ਦਿਸਣ ਲੱਗ ਪਈ। ਇਸੇ ਲਈ ਜਦੋਂ ਮੈਨੂੰ ਪੁੱਤ ਕਹਿ ਕੇ ਬੁਲਾਉਂਦੀ, ਮੇਰਾ ਅੰਦਰ ਬਾਗੋ ਬਾਗ ਹੋ ਜਾਂਦਾ।

੧. ਇਕ ਦਿਨ ਐਤਵਾਰ ਨੂੰ ਲੇਖਕ ਸਮੇਤ ਵੀਹ-ਪੰਝੀ ਜਵਾਨ ਮਾਈ ਦੇ ਦਰਸ਼ਨਾਂ ਨੂੰ ਅਕੋੜੇ ਆਏ ਤੇ ਸ਼ਰਧਾ ਅਨੁਸਾਰ ਕੀਤੇ ਇਕੱਠੇ ਪੈਸਿਆਂ ਦਾ ਪ੍ਰਸਾਦਿ ਲਿਆ ਤੇ ਬਿਨਾਂ ਦੱਸਿਆਂ ਮਾਈ ਦੀ ਪਰੀਖਿਆ ਲੈਣ ਲਈ ਨਾਇਕ ਗੁਰਚਰਨ ਸਿੰਘ ਨੇ 'ਅਧਿਐਨੀ' (ਦੋ ਪੈਸੇ) ਵੀ ਇਸ ਪ੍ਰਸ਼ਾਦਿ ਵਿਚ ਰੱਖ ਦਿੱਤੀ। ਸੰਗਤ ਦੇ ਪੁੱਜਣ ਤੇ ਮਾਈ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦਾ ਪਾਠ ਕਰ ਰਹੀ ਸੀ ਤੇ ਪ੍ਰਸ਼ਾਦਿ ਲੇਖਕ ਨੇ ਭਾਈ ਵੀਰ ਸਿੰਘ ਦੇ ਸਿਰੋਂ ਉਤਰਵਾ 'ਸ੍ਰੀ ਗੁਰੂ ਗ੍ਰੰਥ ਸਾਹਿਬ' ਅੱਗੇ

ਭੇਟਾ ਕਰ ਦਿੱਤਾ। ਮਾਈ ਨੇ ਝੱਟ ਪਾਠ ਦੀ ਸਮਾਪਤੀ ਕਰ ਉਸ ਪ੍ਰਸ਼ਾਦਿ ਵਿਚੋਂ 'ਅਧਿਐਨੀ' ਕੱਢ ਕਿਨਾਰੇ ਤੇ ਬੈਠੇ ਨਾਇਕ ਗੁਰਚਰਨ ਸਿੰਘ ਨੂੰ ਫੜਾਉਂਦਿਆਂ ਕਿਹਾ, 'ਭਾਈ ਸਾਧਾਂ ਸੰਤਾਂ ਦਾ ਇਮਤਿਹਾਨ ਨਹੀਂ ਲਈਦਾ।' ਸਾਰੀ ਸੰਗਤ ਹੈਰਾਨ ਸੀ ਤੇ ਗੁਰਚਰਨ ਸਿੰਘ ਵੀ ਪਛਤਾ ਰਿਹਾ ਸੀ।

੨. ਇਕ ਦਿਨ ਰਾਤ ਸਮੇਂ ਹੌਲਦਾਰ ਮੇਜਰ ਜੁਗਿੰਦਰ ਸਿੰਘ, ਦਰਬਾਰਾ ਸਿੰਘ ਤੇ ਲੇਖਕ ਜਦੋਂ ਮਾਈ ਪਾਸ ਪਹੁੰਚੇ ਤਾਂ ਮਾਈ ਜੀ ਦੀ ਲਿਵ ਲੱਗੀ ਵੇਖ ਚੁਪ ਚਾਪ ਜਾ ਬੈਠੇ ਤੇ ਲੱਗੇ 'ਗੱਲਾਂ' ਸੁਣਨ। ਮਾਈ ਜੀ ਇਉਂ ਗੱਲਾਂ ਕਰ ਰਹੇ ਸਨ ਜਿਵੇਂ ਦੋ ਜਣੇ ਰਲ ਬੈਠੇ ਗੱਲਾਂ ਕਰਦੇ ਹੋਣ ਅਤੇ ਆਖ ਰਹੇ ਸਨ। ਭਾਵ ਮਾਤਾ ਜੀ ਕਹਿ ਰਹੀ ਸੀ 'ਹੁਣ ਆਪ ਜੀ ਨੂੰ ਇਸ ਗੁਫ਼ਾ ਵਿਚ ਬੰਦਗੀ ਕਰਦਿਆਂ ਤੇ ਪਰਮੇਸ਼ਰ ਜੀ ਨਾਲ ਜੁੜਿਆਂ ਬੜਾ ਚਿਰ ਹੋ ਗਿਆ ਹੈ', ਇਹ ਆਖ ਚੁੱਪ ਹੋ ਗਏ ਤੇ ਫਿਰ ਥੋੜ੍ਹਾ ਚਿਰ ਰੁਕ ਕੇ ਬੋਲੇ 'ਹੁਣ ਆਪ ਜੀ ਨੂੰ ਗੁਫ਼ਾ ਵਿਚੋਂ ਨਿਕਲ ਕੇ ਰੱਬ ਦੇ ਘਰ ਦਾ ਪ੍ਰਚਾਰ ਕਰਨਾ ਚਾਹੀਦਾ ਹੈ।' ਅਸੀਂ ਤਿੰਨੇ ਜਣੇ ਹੈਰਾਨ ਸਾਂ ਕਿ ਮਾਈ ਕਿਸ ਨਾਲ ਗੱਲਾਂ ਕਰ ਰਹੀ ਸੀ। ਮਾਈ ਜੀ ਦੀ ਸਮਾਧੀ ਖੁੱਲ੍ਹਣ ਉਪਰੰਤ ਉਸ ਨੇ ਸਾਨੂੰ ਪਠਾਣਾਂ ਦਾ ਮੁਲਕ ਹੋਣ ਕਾਰਨ ਰਾਤ ਨੂੰ ਆਉਣ ਤੋਂ ਵਰਜਿਆ। ਫਿਰ ਲੇਖਕ ਨੇ ਮਾਈ ਤੋਂ ਪੁੱਛਿਆ ਕਿ ਮਾਤਾ ਜੀ ਕਿਸ ਨਾਲ ਗੱਲਾਂ ਕਰ ਰਹੇ ਸੀ? ਮਾਈ ਜੀ ਨੇ ਟਾਲਣ ਤੇ ਦਾਸ ਨੇ ਖਹਿੜ ਪੈ ਕੇ ਮਾਈ ਤੋਂ ਪੁੱਛਿਆ ਤਾਂ ਮਾਈ ਨੇ ਜਵਾਬ ਵਿਚ ਕਿਹਾ ਕਿ ਅਫ਼ਰੀਕਾ ਵਿਚ ਇਕ ਰੱਬ ਦਾ ਪਿਆਰਾ ਗੁਫ਼ਾ ਵਿਚ ਬੈਠਾ ਬਾਰਾਂ ਸਾਲਾਂ ਤੋਂ ਤਪੱਸਿਆ ਕਰ ਰਿਹਾ ਹੈ। ਸਾਡੀ ਉਹਨਾਂ ਨਾਲ ਸੁਰਤ ਜੁੜੀ ਹੋਈ ਸੀ। ਅਸੀਂ ਉਹਨਾਂ ਨੂੰ ਬਾਹਰ ਆ ਕੇ ਭੁੱਲੇ ਭਟਕਿਆਂ ਨੂੰ ਰਾਹ ਪਾਉਣ ਦੀ ਬੇਨਤੀ ਕਰ ਰਹੇ ਸੀ। ਮੈਂ ਆਖਿਆ, 'ਨਹੀਂ ਮਾਤਾ ਜੀ, ਤੁਸੀਂ ਤਾਂ ਬੁੜ ਬੜਾਉਂਦਿਆਂ ਬੋਲ ਰਹੇ ਸੀ ਤਾਂ ਉਹਨਾਂ ਆਖਿਆ, 'ਨਹੀਂ ਪੁੱਤਰ! ਮੈਂ ਉਸ ਰੱਬ ਦੇ ਪਿਆਰੇ ਨਾਲ ਗੱਲਾਂ ਕਰ ਰਹੀ ਸੀ।'

੩. ਇਸੇ ਤਰ੍ਹਾਂ ਇਕ ਦਿਨ ਯੂਨਿਟ ਦੇ ਵੱਡੇ ਖਾਣੇ ਪਿੱਛੋਂ ਪੇਟ ਬਹੁਤ ਭਰ ਗਿਆ ਸੀ। ਦਾਸ ਆਪਣੇ ਪੁਰਾਣੇ ਸਾਥੀ ਨਾਲ ਮਾਈ ਪਾਸ ਰਾਤ ਸਾਢੇ ਦਸ ਕੁ ਵਜੇ ਪਹੁੰਚ ਗਿਆ। ਉਧਰ ਮਾਈ ਮੋਟੀਆਂ ਮੋਟੀਆਂ ਰੋਟੀਆਂ ਪਕਾ ਰਹੀ ਸੀ ਤਾਂ ਸਾਡੇ ਦੋਹਾਂ ਦੇ ਰਸੋਈ ਵਿਚ ਪਹੁੰਚਣ ਤੇ ਮਾਈ ਨੇ ਕਿਹਾ ਕਿ ਚੰਗਾ ਕੀਤਾ ਜੁ ਪਹੁੰਚ ਗਏ ਕਿਉਂ ਜੁ ਉਹ ਸਾਨੂੰ ਰੋਟੀਆਂ ਖੁਆਉਣ ਲਈ ਹੁਣੇ ਯਾਦ ਹੀ ਕਰ ਰਹੀ ਸੀ।

ਇਹ ਵਾਕ ਸੁਣ ਕੇ ਦਾਸ ਨੇ ਮਾਈ ਜੀ ਨੂੰ ਆਖਿਆ ਕਿ ਅੱਜ ਤਾਂ ਵੱਡਾ ਖਾਣਾ ਹੋਣ ਕਾਰਨ ਇਤਨੇ ਰੱਜ ਗਏ ਹਾਂ ਕਿ ਤੁਰ ਵੀ ਮਸਾਂ ਸਕੇ ਹਾਂ, ਪਰ ਮਾਈ ਨੇ ਬਿਨਾਂ ਸੁਣਿਆਂ ਛਾਬੇ ਵਿਚ ਚਾਰ ਰੋਟੀਆਂ ਦੋ-ਦੋ ਕਰ, ਉੱਤੇ ਗੁਲਗੁਲੇ (ਪਕੌੜੇ) ਰੱਖ ਸਾਡੇ ਅੱਗੇ ਕਰਕੇ ਖਾਣ ਲਈ ਕਿਹਾ। ਪਰ ਖਾਣ ਦੀ ਇੱਛਾ ਨਾ ਹੋਣ ਤੇ ਵੀ ਜਦੋਂ ਅਸੀਂ ਰੋਟੀਆਂ ਖਾਣੀਆਂ ਆਰੰਭੀਆਂ ਤਾਂ ਅਜਿਹਾ ਸੁਆਦ ਆਇਆ ਕਿ

ਉਹ ਦੋ-ਦੋ ਖਾ ਕੇ ਵੀ ਇਕ-ਇਕ ਹੋਰ ਮੰਗ ਲਈ। ਇਥੋਂ ਤਕ ਕਿ ਅਜੇ ਹੋਰ ਵੀ ਖਾਣ ਨੂੰ ਮਨ ਕਰਦਾ ਸੀ ਪਰ ਦੋ ਰੋਟੀਆਂ ਮਾਈ ਲਈ ਛੱਡ ਦੇਣੀਆਂ ਹੀ ਠੀਕ ਸਮਝੀਆਂ।

੪. ਟਰੇਨਿੰਗ ਦੌਰਾਨ ਜਦੋਂ ਇਕ ਵੇਰਾਂ 'ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪੁਰਬ' ਮਨਾਉਣ ਲਈ ਸਾਨੂੰ ਕੰਪਨੀ ਵੱਲੋਂ 'ਅਕੋੜੇ' ਜਾਣ ਤੇ ਰੋਕ ਲਗਾ ਦਿੱਤੀ ਗਈ ਕਿਉਂ ਜੁ ਉਥੇ (ਅਕੋੜੇ) ਹੈਜੇ ਦੀ ਬੀਮਾਰੀ ਫੈਲੀ ਹੋਈ ਸੀ, ਤਾਂ ਅਸੀਂ ਪੁਰਬ ਤੋਂ ਤਿੰਨ ਦਿਨ ਪਹਿਲਾਂ ਮਾਈ ਨੂੰ ਇਸ ਰੋਕ ਬਾਰੇ ਦੱਸਿਆ ਤਾਂ ਉਨ੍ਹਾਂ ਨੇ ਇਸ਼ਾਰੇ ਨਾਲ ਆਖਿਆ, ਇਹ ਬਾਬਾ ਨਾਨਕ ਜੀ ਬੈਠੇ ਹਨ, ਜੇ ਇਨ੍ਹਾਂ ਨੂੰ ਲੋੜ ਹੋਵੇਗੀ ਤਾਂ ਆਪੇ ਆਪਣੇ ਸ਼ਰਧਾਲੂਆਂ ਨੂੰ ਸੱਦ ਲੈਣਗੇ।' ਇਹ ਸੁਣ ਅਸੀਂ ਤਾਂ ਉਥੋਂ ਆ ਗਏ ਪਰ ਰਾਤ ਵੇਲੇ ਸਾਡੇ ਓ. ਸੀ. ਨੂੰ ਸੌਣ ਲੱਗਿਆਂ, ਬਾਬਾ ਨਾਨਕ ਜੀ ਦੀ ਇਕ ਤਸਵੀਰ ਦਿਸੀ ਜੋ ਕਿ ਸਾਨੂੰ ਅਕੋੜੇ ਭੇਜਣ ਲਈ ਆਖ ਰਹੀ ਸੀ।

ਪਰ ਓ. ਸੀ. ਦੇ ਅਣਗੌਲਿਆ ਕਰਨ ਤੇ ਵਾਰ ਵਾਰ ਉਸ ਤਸਵੀਰ ਨੇ ਓ. ਸੀ. ਸਾਹਿਬ ਨੂੰ ਆਖਿਆ ਕਿ ਉਹ ਸਾਨੂੰ ਪਿਛਲੇ ਪਾਸਿਓਂ (ਦਰਿਆ ਵੱਲੋਂ) ਭੇਜ ਦੇਣ ਪਰ ਮਨਾਹੀ ਨਾ ਕਰਨ। ਆਖਿਰ ਓ. ਸੀ. ਨੇ ਸੂਬੇਦਾਰ ਗੁਲਾਬ ਦੀਨ ਨੂੰ ਹੁਕਮ ਕੀਤਾ ਕਿ ਸਿੱਖਾਂ ਦੇ ਬਾਬਾ ਜੀ ਨੇ ਉਸਨੂੰ ਵਾਰ ਵਾਰ ਅਕੋੜੇ ਵਿਖੇ ਸਿੰਘਾਂ ਨੂੰ ਭੇਜਣ ਦੀ ਤਾਕੀਦ ਕੀਤੀ ਹੈ, ਸੋ ਪਿਛਲੇ ਰਸਤਿਓਂ ਇਨ੍ਹਾਂ ਨੂੰ ਜਾਣ ਦਾ ਹੁਕਮ ਦੇ ਦਿਉ, ਪਰ ਆਮ ਰਸਤਿਓਂ ਨਾ ਜਾਣ।



੫. ਇਸੇ ਤਰ੍ਹਾਂ ਜਦੋਂ ਹੌਲਦਾਰ ਜੁਗਿੰਦਰ ਸਿੰਘ ਜੋ ਮੇਰੇ ਨਾਲ ਅਕਸਰ ਇਕੋ ਮੰਗ ਮਨ ਵਿਚ 'ਸਰਦਾਰ ਬਣਨ ਦੀ' ਧਾਰ ਕੇ ਮਾਈ ਪਾਸ ਜਾਇਆ ਕਰਦਾ ਸੀ, ਇਸ ਵਾਰ ਵੀ ਦਾਸ ਨਾਲ ਮਾਈ ਪਾਸ ਗਿਆ। ਭਾਵੇਂ ਉਹ ਪੜ੍ਹਿਆ-ਲਿਖਿਆ ਤਾਂ ਸੀ ਪਰ ਪਰੀਖਿਆ ਵਿਚ ਡਰ ਕਾਰਨ ਫੇਲ੍ਹ ਹੋ ਜਾਂਦਾ ਸੀ। ਉਹ ਇਸ ਵਾਰ ਮਾਈ ਦੇ ਖਹਿੜੇ ਪੈ ਗਿਆ ਤਾਂ ਮਾਈ ਜੀ ਨੇ ਕਿਹਾ ਕਿ ਉਹ ਸਰਦਾਰ ਜ਼ਰੂਰ ਬਣ ਜਾਵੇਗਾ ਪਰ ਠੋਕਰਾਂ ਖਾਣ ਤੋਂ ਬਾਅਦ। ਪਰ ਇਹ ਸਰਦਾਰੀ ਬਹੁਤਾ ਚਿਰ ਨਹੀਂ ਰਹਿਣੀ। ਠੀਕ ਹੋਇਆ ਵੀ ਇਵੇਂ ਹੀ। ਉਹ ਕੁਝ ਚਿਰ ਪਿਛੋਂ ਸਰਦਾਰ ਬਣ ਗਿਆ, ਪਰ ਕੁਝ ਸਮੇਂ ਪਿਛੋਂ ਪਿੰਡ ਛੁੱਟੀ ਜਾਣੇ ਤੇ ਉਥੇ ਹੀ ਸੁਰਗਵਾਸ ਹੋ ਗਿਆ।

ਇਸ ਤਰ੍ਹਾਂ ਦੇ ਕਈ ਮੌਕੇ ਮਾਈ ਜੀ ਦੇ ਅੱਖੀਂ ਦੇਖੇ ਜੋ ਦਾਸ ਨਾਲ ਬੀਤੇ ਹਨ ਜੇ ਬਿਆਨਣਾ ਅਰੰਭੀਏ ਤਾਂ ਪੁਸਤਕ ਦਾ ਵਿਸਤਾਰ ਜਿਆਦਾ ਹੋ ਜਾਵੇਗਾ। ਅੱਜ ਕਲ ਆਮ ਦੇਖਣ ਵਿਚ ਆ ਰਹੇ ਵਰਤਾਰੇ ਨੂੰ ਇਹ ਜਾਨਣਾ ਔਖਾ ਹੋ ਰਿਹਾ ਹੈ ਕਿ ਅਸੀਂ ਕਬੀਰ ਜੀ ਦੇ ਕਾਰਨ ਅਨੁਸਾਰ:-

**ਸੰਤੁ ਮਿਲੈ ਕਿਛੁ ਸੁਨੀਐ ਕਹੀਐ॥**
**ਮਿਲੈ ਅਸੰਤੁ ਮਸਟਿ ਕਰ ਰਹੀਐ॥** (ਕਬੀਰ ਜੀ/੮੭੦)

ਸੰਤ, ਅਸੰਦ ਦਾ ਭੇਦ ਸਮਝਣਾ ਬੜਾ ਔਖਾ ਤੇ ਪੇਚੀਦਾ ਸਵਾਲ ਬਣ ਰਿਹਾ ਹੈ। ਆਓ ਸੰਤ ਦੀ ਮਹਿਮਾ ਦਾ ਉੱਤਰ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਤੋਂ ਲਈਏ:

– ਇਹ ਨਿਸਾਨੀ ਸਾਧ ਕੀ ਜਿਸੁ ਭੇਟਤ ਤਰੀਐ॥ (ਮ. ੫/੨੨੦)

– ਸਾਧ ਕੈ ਸੰਗਿ ਨਹੀਂ ਕੁਛ ਘਾਲ॥
ਦਰਸਨ ਭੇਟਤ ਹੋਤ ਨਿਹਾਲ॥ (ਸੁਖਮਨੀ ਮ. ੫/੨੭੨)

ਸਾਧ ਕੀ ਮਹਿਮਾ ਬੇਦ ਨ ਜਾਨਹਿ॥
ਜੇਤਾ ਸੁਨਹਿ ਤੇਤਾ ਬਖਿਆਨਹਿ॥...
ਸਾਧ ਕੀ ਸੋਭਾ ਸਾਧ ਬਣ ਆਈ॥
ਨਾਨਕ ਸਾਧ ਪ੍ਰਭ ਭੇਦ ਨ ਪਾਈ॥ (ਸੁਖਮਨੀ ਮ. ੫/੨੭੨)

ਇਸ ਤੋਂ ਵੀ ਸੁਖਾਲੇ ਸ਼ਬਦ ਦੁਆਰਾ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਸ੍ਰੀ ਗੁਰੂ ਰਾਮਦਾਸ ਜੀ' ਨੂੰ ਸੰਤ ਕਰਕੇ ਜਾਤਾ ਹੈ ਤੇ ਵਸਲ ਲਈ ਲੋਚਾ ਕੀਤੀ ਕਿ—

ਮੇਰਾ ਮਨੁ ਲੋਚੈ ਗੁਰ ਦਰਸਨੁ ਤਾਈ॥
ਬਿਲਪ ਕਰੇ ਚਾਤ੍ਰਿਕ ਕੀ ਨਿਆਈ॥
ਤ੍ਰਿਖਾ ਨਾ ਉਤਰੈ ਸਾਂਤਿ ਨਾ ਆਵੈ॥
ਬਿਨ ਦਰਸਨ ਸੰਤ ਪਿਆਰੇ ਜੀਉ॥
ਹਉ ਘੋਲੀ ਜੀਉ ਘੋਲਿ ਘੁਮਾਈ,
ਗੁਰਦਰਸਨ ਸੰਤ ਪਿਆਰੇ ਜੀਉ॥ (ਮ. ੫/੯੬)

ਅਤੇ ਸੰਤਾਂ ਦੇ ਦਰਸ਼ਨ ਦੀ ਤਾਂਘ ਦੀ ਪ੍ਰਾਪਤੀ ਤੇ:-



ਭਾਗੁ ਹੋਆ ਗੁਰਿ ਸੰਤੁ ਮਿਲਾਇਆ॥
ਪ੍ਰਭੁ ਅਬਿਨਾਸੀ ਘਰ ਮਹਿ ਪਾਇਆ॥ (ਮ. ੫/੯੬)

ਜਿਥੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਸੰਤ ਹਨ ਉਥੇ ਪ੍ਰਭੂ ਅਬਿਨਾਸ਼ੀ ਸਰੂਪ ਜਗਤ-ਗੁਰੂ ਭੀ ਹਨ, ਸੋ ਜਿਸ ਦੀ ਪਦਵੀ ਇਤਨੀ ਮਹਾਨ ਤੇ ਉੱਚੀ ਹੋਵੇ ਉਹੀ 'ਸੰਤ' ਕਹਾਉਣ ਦਾ ਹੱਕਦਾਰ ਹੈ। ਜਦੋਂ ਕਿਸੇ ਜੀਵ ਦੀ ਆਤਮਾ ਤੇ ਪਰਮਾਤਮਾ ਇਕ-ਮਿਕ ਹੋ ਜਾਵੇ, ਜਿਵੇਂ ਜਲ ਵਿਚੋਂ ਉੱਠਣ ਵਾਲੀਆਂ ਤਰੰਗਾਂ ਮੁੜ ਜਲ ਵਿਚ ਇਕਮਿਕ ਹੋ ਜਾਂਦੀਆਂ ਹਨ ਤਿਵੇਂ ਦੀ ਇਕਸੁਰਤ ਰੱਖਣ ਵਾਲਾ ਹੀ 'ਸੰਤ' ਹੈ।

– ਹਰਿ, ਹਰਿ ਜਨ, ਦੁਇ ਏਕ ਹੈ,
ਬਿਬ ਵਿਚਾਰ ਕਿਛੁ ਨਾਹਿ॥
ਜਲ ਤੇ ਉਪਜ ਤਰੰਗ ਜਿਉ
ਜਲ ਹੀ ਬਿਖੈ ਸਮਾਇ॥ (ਪਾ. ੧੦)

– ਆਤਮ ਰਸ ਜਿਹ ਜਾਨਿਆ, ਸੋ ਹੈ ਖਾਲਸਾ ਦੇਵ॥
ਪ੍ਰਭ ਮੈ, ਮੋਹਿ ਮੈ, ਤਾਸ ਮੈ
ਰੰਚਕ ਨਹੀ ਭੇਵ॥ (ਪਾ. ੧੦)

- ਮੇਰੀ ਬਾਂਧੀ ਭਗਤੁ ਛਡਾਵੈ
  ਬਾਂਧੇ ਭਗਤੁ ਨ ਛੂਟੈ ਮੋਹਿ॥
  ਏਕ ਸਮੈ ਮੋਕਉ ਗਹਿ ਬਾਂਧੈ,
  ਤਉ ਫੁਨਿ ਮੋ ਪੈ ਜਬਾਬ ਨ ਹੋਇ॥ (ਨਾਮਦੇਵ ਜੀ/੧੨੫੨)
- ਓਤਿ ਪੋਤਿ ਮਿਲਿਓ ਭਗਤਨ
  ਕਉ ਜਨ ਸਿਉ ਪਰਦਾ ਲਾਹਿਓ॥ (ਮ. ੫/੧੨੯੯)
- ਭਗਤ ਸੰਗਿ ਪ੍ਰਭੁ ਗੋਸਟਿ ਕਰਤ॥ (ਮ. ੫/੮੯੪)
- ਨਾਨਕ ਹਰਿ ਜਨ ਹਰਿ ਇਕੋ ਹੋਏ,
  ਹਰਿ ਜਪਿ ਹਰਿ ਸੇਤੀ ਰਲਿਆ॥ (ਮ. ੪/੫੬੨)
- ਹਰਿ ਜਨ ਪ੍ਰਭੁ ਰਲਿ ਏਕੋ ਹੋਇ,
  ਹਰਿ ਜਨ ਪ੍ਰਭੁ ਏਕ ਸਮਾਨਿ ਜੀਉ॥ (ਮ. ੪/੪੪੭)
- ਨਾਮੇ ਨਾਰਾਇਨ ਨਾਹੀ ਭੇਦੁ॥ (ਨਾਮਦੇਵ ਜੀ/੧੧੬੬)
- ਦ੍ਵੈ ਤੇ ਏਕ ਰੂਪ ਹ੍ਵੈ ਗਯੋ॥ (ਪਾ. ੧੦)

ਇਸ ਸਿਧਾਂਤ ਨੂੰ ਸਾਹਮਣੇ ਰੱਖਦਿਆਂ ਭਗਤ ਕਬੀਰ ਜੀ ਪ੍ਰਹਿਲਾਦ ਭਗਤ ਨੂੰ ਸੰਤ ਮੰਨਦੇ ਹਨ:

ਸੰਤ ਪ੍ਰਹਿਲਾਦ ਕੀ ਪੈਜ ਜਿਨ ਰਾਖੀ,
ਹਰਨਾਖਸ ਨਖ ਬਿਦਾਰਿਓ॥ (ਕਬੀਰ ਜੀ/੯੫੬)



ਤੇ ਦੂਜੇ ਪਾਸੇ ਨਾਮਦੇਵ ਜੀ ਨੂੰ ਵੀ ਸੰਤ ਮੰਨਦੇ ਹਨ:

ਕਿਆ ਅਪਰਾਧੁ ਸੰਤ ਹੈ ਕੀਨਾ॥
ਬਾਧਿ ਪੋਟ ਕੁੰਚਰ ਕਉ ਦੀਨਾ॥ (ਕਬੀਰ ਜੀ/੮੭੨)

ਸਮੁੱਚੇ ਤੌਰ ਤੇ ਅਸੀਂ ਆਖ ਸਕਦੇ ਹਾਂ ਕਿ 'ਸੰਤ' ਪਰਮਾਤਮਾ ਦੇ ਅਭੇਦ ਤੇ ਪ੍ਰੇਮੀ ਭਗਤਾਂ ਦਾ ਨਾਮ ਹੈ।

ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ 'ਸੰਤ ਦੀ ਰਹਿਤ' ਵਰਣਨ ਕਰਦੇ ਹਨ ਕਿ ਹੇ ਭਾਈ! ਸੰਤ ਮਹਿਮਾ ਤਾਂ ਕਹੀ ਹੀ ਨਹੀਂ ਜਾ ਸਕਦੀ ਪਰ ਉਸਦੀ ਰਹਿਣੀ ਰਹਿਤ ਸੁਣ ਲਵੋ:

ਸੰਤ ਰਹਤ ਸੁਨਹੁ ਮੇਰੇ ਭਾਈ॥
ਉਆ ਕੀ ਮਹਿਮਾ ਕਥਨੁ ਨ ਜਾਈ॥ (ਆਸਾ ਮ. ੫/੩੯੨)

੧. ਉਹ ਵਾਹਿਗੁਰੂ ਜੀ ਨੂੰ ਅੱਠ ਪਹਿਰ ਨੇੜੇ ਕਰਕੇ ਜਾਣਦਾ ਹੈ।
੨. ਜੋ ਕੁਛ ਵਾਹਿਗੁਰੂ ਜੀ ਕਰੇ, ਉਸ ਨੂੰ ਮਿੱਠਾ ਕਰਕੇ ਜਾਣਦਾ ਹੈ।
੩. ਸੰਤਾਂ ਦਾ ਆਸਰਾ ਇਕ ਸਾਂਈ ਦਾ ਨਾਮ ਹੁੰਦਾ ਹੈ।

੪. ਸੰਸਾਰ ਵਿਚ ਉਹ ਸਭ ਕਿਸੇ ਦੇ ਪੈਰਾਂ ਦੀ ਧੂੜ ਹੋਏ ਰਹਿੰਦੇ ਹਨ, ਭਾਵ ਲੋਕਾਂ ਨਾਲ ਵਰਤਣ ਉਨ੍ਹਾਂ ਦੀ ਨਿਮਰਤਾ ਵਾਲੀ ਹੁੰਦੀ ਹੈ:

**ਆਠ ਪਹਰ ਨਿਕਟ ਕਰਿ ਜਾਨੈ॥**
**ਪ੍ਰਭ ਕਾ ਕੀਆ ਮੀਠਾ ਮਾਨੈ॥**
**ਏਕੁ ਨਾਮੁ ਸੰਤਨ ਆਧਾਰੁ॥**
**ਹੋਇ ਰਹੇ ਸਭ ਕੀ ਪਗ ਛਾਰੁ॥੧॥** (ਮ. ੫/੩੯੨)

ਫੇਰ ਸਮਝ ਲਉ ਵਾਹਿਗੁਰੂ ਜੀ ਨਾਲ ਜਿਸ ਸੰਤ ਦੀ ਵਰਤਣ ਕੇਵਲ ਨਾਮ ਹੁੰਦਾ ਹੈ। (ਭਾਵ ਉਹਨਾਂ ਦਾ ਕੰਮ ਸਿਮਰਨ ਹੈ) ਉਨ੍ਹਾਂ ਦਾ ਆਰਾਮ ਕਰਨਾ ਆਨੰਦ ਰੂਪ ਵਾਲਾ ਕੀਰਤਨ ਕਰਨਾ ਹੈ। ਲੋਕਾਂ ਨਾਲ ਵਰਤੋਂ ਜਿਸਦੀ ਇਹ ਹੈ ਕਿ ਵੈਰੀ ਤੇ ਮਿੱਤਰ ਨੂੰ ਇਕ ਸਮਾਨ ਕਰਕੇ ਜਾਣਨਾ। ਗੱਲ ਕੀ, ਦਿਲ ਸਿਆਣ ਉਹ ਆਪਣੇ ਪ੍ਰਭੂ ਜੀ ਦੀ ਰੱਖਦੇ ਹਨ, ਉਸਤੋਂ ਬਿਨਾਂ ਹੋਰ ਕਿਸੇ ਦੀ ਨਹੀਂ, ਭਾਵ ਵੈਰ ਮੋਹ ਕਿਸੇ ਨਾਲ ਨਹੀਂ ਤੇ ਪ੍ਰੇਮ ਵਾਹਿਗੁਰੂ ਜੀ ਨਾਲ ਹੈ:

**ਵਰਤਣਿ ਜਾਕੈ ਕੇਵਲ ਨਾਮ॥**
**ਅਨਦ ਰੂਪ ਕੀਰਤਨੁ ਬਿਸ੍ਰਾਮ॥**
**ਮਿਤ੍ਰ ਸਤ੍ਰੁ ਜਾਕੈ ਏਕ ਸਮਾਨੈ॥**
**ਪ੍ਰਭ ਆਪਨੇ ਬਿਨੁ ਅਵਰੁ ਨ ਜਾਨੈ॥੨॥** (ਮ. ੫/੩੯੨)

ਕਰੋੜਾਂ ਹੀ ਕਰੋੜਾਂ ਪਾਪਾਂ ਦਾ ਸੰਤ ਕੱਟਣਹਾਰ ਹੁੰਦਾ ਹੈ। ਸੰਤ ਦੁੱਖਾਂ ਦੇ ਦੂਰ ਕਰਨ ਵਾਲੇ ਜੀਆ ਦਾਨ ਦੇ ਦਾਓ ਹੁੰਦੇ ਹਨ। ਮਨ ਦੇ ਸੂਰਬੀਰ ਹੁੰਦੇ ਹਨ ਤੇ ਬਚਨਾਂ ਦੇ ਬਲੀ ਹੁੰਦੇ ਹਨ। ਸੰਤਾਂ ਨੇ ਹੀ ਸਭ ਨੂੰ ਛਲਣ ਵਾਲੀ ਮਾਇਆ ਨੂੰ ਬੇਚਾਰੀ ਕਰਕੇ ਛਲ ਲਿਆ ਹੈ:

**ਕੋਟਿ ਕੋਟਿ ਅਘ ਕਾਟਨਹਾਰਾ॥**
**ਦੁਖ ਦੂਰਿ ਕਰਨ ਜੀਅ ਕੇ ਦਾਤਾਰਾ॥**
**ਸੂਰਬੀਰ ਬਚਨ ਕੇ ਬਲੀ॥**
**ਕਉਲਾ ਬਪੁਰੀ ਸੰਤੀ ਛਲੀ॥੩॥** (ਮ. ੫/੩੯੨)

ਉਸ ਭਾਵ ਸੰਤ ਦੀ ਸੰਗਤ ਦੇਵਤਿਆਂ ਦੇ ਦੇਵਤੇ ਭਾਵ ਬ੍ਰਹਮਾਦਿਕ ਮੰਗਦੇ ਹਨ। ਉਸਦਾ ਦਰਸ਼ਨ ਕਦੇ ਨਿਸਫਲ ਨਹੀਂ ਜਾਂਦਾ, ਸੇਵਾ ਉਸ ਦੀ ਸਦਾ ਸਫਲੀ ਹੁੰਦੀ ਹੈ। ਇਸ ਲਈ ਹੱਥ ਜੋੜ ਕੇ ਨਾਨਕ ਅਰਦਾਸ ਕਰਦਾ ਹੈ, ਹੇ ਵਾਹਿਗੁਰੂ! ਮੈਨੂੰ ਸੰਤਾਂ ਦੀ ਸੇਵਾ ਬਖ਼ਸ਼ੋ ਜੋ ਗੁਣਾਂ ਦਾ ਭੰਡਾਰ ਹੈ:

**ਤਾਕਾ ਸੰਗੁ ਬਾਛਹਿ ਸੁਰਦੇਵ॥**
**ਅਮੋਘ ਦਰਸੁ ਸਫਲ ਜਾ ਕੀ ਸੇਵ॥**
**ਕਰ ਜੋੜਿ ਨਾਨਕੁ ਕਰੇ ਅਰਦਾਸਿ॥**
**ਮੋਹਿ ਸੰਤਹ ਟਹਲ ਦੀਜੈ ਗੁਣ ਤਾਸਿ॥੪॥** (ਮ. ੫/੩੯੨)

ਵਿਆਖਿਆ : ਰਹਾਉ ਵਿਚ ਵਿਦਤ ਹੁੰਦਾ ਹੈ ਕਿ ਸੰਤ ਦੀ ਰਹਿਣੀ ਦੱਸਣ ਲੱਗੇ ਹਨ ਜੋ ਅੰਕ ੧ ਤੋਂ ਹੀ ਆਰੰਭ ਹੋ ਜਾਂਦੀ ਹੈ। ਅੰਕ ੧ ਵਿਚ ਤ੍ਰੈ ਸੰਬੰਧ ਦੱਸੇ ਹਨ ਜੋ ਮਾਨੁਖ ਦੇ ਹੁੰਦੇ ਹਨ। ਇਕ ਤਾਂ ਹੈ ਨਾਮ ਜੋ ਵਾਹਿਗੁਰੂ ਜੀ ਨਾਲ ਸੰਬੰਧ ਹੈ। ਇਸ ਨਾਲ ਉਹ ਰੱਬ ਜੀ ਨਾਲ ਜੁੜਿਆ ਰਹਿੰਦਾ ਹੈ ਤੇ ਸਦੀਵ ਕਾਲ ਉਸ ਦੀ ਹਜ਼ੂਰੀ ਵਿਚ ਵੱਸਦਾ ਉਸ ਦੇ ਨੇੜੇ ਰਹਿੰਦਾ ਹੈ ਤੇ ਉਸ ਦੀ ਰਜ਼ਾ ਵਿਚ ਵਰਤਦਾ ਹੈ। ਦੂਜਾ ਸੰਬੰਧ ਹੈ 'ਆਪਣੇ ਆਪੇ' ਨਾਲ। ਸੋ ਸਾਈਂ ਨਾਲ ਨਾਮ ਕਰਕੇ ਜੁੜੇ ਰਹਿਣ ਵਿਚ ਆਪਾ ਅੰਦਰ ਜਾਗ੍ਰਿਤ ਵਿਚ ਰਿਹਾ, ਹਜ਼ੂਰੀ ਦੇ ਅਹਿਸਾਸ ਤੇ ਰਜ਼ਾ ਮੰਨਣ ਦੇ ਸੁਖ ਵਿਚ ਰਿਹਾ। ਤੀਸਰਾ ਸੰਬੰਧ ਹੈ ਜਗਤ ਜੀਵਾਂ ਨਾਲ। ਸੋ ਦੱਸਿਆ ਕਿ ਸੰਤ ਸਭ ਕਿਸੇ ਨਾਲ ਪਰਿਵਾਰ ਵਾਂਙੂੰ ਨਿਮਰਤਾ ਦਾ ਵਰਤਾਉ ਕਰਦਾ ਹੈ।

ਹੁਣ ਅੰਕ ੨ ਵਿਚ ਉਹੋ ਸੰਬੰਧ ਹੋਰ ਤਰ੍ਹਾਂ ਨਾਲ ਦੁਹਰਾਉਂਦੇ ਹਨ ਕਿ ਉਨ੍ਹਾਂ ਦਾ ਮੁੱਖ ਕੰਮ ਕੇਵਲ ਨਾਮ ਹੁੰਦਾ ਹੈ। ਕਿਸੇ ਹੋਰ ਸਾਧਨ ਸੰਪਤੀ ਵਿਚ ਨਹੀਂ ਜਾਂਦੇ ਕੇਵਲ ਨਾਮ ਦੀ ਟੇਕ ਤੇ 'ਸਾਂਈਂ' ਨਾਲ ਜੁੜੇ ਰਹਿੰਦੇ ਹਨ। 'ਆਪਣੇ ਆਪ ਨਾਲ' ਉਹ ਇਹ ਵਰਤਦੇ ਹਨ ਕਿ ਕੀਰਤਨ ਕਰਨ ਵਿਚ ਆਨੰਦ ਮੰਨਦੇ ਹਨ ਤੇ ਇਸ ਨੂੰ ਆਪਣਾ ਆਰਾਮ ਸਮਝਦੇ ਹਨ। 'ਦੁਨੀਆਂ ਨਾਲ' ਵਰਤੋਂ ਇਹ ਰੱਖਦੇ ਹਨ ਕਿ ਮਿਤ੍ਰ, ਸਤ੍ਰ, ਨਾਲ ਸਮ ਵਰਤਦੇ ਹਨ ਤੇ ਇਉਂ ਜਗਤ ਨਾਲ ਵਰਤਦੇ। ਚਾਹੇ ਸਮਤਾ ਨਾਲ ਚਾਹੇ ਮੇਹਰ ਨਾਲ ਆਪਣੇ ਵਾਹਿਗੁਰੂ ਬਿਨਾਂ ਹੋਰ ਕਿਸੇ ਨੂੰ ਨਹੀਂ ਸਿਆਣਦੇ।' ਭਾਵ ਇਹ ਕਿ ਸਭ ਕੁਛ ਕਰਦੇ ਵਾਹਿਗੁਰੂ ਚਿੰਤਨ ਵਿਚ ਅੰਦਰੋਂ ਵਿੱਥ ਨਹੀਂ ਪੈਣ ਦੇਂਦੇ।



ਹੁਣ ਚਲਿਆ ਅੰਕ ੩ –ਉਸ ਵਿਚ ਉਸ ਤਾਸੀਰ ਦਾ ਜ਼ਿਕਰ ਕਰਦੇ ਹਨ ਕਿ ਜਿਸ ਤੋਂ ਜਗਤ ਵਰੋਸਾਉਂਦਾ ਹੈ ਕਿ ਉਹ ਜਗਤ ਜੀਵਾਂ ਦੇ ਪਾਪਾਂ ਨੂੰ ਕੱਟਦੇ ਹਨ। ਪਾਪਾਂ ਤੋਂ ਦੁੱਖ ਪਰਾਪਤ ਹੁੰਦੇ ਹਨ, ਉਹ ਦੁਖ ਭੀ ਦੂਰ ਕਰਦੇ ਹਨ। ਕੇਵਲ ਪਾਪ ਦੁਖ ਦੂਰ ਕਰਕੇ ਜੀਵ ਨੂੰ ਇਕ ਸ਼ੂਨਯ ਅਵਸਥਾ ਵਿਚ ਹੀ ਨਹੀਂ ਪਹੁੰਚਾਉਂਦੇ ਉਹ ਜੀਅਦਾਨ ਦੇ ਦਾਤੇ ਹੁੰਦੇ ਹਨ। ਭਾਵ ਇਹ ਕਿ ਆਤਮ ਜੀਵਨ ਦਾਨ ਕਰਦੇ ਹਨ:

**ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ॥**

(ਸੂਹੀ ਮ. ੫)

ਪ੍ਰਸ਼ਨ ਹੁੰਦਾ ਹੈ ਕਿ ਕੀ ਸੰਤ ਨੂੰ ਮਾਇਆ ਮੁੜ ਭੁਲੇਵਾਂ ਨਹੀਂ ਦੇਂਦੀ? ਤਾਂ ਦਸਦੇ ਹਨ ਕਿ ਮਾਇਆ ਨੂੰ ਤਾਂ ਨਿਕਾਰੀ ਕਰਕੇ ਆਪ ਛਲ ਲੈਂਦੇ ਹਨ। ਭਾਵ ਮਾਇਆ ਨੂੰ ਉਹ ਬੇਚਾਰੀ ਸ਼ੈ, ਨਿਕੰਮੀ ਸ਼ੈ, ਲਖ ਕੇ ਸਦਾ ਲਈ ਉਸਦੇ ਮੋਹਣਹਾਰ ਅਸਰ ਤੋਂ ਜਾਗ੍ਰਿਤ ਵਿਚ ਆ ਗਏ ਹੁੰਦੇ ਹਨ। ਮਾਇਆ ਦਾ ਉਨ੍ਹਾਂ ਤੇ ਵਸੀਕਾਰ ਨਹੀਂ ਰਹਿੰਦਾ, ਕਿਉਂਕਿ ਉਹ ਤ੍ਰਿਗੁਣਾਤੀਤ, ਮਾਇਆ ਦੇ ਸੁਆਮੀ ਦੀ ਚਰਨ ਸ਼ਰਨ ਸਮਾਏ ਰਹਿੰਦੇ ਹਨ।

ਅੰਕ ੪ ਵਿਚ ਅੰਕ ੩ ਦੀ ਪੂਰਨਤਾ ਹੈ ਕਿ ਐਸੇ ਅਸਰ ਪਾਉਣ ਵਾਲੇ ਸੰਤ ਦੀ ਸੰਗਤ ਕਰੋ। ਉਹ ਇਉਂ ਦੱਸਦੇ ਹਨ ਕਿ ਜਗਤ ਦੇ ਜੀਵੇ (ਬ੍ਰਹਮਾਦਿਕ) ਦੇਵਤੇ ਐਸੇ ਸੰਤ ਦੀ ਇੱਛਾ ਕਰਦੇ ਹਨ, ਤੁਸੀਂ ਉਨ੍ਹਾਂ ਤੋਂ ਵਧੀਕ ਇੱਛਾ ਕਰੋ, ਕਿਉਂਕਿ ਤੁਸੀਂ ਮਾਇਆ ਦੇ ਚੱਕ੍ਰ ਵਿਚ ਘਿਰੇ ਹੋ ਤੇ ਇਕ ਤੁਹਾਨੂੰ ਲਾਭ ਹੈ ਕਿ ਉਹ ਭੀ ਧਰਤੀ ਤੇ ਵਿਚਰਦਾ ਹੈ, ਤੁਸੀਂ ਭੀ ਧਰਤੀ ਉੱਤੇ ਹੋ। ਉਸਦਾ ਦਰਸ਼ਨ ਆਪਣਾ ਨਿਸ਼ਚੈ ਅਸਰ ਰੱਖਦਾ ਹੈ ਉਸਦੀ ਸੇਵਾ ਸਫ਼ਲੀ ਹੁੰਦੀ ਹੈ ਇਸ ਲਈ ਪ੍ਰੇਰਨਾ ਹੈ ਕਿ ਸੰਗਤ ਉਸਦੀ ਕਰੋ।

ਅੰਤ ਵਿਚ ਅਰਦਾਸ ਹੈ ਜੋ ਪਰਮ ਨਿਮਰਤਾ ਨਾਲ ਹੱਥ ਜੋੜ ਕੇ ਕਰਦੇ ਹਨ ਕਿ ਐਸੇ ਸੰਤ ਦੀ ਟਹਿਲ, ਹੇ ਪ੍ਰਭੂ ਜੀ! ਮੈਨੂੰ ਭੀ ਦਿਉ। ਇਸ ਵਿਚ ਭੀ ਪ੍ਰੇਰਨਾ ਹੈ ਕਿ ਜਿਸ ਦੀ ਟਹਿਲ ਗੁਰੂ ਜੀ ਮੰਗਦੇ ਹਨ ਸਿੱਖਾਂ ਨੂੰ ਉਸਦੀ ਸੇਵਾ ਦੀ ਮੰਗ ਕਿੰਨੀ ਵਧੀਕ ਕਰਨੀ ਉਚਿਤ ਹੈ। (ਸੰਥਿਆ ਸ੍ਰੀ ਗੁਰੂ ਗ੍ਰੰਥ ਸਾਹਿਬ ਪੋਥੀ ਪੰਜਵੀਂ, ਪਦਮ ਭੂਸ਼ਨ ਭਾਈ ਸਾਹਿਬ ਡਾਕਟਰ ਵੀਰ ਸਿੰਘ ਜੀ)।

ਗੁਰੂ ਕਿਰਪਾ ਦੁਆਰਾ ਹੋਰ ਵੀ ਗੁਰਸਿੱਖਾਂ, ਗੁਰਮੁਖਾਂ, ਸੰਤਾਂ, ਭਗਤਾਂ ਦੀ ਸੰਗਤ ਕਰਨ ਦਾ ਸੁਭਾਗ ਸਮਾਂ ਮਿਲਿਆ ਹੈ ਪਰ ਪੁਸਤਕ ਦਾ ਆਕਾਰ ਵਧ ਜਾਣ ਕਰਕੇ ਏਥੇ ਹੀ ਸੰਕੋਚ ਕਰਦਾ ਹਾਂ।

ਵਰਤਮਾਨ ਸਮੇਂ ਵਿਚ ਕਿਸੇ ਵੀ ਮਾਈ ਭਾਈ ਨੇ ਗੁਰਮੁਖ ਪਿਆਰੇ ਸੰਤ ਮਹਾਤਮਾ ਦੇ ਦਰਸ਼ਨ ਦੀਦਾਰ ਕਰਨੇ ਹੋਣ ਤਾਂ ਮਾਤਾ ਰਾਮ ਕੌਰ ਜੀ ਪਠਾਨਕੋਟ ਨਿਵਾਸੀ ਤੇ ਗੁਰਮੁਖ ਪਿਆਰੇ ਸੰਤ ਬਾਬਾ ਅਜੀਤ ਸਿੰਘ ਜੀ ਹੰਸਾਲੀ ਵਾਲਿਆਂ ਦੇ ਦਰਸ਼ਨ ਅਤੇ ਵਿਚਾਰ ਕਰਕੇ ਮਨ ਨਿਹਾਲ ਹੋ ਜਾਂਦਾ ਹੈ। ਬੇਨਤੀ ਕਰਾਂਗਾ ਜਿਨ੍ਹਾਂ ਨੇ ਦਰਸ਼ਨ ਨਹੀਂ ਕੀਤੇ ਉਨ੍ਹਾਂ ਨੂੰ ਜ਼ਰੂਰ ਕਰਨੇ ਚਾਹੀਦੇ ਹਨ।



## ਅਲਖ ਹੋ ਕੇ ਆਪ ਨੂੰ ਲਖਾ ਦੇਣਾ ਵਾਹਿਗੁਰੂ ਦਾ ਚੋਜ ਹੈ

ਵਾਹਿਗੁਰੂ ਜੀ ਦਾ ਨਾਮ ਅਮੋਲਕ ਹੈ, ਜਿਸ ਪਾਸ ਹੈ ਉਹ ਸਹਿਜ ਅਵਸਥਾ ਵਿਚ ਸੁਖੀ ਰਹਿੰਦਾ ਹੈ:

**ਹਰਿ ਹਰਿ ਨਾਮੁ ਅਮੋਲਾ॥**
**ਓਹੁ ਸਹਜਿ ਸੁਹੇਲਾ॥ ਰਹਾਉ॥** (ਮ. ੫/੪੦੭)

ਅਤੇ ਉਹ ਅਥਾਹ ਤੇ ਅਤੋਲ ਹੋ ਜਾਂਦਾ ਹੈ, ਕਿਉਂਕਿ ਵਾਹਿਗੁਰੂ ਉਸ ਦਾ ਸਾਥੀ ਤੇ ਸਹਾਇਕ ਹੋ ਜਾਂਦਾ ਹੈ ਤੇ ਉਸ ਨੂੰ ਕਦੇ ਛੱਡ ਕੇ ਨਹੀਂ ਜਾਂਦਾ:

**ਸੰਗਿ ਸਹਾਈ ਛੋਡਿ ਨ ਜਾਈ**
**ਓਹੁ ਅਗਹ ਅਤੋਲਾ॥** (ਮ. ੫/੪੦੭)

ਉਹੋ ਭਗਤਾਂ ਦਾ ਓਹਲਾ ਵਾਹਿਗੁਰੂ ਮੇਰੀ ਮਾਤਾ ਹੈ, ਪਿਤਾ ਹੈ, ਭਿਰਾਉ ਹੈ, ਤੇ ਮੇਰਾ ਪ੍ਰੀਤਮ ਹੈ:

**ਪ੍ਰੀਤਮੁ ਭਾਈ ਬਾਪੁ ਮੇਰੇ ਮਾਈ ਭਗਤਨ ਕਾ ਓਲ੍ਹਾ॥**

(ਮ. ੫/੪੦੭)

ਹੈ ਤਾਂ ਉਹ ਅਥਾਹ ਅਤੇ ਅਡੋਲ ਅਤੇ ਅਲੱਖ ਪਰ ਗੁਰੂ ਤੋਂ ਲਖਾਇਆ ਜਾਂਦਾ ਤੇ ਪਰਾਪਤ ਹੋ ਜਾਂਦਾ ਹੈ। ਗੁਰੂ ਜੀ ਆਖਦੇ ਹਨ ਕਿ ਇਹ ਵਾਹਿਗੁਰੂ ਜੀ ਦਾ ਇਕ ਚੋਜ ਹੈ, ਅਲਖ ਹੋ ਕੇ ਫੇਰ ਆਪ ਨੂੰ ਗੁਰੂ ਦੁਆਰਾ ਲਖਾ ਦੇਂਦਾ ਹੈ:

**ਅਲਖੁ ਲਖਾਇਆ ਗੁਰ ਤੇ ਪਾਇਆ**
**ਨਾਨਕ ਇਹੁ ਹਰਿ ਕਾ ਚੋਲ੍ਹਾ॥** (ਮ. ੫/੪੦੭)

ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਫੁਰਮਾਉਂਦੇ ਹਨ ਕਿ ਜੇ ਵਾਹਿਗੁਰੂ ਜੀ ਦਾ ਨਾਮ ਇਤਨਾ ਬੇਕੀਮਤ ਹੈ ਕਿ ਜਿਸ ਦੇ ਪਾਸ ਹੋਵੇ ਉਹ ਸਹਿਜ ਪਦ ਵਿਚ ਪਹੁੰਚ ਜਾਂਦਾ ਹੈ ਤੇ ਆਤਮਾ ਤੇ ਆਪਣੇ ਆਤਮ ਆਨੰਦ ਨੂੰ ਪਰਾਪਤ ਹੋ ਜਾਂਦਾ ਹੈ। ਉਸ ਦੀ ਦਸ਼ਾ ਅਗਾਹ ਅਤੋਲ ਵਾਹਿਗੁਰੂ ਸਮਾਨ ਹੋ ਜਾਂਦੀ ਹੈ, ਜੀਕੂੰ ਅਗਨੀ ਦੇ ਪ੍ਰਵੇਸ਼ ਨਾਲ ਲੋਹੇ ਦਾ ਗੋਲਾ ਅਗਨੀ ਰੂਪ ਹੋ ਜਾਂਦਾ ਹੈ ਏਸੇ ਤਰ੍ਹਾਂ ਵਾਹਿਗੁਰੂ ਜੀ ਦਾ ਨਾਮ ਜਪ ਕੇ ਭਗਤ ਉਸ ਦਾ ਰੂਪ ਹੋ ਜਾਂਦੇ ਹਨ, ਉਹੋ ਵਾਹਿਗੁਰੂ, ਜੋ ਭਗਤਾਂ ਦਾ ਓਹਲਾ ਓਟ ਹੈ, ਮੇਰਾ ਪ੍ਰੀਤਮ ਪਿਆਰਾ ਹੈ, ਮਾਤਾ ਪਿਤਾ ਵਾਂਗ। ਉਸੇ ਅਲਖ ਨੂੰ ਮੈਂ ਆਪਣੇ ਗੁਰੂ ਰਾਮਦਾਸ ਸਾਹਿਬ ਜੀ ਦੀ ਮੇਹਰ ਨਾਲ ਲਖ ਲਿਆ ਹੈ, ਹਾਂ ਪਰਾਪਤ ਕਰ ਲਿਆ ਹੈ। ਇਹ ਵਾਹਿਗੁਰੂ ਜੀ ਦਾ ਇਕ ਚੋਜ ਹੈ ਕਿ ਹੋਣਾ ਅਲਖ ਤੇ ਫੇਰ ਪ੍ਰੇਮੀਆਂ ਪ੍ਰਤਿ ਆਪ ਲਖਾ ਦੇਣਾ।



ਨਾਮ ਦੀ ਦਾਤ ਦੇਣੀ ਉਸ ਦੀ ਮਿਹਰ ਹੈ। ਸਭ ਕੁਛ ਕਰਦਾ ਉਹ ਬੇਸ਼ੁਮਾਰ 'ਅਨੰਤ' ਹੈ। ਗੁਰੂ ਸਾਹਿਬ ਜੀ ਫੁਰਮਾਉਂਦੇ ਹਨ ਜਿੱਥੇ ਪਰਮੇਸ਼ਰ ਅਬਿਗਤ (ਭਾਵ ਜੋ ਪ੍ਰਤੱਖ ਨਾ ਹੋਵੇ, ਨਿਰੰਕਾਰ, ਬ੍ਰਹਮ) ਰੂਪ ਵਿਚ ਆਪ ਹੈ, ਤਿਥੇ ਉਸਦਾ ਭਗਤ ਓਸੇ ਰੂਪ : ਸੰਤ ਅਨੰਤਹਿ ਅੰਤਰੁ ਨਾਹੀ' ਵਿਚ ਹੈ। ਜਿੱਥੇ ਪਸਰਦਾ ਹੈ ਪਾਸਾਰਾ ਉਥੇ ਸੰਤਾਂ ਭਗਤਾਂ ਦੇ ਪਰਤਾਪ ਲਈ ਹੀ ਹੁੰਦਾ ਹੈ। ਦੋਹਾਂ ਪੱਖਾਂ (ਆਪੇ ਤੇ ਸੰਤ ਦਾ) ਦਾ ਆਪ ਹੀ ਸੁਆਮੀ ਹੈ। ਉਨ੍ਹਾਂ ਦੀ ਸ਼ੋਭਾ, ਉਨ੍ਹਾਂ ਨੂੰ ਬਣਦੀ ਹੈ (ਭਾਵ, ਉਹਨਾਂ ਦੋਹਾਂ ਅਵਯਕਤ ਪਰਮਾਤਮਾ ਤੇ ਸੰਤ ਕੇ ਸ਼ੋਭਾ ਵਾਲਾ ਹੋਰ ਕੋਈ ਨਹੀਂ। ਦੋਹਾਂ ਦੀ ਸ਼ੋਭਾ ਉਹਨਾਂ ਨੂੰ ਸੋਭਦੀ ਹੈ, ਭਾਵ ਬੜੀ ਉੱਚੀ ਹੈ) ਇਹ ਲੀਲ੍ਹਾ ਉਹ ਆਪ ਹੀ ਕਰਦਾ ਹੈ, ਕਿਉਂ ਕਰਦਾ ਹੈ? ਉੱਤਰ: ਇਹ ਉਸ ਦੇ ਚੋਜ ਹਨ ਤੇ ਉਸ ਦੇ ਆਨੰਦ ਸਰੂਪਤਾ ਦੇ ਲਖਾਇਕ ਹਨ, ਪਰ ਲਿਖਾਇਮਾਨਤਾ ਦੇ ਨਹੀਂ, ਕਿਉਂਕਿ ਖੇਲ ਕਰਦਾ ਹੈ ਉਹ ਇਨ੍ਹਾਂ ਦੇ ਰਸ ਨੂੰ ਆਪ ਹੀ ਭੋਗਦਾ ਹੈ ਤੇ ਫੇਰ ਇਨ੍ਹਾਂ ਤੋਂ ਨਿਰਜੋਗ ਭਾਵ ਅਸੰਗ ਭੀ ਹੈ। ਜਿਸ ਨੂੰ ਭਾਉਂਦਾ ਹੈ ਉਸ ਨੂੰ ਉਹ ਆਪਣੇ ਨਾਮ ਵਿਚ ਨਾ ਲੈਂਦਾ ਹੈ। ਜਿਸ ਨੂੰ ਭਾਉਂਦਾ ਹੈ ਉਸ ਨੂੰ ਜਗਤ ਦੀ ਖੇਡ ਖਿਡਾਉਂਦਾ

ਹੈ। ਉਹ ਸਾਡਿਆਂ ਹਿਸਾਬਾਂ ਤੋਂ ਪਰ੍ਹੇ ਸਾਡੀ ਟੋਹ ਲੱਗ ਸਕਣ ਤੋਂ ਅਥਾਹ, ਸਾਡੇ ਕਿਆਸਾਂ ਗਿਣਤੀਆਂ ਤੋਂ ਅਗਣਤ ਤੇ ਸਾਡੀ ਜਾਚ ਮਿਣਤੀ ਤੋਂ ਅਡੋਲ ਹੈ:

ਜਹ ਅਬਿਗਤੁ ਭਗਤੁ ਤਹ ਆਪਿ॥
ਜਹ ਪਸਰੈ ਪਾਸਾਰੁ ਸੰਤ ਪਰਤਾਪਿ॥
ਦੁਹੂ ਪਾਖ ਕਾ ਆਪਹਿ ਧਨੀ॥
ਉਨ ਕੀ ਸੋਭਾ ਉਨਹੂ ਬਨੀ॥
ਆਪਹਿ ਕਉਤਕ ਕਰੈ ਅਨਦ ਚੋਜ॥
ਆਪਹਿ ਰਸ ਭੋਗਨ ਨਿਰਜੋਗ॥
ਜਿਸੁ ਭਾਵੈ ਤਿਸੁ ਆਪਨ ਨਾਇ ਲਾਵੈ॥
ਜਿਸੁ ਭਾਵੈ ਤਿਸੁ ਖੇਲ ਖਿਲਾਵੈ॥ (ਮ. ੫/੨੩੨)

## ਵਾਹਿਗੁਰੂ ਨਾਮ ਜਹਾਜ਼ ਹੈ ਚੜ੍ਹੇ ਸੋ ਉਤਰੈ ਪਾਰ

ਗੁਰੂ ਕਿਰਪਾ ਦੁਆਰਾ ਅਸੀਂ ਗੁਰਦੁਆਰਿਆਂ ਵਿਚ ਹਰ ਰੋਜ਼ ਭੋਗ ਪਾਉਣ ਸਮੇਂ ਇਹ ਸ਼ਬਦ ਸੁਣਦੇ ਹਾਂ ਤੇ ਸੰਗਤ ਦੇ ਨਾਲ ਮਿਲ ਕੇ ਬੋਲਦੇ ਵੀ ਹਾਂ, ਪਰ ਸ਼ਬਦ ਨੂੰ ਗੁਰਦੁਆਰੇ ਦੇ ਅੰਦਰ ਹੀ ਛੱਡ ਆਉਂਦੇ ਹਾਂ ਤੇ ਕਦੀ ਵੀ ਨਹੀਂ ਸੋਚਿਆ ਕਿ ਇਹ ਜੋ ਹਰ ਰੋਜ਼ ਹੀ ਸੁਨੇਹਾ ਮਿਲਦਾ ਹੈ ਇਹ ਕੀ ਹੈ? ਇਹ ਸੱਚਾ ਬਚਨ ਤੇ ਸੱਚਾ ਵਾਇਦਾ ਹੈ ਕਿ ਐਵੇਂ ਦਿਲ ਨੂੰ ਤਸੱਲੀ ਦੇਣ ਵਾਸਤੇ ਕਿਹਾ ਜਾਂਦਾ ਹੈ। ਅਸੀਂ ਇਸ ਸ਼ਬਦ ਨਾਲ ਹੀ ਇਹ ਬੇਪ੍ਰਵਾਹੀ ਨਹੀਂ ਕਰਦੇ ਸਗੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਾਰੇ ਸ਼ਬਦਾਂ ਨਾਲ ਹੀ ਏਸੇ ਤਰ੍ਹਾਂ ਦੀ ਅਲਗਰਜ਼ੀ ਕਰਦੇ ਹਾਂ। ਅਸੀਂ ਸ਼ਬਦਾਂ ਨੂੰ ਨਿਰਾ ਸੁਣਨਾ ਜਾਂ ਪੜ੍ਹਨਾ ਹੀ ਆਪਣੀ ਸਿੱਖੀ ਧਰਮ ਸਮਝਦੇ ਹਾਂ, ਇਸ ਤੋਂ ਉੱਪਰ ਨਹੀਂ ਜਾਂਦੇ। ਜਦ ਕਦੇ ਕੋਈ ਔਕੜ ਆਣ ਬਣਦੀ ਹੈ ਤਾਂ ਮੂੰਹੋਂ ਉੱਚਾ ਕਰਕੇ, ਹੱਥ ਜੋੜ ਕੇ ਅਰਦਾਸ ਵਾਹਿਗੁਰੂ ਜੀ ਤੋਂ ਮਦਦ ਵਾਸਤੇ ਕਰਦੇ ਹਾਂ ਤੇ ਜੇ ਅਰਦਾਸ ਦਾ ਨਤੀਜਾ ਮਤਲਬ ਦਾ ਨਹੀਂ ਨਿਕਲਦਾ ਤਦ ਨਿਰਾਸੇ ਹੋ ਕੇ ਸ਼ਬਦਾਂ ਦਾ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਭਰੋਸਾ ਢਿੱਲਾ ਕਰਨਾ ਆਰੰਭ ਕਰ ਦਿੰਦੇ ਹਾਂ। ਇਹ ਸਾਡਾ ਆਮ ਤੌਰ ਤੇ ਹਾਲ ਹੈ।

ਪਿਆਰੇ ਗੁਰਸਿੱਖੋ! ਜਰਾ ਮਨ ਵਿਚ ਵਿਚਾਰ ਤਾਂ ਕਰੋ ਕਿ ਕੀ ਗੁਰੂ ਮਹਾਰਾਜ ਜੀ ਨੂੰ ਖ਼ੁਸ਼ ਕਰਨ ਵਾਸਤੇ ਸਾਡੇ ਉਪਰਲੇ ਤਰੀਕੇ ਕਾਫ਼ੀ ਹੋ ਸਕਦੇ ਹਨ? ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਬੜੇ ਸੁੰਦਰ ਰੁਮਾਲਿਆਂ ਵਿਚ ਰੱਖੀਏ, ਚੌਰ ਕਰੀਏ, ਫੁੱਲ ਚੜ੍ਹਾਈਏ, ਕੜਾਹ ਪ੍ਰਸ਼ਾਦਿ ਦਾ ਭੋਗ ਲਵਾਈਏ, ਨਿਮਰਤਾਈ ਤੇ ਅਦਬ ਨਾਲ ਮੱਥਾ ਟੇਕੀਏ, ਪਰ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕਹਿਣ ਉਹ ਨਾ ਸੁਣੀਏ, ਨਾ ਹੀ ਉਸ ਤੇ ਅਮਲ ਕਰੀਏ ਅਤੇ ਫਿਰ ਕਹੀਏ ਕਿ ਅਸੀਂ ਪੂਰੇ ਗੁਰਸਿੱਖ ਹਾਂ ਕਿਉਂਕਿ ਪਾਠ ਹਰ ਰੋਜ਼ ਕਰਦੇ ਹਾਂ—ਕੀ? ਇਹ ਕਾਫ਼ੀ ਹੋ ਸਕਦਾ ਹੈ? ਕੀ ਵਾਹਿਗੁਰੂ

ਜੀ ਦੀਆਂ ਮਿਹਰਾਂ ਲੈਣ ਦੇ ਹੱਕਦਾਰ ਹੋ ਗਏ ਹਾਂ? ਜ਼ਰਾ ਸੋਚੋ ਤੁਹਾਡਾ ਮਨ ਕੀ ਜਵਾਬ ਦਿੰਦਾ ਹੈ। ਔਕੜਾਂ ਦੇ ਵੇਲੇ ਜੇ ਵਾਹਿਗੁਰੂ ਜੀ ਪਾਸੋਂ ਮਦਦ ਵਾਸਤੇ ਤੱਕੀਏ ਤਾਂ ਕੀ ਉਮੀਦ ਹੋ ਸਕਦੀ ਹੈ?

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੱਥਾ ਟੇਕਣਾ ਤੇ ਪਾਠ ਅਤੇ ਸਤਿਕਾਰ ਕਰਨਾ, ਮਰਿਯਾਦਾ ਪੂਰੀ ਕਰਨੀ ਵੀ ਫ਼ਲ ਦਿੰਦੀ ਹੈ ਪਰ ਜੇ ਚਾਹੁੰਦੇ ਹੋ ਕਿ ਵਾਹਿਗੁਰੂ ਜੀ ਅੱਗੇ ਸਾਡੀ ਅਰਦਾਸ ਖ਼ਾਲੀ ਨਾ ਜਾਵੇ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦੱਸੇ ਹੋਏ ਹੁਕਮ, ਨਿਯਮਾਂ ਦੀ ਪੂਰੀ ਪੂਰੀ ਤਾਬੇਦਾਰੀ ਕਰੋ। ਪਾਠ ਕਰਨਾ ਪਹਿਲੀ ਮੰਜ਼ਿਲ ਹੈ, ਆਖ਼ਰੀ ਮੰਜ਼ਿਲ ਨਹੀਂ, ਇਸ ਲਈ ਇਸ ਤੋਂ ਅੱਗੇ ਚੱਲਣਾ ਜ਼ਰੂਰੀ ਹੈ।

ਸਾਨੂੰ ਜ਼ਰੂਰੀ ਹੈ ਕਿ ਸ਼ਬਦਾਂ ਤੇ ਵਿਚਾਰ ਕਰੀਏ, ਅਮਲ ਕਰੀਏ ਤੇ ਸ਼ਬਦ ਵਿਚ ਵਾਇਦਾ ਕੀਤਾ ਹੋਇਆ ਫ਼ਲ ਪ੍ਰਾਪਤ ਕਰੀਏ। ਉਤਲੇ ਸ਼ਬਦ ਵਿਚ 'ਵਾਹਿਗੁਰੂ ਨਾਮ ਜਹਾਜ਼' ਕਿਹੜਾ ਹੈ? ਕਿੱਥੇ ਹੈ? ਕਿਵੇਂ ਇਸ ਤੇ ਚੜ੍ਹੀਏ ਤੇ ਕਿਸ ਦਰਿਆ ਜਾਂ ਸਮੁੰਦਰ ਤੋਂ ਪਾਰ ਜਾਈਏ?

ਇਸ ਮਾਇਆ ਦੀ ਦੁਨੀਆ, ਜਿਸ ਵਿਚ ਅਸੀਂ ਵੱਸ ਰਹੇ ਹਾਂ, ਨਿਰਾ ਤਕਲੀਫ਼ਾਂ ਦਾ ਹੀ ਘਰ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਸ ਨੂੰ ਅਗਨ ਸਾਗਰ ਭਾਵ ਅੱਗ ਦਾ ਸਮੁੰਦਰ ਕਿਹਾ ਗਿਆ ਹੈ। ਅਸੀਂ ਇਸ ਦੀਆਂ ਤਕਲੀਫ਼ਾਂ ਦੀ ਅਗਨ ਵਿਚ ਸੜ ਰਹੇ ਹਾਂ ਤੇ ਨਿਕਲਣ ਦਾ ਕੋਈ ਰਸਤਾ ਨਜ਼ਰ ਨਹੀਂ ਆਉਂਦਾ। ਸ਼ਬਦ ਹੀ ਇਸ ਸਾਗਰ ਨੂੰ ਸੌਖਾ ਪਾਰ ਲੰਘਣ ਦਾ ਤਰੀਕਾ ਦੱਸ ਰਿਹਾ ਹੈ।

ਇਸ ਜਹਾਜ਼ ਵਿਚ ਚੜ੍ਹਨ ਵਾਲੇ ਨੂੰ ਪਹਿਲਾਂ ਅਕਾਲ ਪੁਰਖ ! ਵਾਹਿਗੁਰੂ, ਜਿਸ ਨੂੰ ਅਸੀਂ ਹਮੇਸ਼ਾ ਕੋਈ ਦੂਰ ਦੀ ਚੀਜ਼ ਜਾਂ ਗ਼ੈਰਹਾਜ਼ਰ ਸਮਝਦੇ ਹਾਂ, ਉਸ ਨੂੰ ਸਰਬ-ਵਿਆਪੀ ਦੇਖਣ ਦਾ ਅਭਿਆਸ ਕਰਨਾ ਬਹੁਤ ਜ਼ਰੂਰੀ ਹੈ:

**ਘਟਿ ਘਟਿ ਵਾਸੀ ਸਰਬ ਨਿਵਾਸੀ ਨੇਰੈ ਹੀ ਤੇ ਨੇਰਾ॥**

(ਮ. ੫/੭੮੪)

ਜਿਉਂ ਜਿਉਂ ਅਸੀਂ ਨਾਮ ਅਭਿਆਸ ਕਰਦੇ ਵਾਹਿਗੁਰੂ ਜੀ ਨੂੰ ਹਰ ਚੀਜ਼ ਵਿਚ ਤੇ ਹਰ ਵੇਲੇ ਮੌਜੂਦ ਦੇਖਾਂਗੇ, ਤਿਉਂ ਤਿਉਂ ਹੀ ਮਾਇਆ ਦੇ ਦੁੱਖਾਂ ਦਾ ਨਾਸ਼ ਹੋਵੇਗਾ, ਸੁੱਖ ਤੇ ਆਨੰਦ ਪੈਦਾ ਹੋਵੇਗਾ। ਮਾਇਆ ਵਾਹਿਗੁਰੂ ਜੀ ਦੀ ਗ਼ੈਰਹਾਜ਼ਰੀ ਆਪਣੇ ਆਪ ਬਿਨਾਂ ਕਿਸੇ ਯਤਨ ਦੇ ਅਲੋਪ ਹੋ ਜਾਵੇ। ਵਾਹਿਗੁਰੂ ਜੀ ਦੇ ਨੂਰ ਦੇ ਪ੍ਰਕਾਸ਼ ਦੇ ਅੱਗੇ ਮਾਇਆ (ਹਨੇਰਾ) ਕਿਸ ਤਰ੍ਹਾਂ ਠਹਿਰ ਸਕਦਾ ਹੈ? ਪ੍ਰਕਾਸ਼ ਦੇ ਅੱਗੇ ਮਾਇਆ ਤੇ ਹਨੇਰਾ ਗਾਇਬ ਹੁੰਦੇ ਤਾਂ ਪਤਾ ਵੀ ਲੱਗੇਗਾ, ਭਾਵ ਮਾਇਆ ਜਾਂ ਹਨੇਰੇ ਨੂੰ ਹਟਾਉਣ ਲਈ ਯਤਨ ਨਹੀਂ ਕਰਨਾ ਪਵੇਗਾ ਤੇ ਆਪਣੀਆਂ ਕੁਲ ਤਕਲੀਫ਼ਾਂ (ਪਾਪ, ਮੌਤ, ਬੀਮਾਰੀ, ਥੁੜ੍ਹ, ਬੇਚੈਨੀ, ਹਾਦਸੇ ਆਦਿ) ਸਮੇਤ ਖ਼ੁਦ ਹੀ ਅਲੋਪ ਹੋ ਜਾਵੇਗਾ। ਅਸੀਂ ਕੋਸ਼ਿਸ਼ ਇਹ ਕਰਨੀ ਹੈ ਕਿ ਵਾਹਿਗੁਰੂ ਜੀ ਨੂੰ ਹਾਜ਼ਰ ਨਾਜ਼ਰ ਦੇਖੀਏ। ਵਾਹਿਗੁਰੂ ਜੀ ਨੂੰ ਵੀ ਅਸੀਂ ਕੋਸ਼ਿਸ਼ ਨਾਲ ਹਾਜ਼ਰ ਨਹੀਂ ਕਰਨਾ,

ਬਲਕਿ ਜਿਹੜੀ 'ਭੁੱਲ' ਹੈ ਕਿ ਹਾਜ਼ਰ ਨੂੰ ਗ਼ੈਰਹਾਜ਼ਰ ਦੇਖਦੇ ਹਾਂ, ਇਹ ਭੁੱਲ ਦੂਰ ਕਰਨੀ ਹੈ।

ਸਿਮਰਨ ਅਭਿਆਸ ਦੁਆਰਾ ਜਦ ਸਾਨੂੰ ਮਾਇਆ ਦੀ ਥਾਂ ਵਾਹਿਗੁਰੂ ਦੀ ਹਰ ਜਗ੍ਹਾਂ ਤੇ ਹਰ ਸਮੇਂ ਭਾਸਣ ਲੱਗ ਜਾਵੇਗਾ ਤਾਂ ਸਾਨੂੰ ਮਾਇਆ ਦੀਆਂ ਡਰਾਉਣੀਆਂ ਤਸਵੀਰਾਂ ਦੀ ਥਾਂ ਵਾਹਿਗੁਰੂ ਜੀ ਦੀ ਹਾਜ਼ਰੀ ਵਾਲੇ ਨੂਰੀ ਲਿਸ਼ਕਾਰੇ ਦਿਸਣਗੇ। ਦੁੱਖਾਂ ਪਾਪਾਂ ਦਾ ਨਾਸ ਤੇ ਬੀਮਾਰੀ ਆਦਿ ਭਾਸੇਗੀ ਹੀ ਨਹੀਂ। ਪੂਰੀ ਸਿਹਤ, ਹਮੇਸ਼ਾ ਦੀ ਜ਼ਿੰਦਗੀ, ਹਰ ਚੀਜ਼ ਲੋੜ ਦੀ ਪੂਰਤੀ, ਸਾਰੇ ਪਾਸੇ ਪ੍ਰੇਮ, ਆਨੰਦ, ਚੈਨ, ਕੁਲ ਕੰਮ ਸੌਰੇ ਹੋਏ— ਇਹ ਹਾਲਤ ਨਜ਼ਰ ਆਉਣੀ ਜ਼ਰੂਰੀ ਹੈ।

ਅਕਾਲ ਪੁਰਖੁ ਵਾਹਿਗੁਰੂ ਜੀ ਨਿਰੋਲ ਸਤਿ ਸਰੂਪ ਹੈ। ਸੱਚ ਵਿਚ ਹੀ ਉਹ ਵੱਸਦਾ ਹੈ ਤੇ ਝੂਠ ਵਿਚ ਉਹਦਾ ਵਾਸਾ ਹੀ ਨਹੀਂ। ਸੱਚ ਉਹ ਹੈ ਜੋ ਕਦੀ ਨਾ ਬਦਲੇ, ਇਕ ਸੁਰ ਰਹੇ, ਹਮੇਸ਼ਾ ਰਹੇ, ਹਰ ਵੇਲੇ ਮੌਜੂਦ ਰਹੇ, ਨਾਸ਼ ਨਾ ਹੋਵੇ। ਝੂਠ ਉਹ ਹੈ ਜੋ ਹਰ ਸਮੇਂ ਬਦਲੇ, ਕਦੀ ਇਕ ਸ਼ਕਲ ਵਿਚ ਨਾ ਰਹੇ। ਬਰਬਾਦੀ ਦਾ ਅੰਸ਼ ਉਹਦੇ ਵਿਚ ਹੋਵੇ, ਕਿਸੇ ਵੇਲੇ ਵੀ ਦਰਅਸਲ ਮੌਜੂਦ ਹੋਵੇ।

ਵਾਹਿਗੁਰੂ ਜੀ ਵਿਚ ਅਦਲਾ-ਬਦਲੀ ਨਹੀਂ, ਨਿਰੋਲ ਹੁਣ ਤੇ ਹਮੇਸ਼ਾ ਹੈ। ਅਸੀਂ ਵਾਹਿਗੁਰੂ ਜੀ ਨੂੰ ਹਮੇਸ਼ਾ ਗ਼ੈਰਹਾਜ਼ਰ ਸਮਝਦੇ ਹਾਂ, ਹਾਲਾਂਕਿ ਉਹ ਸਰਬ-ਵਿਆਪੀ ਹਰ ਵੇਲੇ ਮੌਜੂਦ ਹੈ। ਉਹਨੂੰ ਗ਼ੈਰਹਾਜ਼ਰ ਸਮਝ ਕੇ ਉਸ ਦੇ ਨੂਰ ਦੇ ਚਾਨਣ ਤੋਂ ਵਾਂਝੇ ਰਹਿੰਦੇ ਹਾਂ ਤੇ ਚਾਨਣ ਦੀ ਥਾਂ ਤੇ ਮਾਇਆ ਵਾਹਿਗੁਰੂ ਜੀ ਦੀ ਗ਼ੈਰਹਾਜ਼ਰੀ ਦੇ ਹਨੇਰੇ ਵਿਚ ਕੁਲ ਕੰਮ ਕਰਦੇ ਹਾਂ, ਇਸ ਕਰਕੇ ਮਾਇਆ ਦੇ ਰੰਗ ਸਾਡੇ ਇਰਦ-ਗਿਰਦ ਰਹਿੰਦੇ ਹਨ। ਅਸੀਂ ਇਨ੍ਹਾਂ ਤੋਂ ਛੁਟਕਾਰਾ ਨਹੀਂ ਪਾ ਸਕਦੇ।

ਜੇਕਰ ਅਸੀਂ ਨਾਮ ਸਿਮਰਨ ਦੁਆਰਾ ਆਪਣੇ ਆਪ ਨੂੰ ਅਸਲੀ ਹਾਲਤ ਵਾਹਿਗੁਰੂ ਜੀ ਦੀ ਜੋਤ ਦੇਖੀਏ ਤੇ ਵਾਹਿਗੁਰੂ ਜੀ ਹਿਰਦੇ ਵਿਚ ਵੱਸਦਾ ਦੇਖੀਏ ਤਦ ਵਾਹਿਗੁਰੂ ਜੀ ਦੇ ਸਾਰੇ ਗੁਣ ਸਾਡੇ ਵਿਚ ਪ੍ਰਕਾਸ਼ ਹੋਣ ਨਾਲ ਹੁਣ ਤੇ ਹਮੇਸ਼ਾ ਦੀ ਸਿਹਤ, ਪੂਰਤ, ਆਨੰਦ, ਆਦਿ ਗੁਣ ਪ੍ਰਗਟ ਹੋਣੇ ਜ਼ਰੂਰੀ ਹਨ।

ਨਾਮ ਅਭਿਆਸ ਦੁਆਰਾ ਵਾਹਿਗੁਰੂ ਜੀ ਦਾ ਅੰਦਰ ਪ੍ਰਕਾਸ਼ ਦੇਖਣ ਨਾਲ ਇਹ ਮਾਇਆ ਦੀ ਦੁਨੀਆ ਬਦਲ ਕੇ (ਹਨੇਰੇ ਦੀ ਥਾਂ ਰੌਸ਼ਨੀ ਵਿਚ ਆ ਕੇ) ਕੁਲ ਸੱਚਖੰਡ ਹੀ ਬਣ ਜਾਏਗਾ। ਸਾਡੀਆਂ ਅਰਦਾਸਾਂ ਦੀ ਤਰਜ਼ ਵੀ ਫੇਰ ਬਦਲ ਜਾਏਗੀ। ਪਹਿਲੀ ਅਰਦਾਸ ਜੇਕਰ ਇਹ ਸੀ ਕਿ 'ਹੇ ਵਾਹਿਗੁਰੂ ਤੂੰ ਮੈਨੂੰ ਦੇਹ ਅਰੋਗ ਦੇ, ਬਹੁਤੀ ਦੌਲਤ ਦੇ, ਆਨੰਦ ਦੇ, ਆਪਣੇ ਚਰਨਾਂ ਦੀ ਪ੍ਰੀਤ ਦੇ।' ਤਦ ਹੁਣ ਇਹ ਅਰਦਾਸ ਬਦਲ ਜਾਏਗੀ, ਕਿਉਂਕਿ ਅਸੀਂ ਵਾਹਿਗੁਰੂ ਦੇ 'ਹੁਣ ਤੇ ਹਮੇਸ਼ਾ' ਨੂੰ ਸਮਝ ਗਏ ਹਾਂ। ਅਰਦਾਸ ਹੁਣ ਇਸ ਤਰ੍ਹਾਂ ਕਰਾਂਗੇ— 'ਹੇ ਵਾਹਿਗੁਰੂ ਤੂੰ ਸਰਬ ਵਿਆਪੀ ਹੈਂ, ਮੇਰੇ ਹਰ ਵੇਲੇ ਕੋਲ ਹੈਂ, ਮੈਂ ਤੇਰੀ ਜੋਤ ਹਾਂ, ਤੇਰਾ ਬੱਚਾ ਹਾਂ, ਵਿਰਸੇ ਵਿਚ ਸਭ ਕੁਛ ਤੇਰੇ ਕੋਲੋਂ ਲੈ ਰਿਹਾ ਹਾਂ, ਤੂੰ ਮੇਰੀ 'ਹੁਣ ਤੇ ਹਮੇਸ਼ਾ' ਦੀ ਸਿਹਤ ਹੈਂ, ਤੂੰ

ਬੇਅੰਤ ਹੈਂ, ਤੇਰੀ ਹਰ ਚੀਜ਼ ਅਮਿੱਤੀ ਮੇਰੇ ਇਰਦ-ਗਿਰਦ ਮੌਜੂਦ ਹੈ, ਹਮੇਸ਼ਾ ਮੌਜੂਦ ਹੈ। ਤੇਰਾ ਆਨੰਦ ਮੈਨੂੰ ਹਰ ਵੇਲੇ ਸ਼ਾਂਤ ਕਰ ਰਿਹਾ ਹੈ। ਅੰਦਰ ਬਾਹਰ, ਇਰਦ ਗਿਰਦ ਮੌਜੂਦ ਹੈ, ਤੇਰੇ ਸਿਵਾ ਹੋਰ ਕੁਝ ਵੀ ਨਹੀਂ। ਮੇਰੀ ਤੇਰੇ ਨਾਲੋਂ ਕੋਈ ਵੱਖਰੀ ਹਸਤੀ ਹੀ ਨਹੀਂ।

ਵਾਹਿਗੁਰੂ ਦੀ ਦੁਨੀਆ ਪੂਰਨ ਹੈ। ਉਹਦੀ ਜੋਤ ਮਨੁੱਖ ਵੀ ਪੂਰਨ ਹੈ। ਉਹ ਪ੍ਰਿਤਪਾਲਕ ਹੋਣ ਕਰਕੇ ਆਪਣੇ ਫ਼ਰਜ਼ ਨੂੰ ਅੱਛੀ ਤਰ੍ਹਾਂ ਜਾਣਦਾ ਹੈ ਤੇ ਕਰ ਰਿਹਾ ਹੈ। ਉਹਨੂੰ ਯਾਦ ਕਰਾਉਣ ਦੀ ਲੋੜ ਨਹੀਂ। ਦੁਨੀਆ ਨੂੰ ਪੂਰਨ ਚਲਾਉਣ ਲਈ ਹਰ ਚੀਜ਼ ਅੱਗੇ ਹੀ ਮੌਜੂਦ ਹੈ। ਅਸੀਂ ਮਾਇਆ ਦੇ ਹਨੇਰੇ ਵਿਚ ਬੈਠੇ ਹੋਏ ਕੁਲ ਬਰਕਤਾਂ ਹਾਸਲ ਨਹੀਂ ਕਰ ਰਹੇ, ਪਰ ਬਰਕਤਾਂ ਤਾਂ ਨਾਸ ਨਹੀਂ ਹੁੰਦੀਆਂ, ਉਹ ਹਮੇਸ਼ਾ ਕਾਇਮ ਹਨ। ਸਾਨੂੰ ਵਾਹਿਗੁਰੂ ਦੇ ਚਾਨਣੇ ਵਿਚ ਆ ਕੇ ਬਰਕਤਾਂ ਦੇਖ ਕੇ ਤੇ ਲੈ ਕੇ ਉਹਨਾਂ ਦਾ ਸ਼ੁਕਰੀਆ ਕਰਨਾ ਹੈ। ਵਾਹਿਗੁਰੂ ਜੀ ਨੂੰ 'ਹੁਣ ਤੇ ਹਮੇਸ਼ਾ' ਦੇਖਣਾ ਹੈ। (ਗੁਰਮੁਖ ਜੀਵਨ ਸ੍ਰ. ਲਹਿਣਾ ਸਿੰਘ ਜੀ)

'ਵਾਹਿਗੁਰੂ ਨਾਮ ਜਹਾਜ਼' ਵਿਚ ਚੜ੍ਹਨ ਵਾਸਤੇ ਕਿਸੇ ਜਗ੍ਹਾ ਦੀ ਤਬਦੀਲੀ ਦੀ ਲੋੜ ਨਹੀਂ। ਸਿਰਫ਼ ਮਨ ਦੀ ਤਬਦੀਲੀ ਦੀ ਲੋੜ ਹੈ। ਵਾਹਿਗੁਰੂ ਜੀ ਨੂੰ ਹਰ ਸਮੇਂ ਕੋਲ ਦੇਖਣਾ ਤੇ ਆਪਣੇ ਆਪ ਨੂੰ ਉਸ ਦੀ ਜੋਤ ਦੇਖਣਾ, ਭਾਵ ਕਿ 'ਵਾਹਿਗੁਰੂ ਨਾਮ ਜਹਾਜ਼' ਵਿਚ ਚੜ੍ਹਨਾ ਹੈ। ਸਰੀਰ ਉਥੇ ਨਹੀਂ ਦਿਸੇਗਾ, ਅਦ੍ਰਿਸ਼ਟ ਵਾਹਿਗੁਰੂ ਜੀ ਤੇ ਉਸ ਦੀਆਂ ਜੋਤਾਂ ਦਿਸਣਗੀਆਂ। ਆਪਣੇ ਸਰੀਰ ਤੋਂ ਅਲੱਗ ਤੇ ਉੱਚਾ ਵਾਹਿਗੁਰੂ ਜੀ ਨਾਲ ਜੋਤ ਤੇ ਜ਼ਰੀਏ ਮਿਲਿਆਂ ਹੋਇਆਂ ਆਪਣੇ ਆਪ ਨੂੰ 'ਵਾਹਿਗੁਰੂ ਨਾਮ ਜਹਾਜ਼' ਵਿਚ ਚੜ੍ਹਨਾ ਹੈ। ਸੋ ਇਸ ਨਜ਼ਾਰੇ ਨੂੰ ਬਾਰ-ਬਾਰ ਮਨ ਅੱਗੇ ਲਿਆਉਣਾ ਸਿਮਰਨ ਹੈ। ਇਸ ਨਜ਼ਾਰੇ ਵਿਚ ਬੈਠ ਕੇ ਕੁਲ ਦੁਨੀਆ ਦੇ ਕੰਮ ਕਰਨ ਦਾ ਮਤਲਬ ਦੁਨੀਆ ਨੂੰ ਜਹਾਜ਼ ਵਿਚ ਬੈਠ ਕੇ ਲੰਘਣਾ ਹੈ। ਜਾਂ ਇਸ ਤਰ੍ਹਾਂ ਕਹੋ ਕਿ ਵਾਹਿਗੁਰੂ ਜੀ ਨੂੰ ਜੋਤਿ ਦੇ ਜ਼ਰੀਏ ਆਪਣੇ ਆਪ ਵਿਚ ਪ੍ਰਗਟ ਹੋਇਆ ਦੇਖ ਕੇ ਜੋਤਿ ਨੂੰ ਕੁਲ ਕੰਮ ਕਰਦਾ ਦੇਖੀਏ ਤਾਂ ਅਸੀਂ ਜਹਾਜ਼ ਵਿਚ ਬੈਠ ਕੇ ਦੁਨੀਆ ਨੂੰ ਲੰਘ ਰਹੇ ਹਾਂ। ਹਰ ਕੰਮ ਦਾ ਰਾਸ ਹੋਣਾ, ਮਹਾਂ ਆਨੰਦ ਆਉਣਾ, ਹਰ ਜ਼ਰੂਰਤ ਦੀ ਚੀਜ਼ ਅਮਿਤ ਮਿਲਣੀ, ਸਭ ਪਾਸੇ ਸੁਖ ਤੇ ਚੈਨ ਦਿਸਣਾ— ਇਹ ਇਸ ਅਸਵਥਾ ਦੀਆ ਨਿਸ਼ਾਨੀਆਂ ਹਨ ਜੋ ਦੱਸਦੀਆਂ ਹਨ ਕਿ ਪ੍ਰਾਣੀ ਠੀਕ ਰਸਤੇ ਤੇ ਚੱਲ ਰਿਹਾ ਹੈ। ਇਹ ਨਿਸ਼ਾਨੀਆਂ ਯਤਨ ਤੋਂ ਬਿਨਾਂ ਪੈਦਾ ਹੁੰਦੀਆਂ ਹਨ। ਜਹਾਜ਼ ਵਿਚ ਬੈਠ ਕੇ ਤੇ ਨਿਡਰ ਹੋ ਕੇ ਦੁਨੀਆ ਵਿਚੋਂ ਲੰਘੋ, ਦੁਨੀਆ ਦੀਆਂ ਖ਼ਰਾਬੀਆਂ ਤੁਹਾਡੇ ਤੇ ਅਸਰ ਨਹੀਂ ਕਰਨਗੀਆਂ, ਕਿਉਂਕਿ ਤੁਸੀਂ ਜਹਾਜ਼ ਵਿਚ ਹੋ।

ਹਰ ਚੀਜ਼ ਵਿਚ ਤੇ ਹਰ ਸ਼ਕਤੀ ਵਿਚ ਵਾਹਿਗੁਰੂ ਜੀ ਮੌਜੂਦ ਹੈ, ਉਹ ਸਰਬਵਿਆਪੀ ਹੈ। ਉਹਦੀ ਮੌਜੂਦਗੀ ਹਰ ਵਕਤ ਤੇ ਹਰ ਚੀਜ਼ ਵਿਚ ਦੇਖਣ ਵਾਲਾ ਆਪਣੇ ਕੰਮਾਂ ਦੀ ਸ਼ਕਤੀ, ਵਾਹਿਗੁਰੂ ਜੀ ਨਾਲ ਤਾਰ ਜੋੜ ਕੇ ਉਥੋਂ ਲੈਣ ਵਾਲਾ ਕਦੀ ਧੋਖਾ ਨਹੀਂ ਖਾਂਦਾ। ਨਾ ਹੀ ਵਿਘਨ ਦਾ ਮੂੰਹ ਦੇਖਦਾ ਹੈ। ਇਹ ਵਾਹਿਗੁਰੂ

ਜੀ ਦੇ ਕਾਨੂੰਨ, ਨਿਯਮ ਹਨ, ਜਿਹੜੇ ਸੱਚੇ ਤੇ ਨਾ ਬਦਲਣ ਵਾਲੇ ਹਨ। ਜਦ ਪੂਰੀ ਤਰ੍ਹਾਂ ਸਮਝ ਕੇ ਇਨ੍ਹਾਂ ਨੂੰ ਵਰਤਿਆ ਜਾਏ ਤਾਂ 'ਬਿਜਲੀ, ਰੇਡੀਓ, ਭਾਫ' ਆਦਿ ਵਾਂਗ ਪੂਰਾ ਨਤੀਜਾ ਪੈਦਾ ਕਰਦੇ ਹਨ। ਅਗਰ ਨਾਮ ਸਿਮਰਨ ਪਹਿਲੇ ਪਹਿਲੇ ਪੂਰੀ ਤਰ੍ਹਾਂ ਸਮਝ ਨਾਲ ਨਹੀਂ ਹੋ ਸਕਿਆ, ਤਦ ਜਿੰਨੀ ਸਮਝ ਆਈ ਹੈ, ਉਤਨਾ ਨਤੀਜ਼ਾ ਜ਼ਰੂਰ ਪੈਦਾ ਹੋਵੇਗਾ, ਕਿਉਂਕਿ ਹਰਿ ਸਿਮਰਨ ਵਿਚ ਵਾਹਿਗੁਰੂ ਜੀ ਦੀ ਸ਼ਕਤੀ ਤੇ ਕਾਨੂੰਨ ਕੰਮ ਕਰਦੇ ਵੇਖੀਦੇ ਹਨ। ਸੋ ਵਾਹਿਗੁਰੂ ਨਾਮ ਵੱਲ ਚਿੱਤ ਲੱਗਣਾ ਜ਼ਰੂਰੀ ਹੈ। ਨਾਮ ਸਿਮਰਨ ਵਿਚ ਆਨੰਦ ਆਉਣਾ ਠੀਕ ਵਾਹਿਗੁਰੂ ਨਾਮ ਜਹਾਜ਼ ਦੇ ਰਸਤੇ ਤੇ ਚੱਲਣ ਦੀ ਨਿਸ਼ਾਨੀ ਹੈ।

ਸਭ ਲੋੜਾਂ ਕੇਵਲ ਵਾਹਿਗੁਰੂ ਜੀ ਹੀ ਪੂਰੀਆਂ ਕਰ ਸਕਦਾ ਹੈ। ਵਾਹਿਗੁਰੂ ਜੀ ਨੂੰ ਮਾਤਾ ਪਿਤਾ ਵਾਲੇ ਪ੍ਰੇਮ ਵਿਚ ਆਪਣੇ ਕੋਲ ਵੇਖੋ। ਵਾਹਿਗੁਰੂ ਜੀ ਤਾਂ ਸਰਬ ਵਿਆਪੀ ਹਰ ਵਕਤ ਅੰਗ ਸੰਗ ਮੌਜੂਦ ਹੈ। ਇਸ ਨੂੰ ਨਾਮ ਸਿਮਰਨ ਦੁਆਰਾ ਜਾਨਣਾ ਤੇ ਸੁਰਤਿ ਵਿਚ ਟਿਕਾਣਾ ਸਿਮਰਨ ਅਭਿਆਸ ਦੀ ਉੱਚੀ ਅਵਸਥਾ ਹੈ। ਸੋ ਏਸੇ ਤਰ੍ਹਾਂ ਆਪਣੇ ਆਪ ਜੋਤਿ ਨੂੰ ਪੂਰਨ ਤੇ ਮਹਾਂ ਆਨੰਦ ਵਿਚ ਵੇਖਣਾ ਵਾਹਿਗੁਰੂ ਨਾਮ ਜਹਾਜ਼ ਵਿਚ ਸਵਾਰ, ਸਗੋਂ ਜਿਉਂਦੀ ਜਾਗਦੀ ਜ਼ਾਹਰ ਜ਼ਹੂਰ ਹਸਤੀ, ਜਿਵੇਂ ਕਿ ਉਹ ਵਾਹਿਗੁਰੂ ਜੀ ਵੇਖਦਾ, ਉਸੇ ਤਰ੍ਹਾਂ ਬਗ਼ੈਰ ਸੰਕੋਚ ਦੇ ਲੋਕਾਂ ਨੂੰ ਦੱਸਦਾ ਹੈ:

– **ਬੇਦ ਕਤੇਬ ਸੰਸਾਰ ਹਭਾ ਹੂੰ ਬਾਹਰਾ॥**
**ਨਾਨਕ ਕਾ ਪਾਤਿਸਾਹੁ ਦਿਸੈ ਜਾਹਰਾ॥**



(ਮ. ੫/੩੯੭)

– **ਮੈ ਪੇਖਿਓ ਰੀ ਊਚਾ ਮੋਹਨੁ ਸਭ ਤੇ ਊਚਾ॥**
**ਆਨ ਨ ਸਮਸਰਿ ਕੋਊ ਲਾਗੈ ਢੂਢਿ ਰਹੇ ਹਮ ਮੂਚਾ॥ ਰਹਾਉ॥**

(ਮ. ੫/੫੩੪)

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਸਮਝ ਨਾਲ ਕਰਕੇ ਵਾਹਿਗੁਰੂ ਜੀ ਦੀ ਪਛਾਣ ਹਾਸਲ ਕਰਨੀ ਤੇ ਸ਼ਬਦਾਂ ਵਿਚ ਦੱਸੇ ਹੋਏ ਹੁਕਮਾਂ ਤੇ ਅਮਲ ਕਰਨ ਨਾਲ ਸ਼ਬਦਾਂ ਵਿਚ 'ਨਾਮ' ਨਾਲ ਹਾਸਲ ਹੋਣ ਵਾਲੇ ਜੋ ਇਕਰਾਰ ਕੀਤੇ ਗਏ ਹਨ, ਜ਼ਰੂਰ ਪੂਰੇ ਹੁੰਦੇ ਹਨ ਤੇ ਪ੍ਰਾਣੀ ਦਾ ਲੋਕ ਤੇ ਪ੍ਰਲੋਕ ਦੋਵੇਂ ਸੌਰਦੇ ਹਨ।

ਵਾਹਿਗੁਰੂ ਨਾਮ ਜਪ ਦੁਆਰਾ ਪਤਿ ਦੀਆਂ ਪਉੜੀਆਂ:

**ਏਤੁ ਰਾਹਿ ਪਤਿ ਪਵੜੀਆ ਚੜੀਐ ਹੋਇ ਇਕੀਸੁ॥**

(ਜਪੁਜੀ/੭)

ਇਹ ਹੈ ਰਸਤਾ— ਅਰਥਾਤ ਪ੍ਰੇਮ ਦਾ ਰਸਤਾ, ਜਿਸ ਵਿਚ ਪਤੀ ਪਰਮੇਸ਼ੁਰ ਦੇ ਮਹਲ ਦੀਆਂ ਪਉੜੀਆਂ ਹਨ, ਜਿਨ੍ਹਾਂ ਤੇ ਚੜ੍ਹ ਕੇ ਇਕ ਈਸ਼ਵਰ ਨੂੰ ਪ੍ਰਾਪਤ ਹੋਈਦਾ ਹੈ, ਅਰਥਾਤ ਨਾਮ ਦਾ ਅਭਿਆਸ ਨਾਮ ਦਾ ਅਭਿਆਸ ਰਸ-ਲੱਖਤਾ

ਦੀਆਂ ਪਉੜੀਆਂ ਦੁਆਰਾ ਸਰੂਪ ਦੇ ਮਹਲ ਨੂੰ ਜਾਂਦਾ ਹੈ। ਇਸ ਦੀ ਵੀਚਾਰ ਨਾਮ ਜਪ ਕੇ ਰਸੀਏ ਗੁਰਮੁਖ ਇੰਜ ਕਰਦੇ ਹਨ।

੧. ਪਹਿਲਾਂ ਨਾਮ ਅਭਿਆਸੀ ਰਸਨਾ ਨਾਲ ਨਾਮ ਦਾ ਜਾਪ ਕਰਦਾ ਹੈ। ਇਹ ਭਾਵ ਉਸ ਦੇ ਮਨ ਵਿਚ ਚਾਹੀਏ ਕਿ ਇਹ ਨਾਮ ਜਗਤ ਦੇ ਮਾਲਕ ਦਾ ਹੈ, ਜੋ ਸਾਡਾ ਪ੍ਰੀਤਮ ਹੈ ਤੇ ਸਾਨੂੰ ਪ੍ਰੇਮ ਕਰਦਾ ਹੈ ਤੇ ਇਹ ਭਾਵਨਾ ਚਾਹੀਏ ਕਿ ਇਸ ਨਾਮ ਦੇ ਅਭਿਆਸ ਨੇ ਧਿਆਨ ਨੂੰ ਉਸ ਵਿਚ ਲੈ ਜਾਣਾ ਹੈ। ਗੁਰੂ ਸਾਹਿਬ ਜੀ ਦੀ ਆਗਿਆ ਹੈ:

**ਰਸਨਾ ਜਪੀਐ ਏਕੁ ਨਾਮ॥** (ਮ. ੫/੨੧੧)

ਫਿਰ ਫ਼ਲ ਦੱਸਦੇ ਹਨ:

**ਰਸਨਾ ਨਾਮੁ ਜਪਹੁ ਤਬ ਮਥੀਐ ਇਨ ਬਿਧਿ ਅੰਮ੍ਰਿਤ ਪਾਵਹੁ॥** (ਮ. ੧)

੨. ਇਸ ਤਰ੍ਹਾਂ ਦੇ ਭਾਵ ਤੇ ਭਾਵਨਾ ਨਾਲ ਕੀਤਾ ਜਪ ਕੁਛ ਸਮੇਂ ਵਿਚ ਸਿਮਰਨ ਬਣ ਜਾਂਦਾ ਹੈ, ਅਰਥਾਤ ਹਿਰਦੇ ਵਿਚ ਨਾਮ ਜਾ ਟਿਕਦਾ ਹੈ। ਆਗਿਆ ਹੈ:

**ਹਿਰਦੈ ਨਾਮੁ ਵਸਾਇਹੁ॥** (ਮ. ੫/੬੨੧)

ਇਹ ਫ਼ਲ ਦੱਸਦੇ ਹਨ:

– **ਹਿਰਦੈ ਏਕੋ ਨਾਮੁ ਵਸੈ ਹਉਮੈ ਦੁਬਿਧਾ ਮਾਰਿ॥**
**ਹਿਰਦੈ ਨਾਮੁ ਸਦਾ ਕਿਰਤਾਰਥੁ॥** (ਮ. ੧/੮੩੧)

– **ਹਿਰਦੈ ਨਾਮੁ ਸਦਾ ਧੁਨਿ ਨਿਹਚਲ॥** (ਮ. ੧/੧੨੩੨)

੩. ਜਦੋਂ ਮਨ ਤਨ ਇਸ ਸਿਮਰਨ ਵਿਚ ਰਚ ਜਾਂਦੇ ਹਨ, ਮੈਲ ਦੂਰ ਹੋ ਜਾਂਦੀ ਹੈ, ਤਦ ਨਾਮ ਰਸ ਰੂਪ ਹੋ ਜਾਂਦਾ ਹੈ। ਰੋਮ ਰੋਮ ਵਿਚ ਇਕ ਪ੍ਰਤੀਤੀ ਯਾ ਅਹਿਸਾਸ ਹੋ ਆਉਂਦਾ ਹੈ ਕਿ ਮਾਨੋ ਹਰ ਰੋਮ ਵਿਚ ਨਾਮ ਰਸ ਹੈ, ਇਸ ਨੂੰ ਰੋਮ ਰੋਮ ਧਿਆਉਣਾ ਕਹੀਦਾ ਹੈ:

– **ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ॥** (ਮ. ੧/੯੪੧)

– **ਰੋਮਿ ਰੋਮਿ ਹਰਿ ਉਚਰੈ ਖਿਨੁ ਖਿਨੁ ਹਰਿ ਸੋਈ॥** (ਮ. ੪/੧੨੪੭)

– **ਰੋਮੇ ਰੋਮਿ ਰੋਮਿ ਰੋਮੈ ਮੈ ਗੁਰਮੁਖਿ ਰਾਮੁ ਧਿਆਏ ਰਾਮ॥** (ਮ. ੪/੪੪੩)

ਇਹ ਜੋ ਰੋਮ ਰੋਮ ਵਿਚ ਨਾਮ ਦੀ ਰਸ ਰੂਪਤਾ ਹੈ, ਇਹੋ ਲੱਖ ਵੀਹ ਲੱਖ ਹੋਣਾ ਹੈ। ਇਕ ਵੇਰ ਰਾਮ ਕਹਿਣ ਨਾਲ ਫੇਰ ਇਹ ਗੇੜ ਮਾਨੋ ਜੀਭ ਨਾਲ ਕਿਹਾ ਬੀਹ ਲੱਖ ਤੁੱਲ ਹੋ ਜਾਂਦਾ ਹੈ। ਲੱਖਾਂ ਕਰੋੜਾਂ ਦੀ ਗਿਣਤੀ ਨਹੀਂ ਗਿਣ ਸਕੀਦੀ, ਭਾਵ ਹੈ ਕਿ ਲਗਾਤਾਰ ਹੋ ਜਾਂਦਾ ਹੈ। ਲੱਖਾਂ ਕਰੋੜਾਂ ਕਹਿਣ ਤੋਂ ਭਾਵ ਅਤਿ ਬਹੁਲਤਾ ਦਾ ਹੋਇਆ ਕਰਦਾ ਹੈ:

੪. ਇਹ ਨਾਮ ਦੀ 'ਨਾਮ ਰਸ ਰੂਪ ਪ੍ਰਤੀਤੀ' ਫਿਰ ਸਰੀਰ ਵਿਚ ਹੀ ਨਹੀਂ ਅਟਕਦੀ। ਕਈ ਵੇਰ ਚਾਰ ਚੁਫੇਰੇ ਪ੍ਰਤੀਤ ਦੇਂਦਾ ਹੈ ਕਿ ਇਹ ਨਾਮ ਰਸ ਸਾਰੇ ਭਰਪੂਰ ਹੈ। ਜਿੱਧਰ ਨਜ਼ਰ ਜਾਂਦੀ ਹੈ, ਸੁੰਦਰਤਾ ਤੇ ਰਸ ਦਾ ਪ੍ਰਭਾਵ ਛਾ ਰਿਹਾ ਸਹੀ ਹੁੰਦਾ ਹੈ। ਵਣ ਤ੍ਰਿਣ ਨਾਮ ਹੀ ਨਾਮ ਹੋ ਰਿਹਾ ਦਿੱਸਦਾ ਹੈ:

**ਧਰਤਿ ਪਾਤਾਲੁ ਆਕਾਸੁ ਹੈ ਮੇਰੀ ਜਿੰਦੁੜੀਏ॥**
**ਸਭ ਹਰਿ ਹਰਿ ਨਾਮੁ ਧਿਆਵੈ ਰਾਮ॥**
**ਪਉਣ ਪਾਣੀ ਬੈਸੰਤਰੋ ਮੇਰੀ ਜਿੰਦੁੜੀਏ॥**
**ਨਿਤ ਹਰਿ ਹਰਿ ਹਰਿ ਜਸੁ ਗਾਵੈ ਰਾਮ॥** (ਮ. ੪/੫੪੦)

੫. ਇਸ ਤੋਂ ਅੱਗੇ ਫੇਰ ਜਗਦੀਸ਼ੁਰ ਜੀ ਆਪਣੀ ਮਿਹਰ ਨਾਲ ਤਦਰੂਪਤਾ ਵਿਚ ਲੈ ਜਾਂਦੇ ਹਨ, ਯਥਾ:

– **ਜਨ ਨਾਨਕ ਹਰਿ ਹਰਿ ਹੋਇਆ ਹਰਿ ਹਰਿ ਮਨ ਵੁਠਾ॥** (ਮ. ੪/੪੫੧)

– **ਬਾਂਹ ਪਕੜਿ ਠਾਕੁਰਿ ਹਉ ਘਿਧੀ॥** (ਮ. ੫/੭੦੪)

– **ਨਾਨਕ ਨਦਰੀ ਨਦਰਿ ਨਿਹਾਲ॥** (ਜਪੁਜੀ ੮)

ਪਉੜੀ ਤੋਂ ਅਕਸਰ ਪਉੜੀਆਂ ਬਿਰਤੀ ਦੇ ਚੜ੍ਹਾਉ ਦੀਆਂ ਲਈਆਂ ਜਾਂਦੀਆਂ ਹਨ ਸੋ ਨਾਮ ਦੁਆਰਾ ਚੜ੍ਹਾਉ ਦੀਆਂ ਪਉੜੀਆਂ ਇਉਂ ਹਨ:

੧. ਨਾਮ ਦਾ ਰਸਨਾ ਦੁਆਰਾ ਜਪ
੨. ਫੇਰ ਮਨ ਵਿਚ ਨਾਮ ਦਾ ਨਿਵਾਸ
੩. ਫੇਰ ਲੂੰ ਲੂੰ ਵਿਚ ਨਾਮ ਦੀ ਰਸਮਈ ਪ੍ਰਤੀਤੀ
੪. ਫੇਰ ਵਣ ਤ੍ਰਿਣ ਵਿਚ ਨਾਮ ਦੀ ਵਿਆਪਕ ਪ੍ਰਤੀਤੀ
੫. ਫੇਰ ਨਾਮੀ ਦੀ ਲੱਖਤਾ
੬. ਫੇਰ ਨਾਮ ਨਾਮੀ ਦਾ ਪਰਸਪਰ ਸੰਗਮ
੭. ਫੇਰ ਨਾਮੀ ਵਿਚ ਅਭੇਦਤਾ।

ਅੰਕ ਪੰਜ ਤਕ ਤਾਂ ਇਹ ਪਉੜੀਆਂ ਨਾਮ ਦੀਆਂ ਅਸਵਥਾ ਹਨ। ਅੱਗੇ ਛੇਵੀਂ ਮਾਨੋ ਪਾਤਸ਼ਾਹ ਦਾ ਤਖ਼ਤ ਹੈ ਤੇ ਸਤਵੀਂ ਪਾਤਸ਼ਾਹ ਪੂਰੇ ਤਖ਼ਤ ਤੇ ਅਡੋਲ ਬੈਠੇ ਨਾਲ ਮਿਲਾਪ ਹੈ। ਹਰੀਮੰਦਰ ਇਹ ਸਰੀਰ ਬੀ ਹੈ। ਹਰੀਮੰਦਰ ਬ੍ਰਹਿਮੰਡ ਬੀ ਹੈ। ਠਾਕੁਰ ਦਾ ਤਖ਼ਤ ਦੋਹੀਂ ਥਾਈਂ ਇਕੋ ਜਿਹਾ ਅਡੋਲ ਹੈ:

– **ਜੋ ਬ੍ਰਹਿਮੰਡਿ ਪਿੰਡਿ ਸੋ ਜਾਨੁ॥** (ਕਬੀਰ ਜੀ/੧੧੬੨)

– **ਜੋ ਬ੍ਰਹਮੰਡੇ ਸੋਈ ਪਿੰਡੇ॥** (ਪੀਪਾ ਜੀ/੬੯੫)

– **ਜਹ ਦੇਖਾ ਤਹਾ ਸੁਆਮੀ ਪਾਰਬ੍ਰਹਮ ਸਭ ਠਾਏ॥** (ਮ. ੫/੫੪੨)

ਭਾਵ ਇਹ ਕਿ ਜਦੋਂ ਅੰਦਰ ਉਸ ਦੀ ਲੱਖਤਾ ਹੋ ਜਾਂਦੀ ਹੈ ਤਾਂ ਉਸ ਦੇ ਸਰਬ ਥਾਂਈਂ ਸਦਾ ਮੌਜੂਦ ਹੋਣ ਦਾ ਅਨੁਭਵ ਵੀ ਖੁੱਲ੍ਹ ਜਾਂਦਾ ਹੈ। ਇਉਂ ਸਾਰੇ ਸਮਾ ਰਿਹਾ ਸੁਆਮੀ ਪ੍ਰਗਟ ਹੋ ਜਾਂਦਾ ਹੈ।

ਗੁਰਮੁਖਿ ਪਿਆਰੇ ਸੰਤ ਬਾਬਾ ਹਰਨਾਮ ਸਿੰਘ ਜੀ ਰਾਮਪੁਰ ਖੇੜੇ ਵਾਲਿਆਂ ਦੀ ਆਤਮਿਕ ਅਵਸਥਾ ਨਾਮ ਜਪ ਦੁਆਰਾ ਬਹੁਤ ਉੱਚੀ ਹੋ ਗਈ ਸੀ। ਆਪ ਜੀ ਸਥੂਲ-ਸਰੀਰ ਤੋਂ ਆਤਮਾ ਵੱਖ ਕਰ ਕੇ ਸੂਖ਼ਮ ਸਰੀਰ ਧਾਰ ਜਿੱਥੇ ਵੀ ਜਾਣਾ ਚਾਹੁਣ ਅੱਖ ਦੇ ਫੋਰ ਵਿਚ ਉਥੇ ਪੁੱਜ ਜਾਂਦੇ ਅਤੇ ਪ੍ਰੇਮੀ ਜਨਾਂ ਨਾਲ ਬਚਨ ਬਿਲਾਸ ਵੀ ਕਰ ਆਉਂਦੇ। ਪ੍ਰੇਮੀ ਜਨਾਂ ਨੂੰ ਇੰਜ ਪ੍ਰਤੀਤ ਹੁੰਦਾ ਕਿ ਬਾਬਾ ਜੀ ਸਾਖ਼ਸ਼ਾਤ ਸਰੀਰਕ ਰੂਪ ਵਿਚ ਉਹਨਾਂ ਨਾਲ ਗੱਲਬਾਤ ਕਰ ਰਹੇ ਹਨ।

ਇਕ ਸਮੇਂ ਦੀ ਵਾਰਤਾ ਸੀ, ਬਾਬਾ ਆਪਣੇ ਰਿਹਾਇਸ਼ੀ ਕਮਰੇ ਵਿਚ ਸੋਦਰ ਦਾ ਪਾਠ ਕਰਕੇ ਸਿਮਰਨ ਕਰ ਰਹੇ ਸਨ ਕਿ ਬਾਬਾ ਜੀ ਦਾ ਧਿਆਨ ਅਚਾਨਕ ਉਸ ਪ੍ਰੇਮੀ ਵੱਲ ਖਿੱਚਿਆ ਗਿਆ ਜੋ ਬਾਬਾ ਦੇ ਕਾਫ਼ੀ ਨੇੜੇ ਦਾ ਸੰਗਤੀ ਸੀ। ਧਿਆਨ ਵਿਚ ਦੇਖਿਆ ਕਿ ਉਹ ਪ੍ਰੇਮੀ ਆਚਰਣ ਤੋਂ ਡਿੱਗਣ ਵਾਸਤੇ ਘਰੋਂ ਤੁਰ ਪਿਆ ਹੈ ਤੇ ਮਨ ਵਿਚ ਕਾਮ-ਪੂਰਤੀ ਦਾ ਫੁਰਨਾ ਕਾਫ਼ੀ ਪ੍ਰਬਲ ਹੈ। ਬਾਬਾ ਜੀ ਨੇ ਸੋਚਿਆ ਕਿ ਜੇਕਰ ਕੋਈ ਯਤਨ ਨਾ ਕੀਤਾ ਗਿਆ ਤਾਂ ਹੋ ਸਕਦਾ ਹੈ ਕਿ ਗੁਰੂ ਵਾਕ ਅਨੁਸਾਰ— "ਨਿਮਖ ਕਾਮ ਸੁਆਦ ਕਾਰਣਿ ਕੋਟਿ ਦਿਨਸ ਦੁਖੁ ਪਾਵਹਿ॥" ਅਤੇ ਇਹ ਭੈੜਾ ਫੁਰਨਾ ਜੋ ਸਾਕਾਰ ਹੋਣ ਲਈ ਸਰੀਰ ਨੂੰ ਲੈ ਤੁਰਿਆ ਹੈ ਪਤਾ ਨਹੀਂ ਕਿਸ ਖੂਹ-ਖਾਤੇ ਵਿਚ ਸੁੱਟ ਦੇਵੇ। ਸਾਡਾ ਮੁਹੱਬਤੀ ਹੈ, ਸੋ ਸਾਡਾ ਵੀ ਫ਼ਰਜ਼ ਬਣਦਾ ਹੈ ਕਿ ਇਸ ਦਾ ਬਚਾਉ ਕਰੀਏ। ਗੁਰੂ ਚਰਨਾਂ ਵਿਚ ਬੇਨਤੀ ਕੀਤੀ ਅਤੇ ਸੂਖਮ ਸਰੀਰ ਨਾਲ (ਜੋ ਆਤਮ, ਸਥੂਲ ਸਰੀਰ ਤੋਂ ਵੱਖ ਕਰਕੇ ਬਣਿਆ ਸੀ) ਸਰਗੋਧੇ ਤੋਂ ਲਾਹੌਰ ਪੁੱਜ ਕੇ ਉਸ ਸੜਕ ਤੇ ਉਸ ਪ੍ਰੇਮੀ ਨੂੰ ਅੱਗੇ ਹੋ ਮਿਲੇ ਜਿਸ ਸੜਕ ਤੇ ਉਹ ਪ੍ਰੇਮੀ ਵਾਹੋ-ਦਾਹੀ ਬੁਰੀ ਪ੍ਰੇਰਨਾ ਨਾਲ ਤੁਰਿਆ ਜਾ ਰਿਹਾ ਸੀ। ਜਾ ਪੁੱਛਿਆ ਕਿ ਭਾਈ ਜੀ ਕਿਧਰ ਚੱਲੇ ਹੋ? ਅਸੀਂ ਤਾਂ ਤੁਹਾਨੂੰ ਮਿਲਣ ਆਏ ਸਾਂ। ਬਾਬਾ ਜੀ ਨੂੰ ਸਾਹਮਣੇ ਤੱਕ ਕੇ ਤੇ ਬਚਨ ਸੁਣ ਕੇ ਸਰੀਰ ਪਾਣੀ-ਪਾਣੀ ਹੋ ਗਿਆ ਅਤੇ ਭੈੜੇ ਫੁਰਨੇ ਪਰ ਪਾਣੀ ਫਿਰ ਗਿਆ।

ਉਹ ਪ੍ਰੇਮੀ ਬਾਬਾ ਜੀ ਨਾਲ ਘਰ ਨੂੰ ਤੁਰ ਪਿਆ, ਜਦੋਂ ਘਰ ਦੇ ਨਜ਼ਦੀਕ ਪੁੱਜੇ ਤਾਂ ਉਹ ਪ੍ਰੇਮੀ ਅੱਗੇ ਪਿੱਛੇ ਤੱਕੇ ਪਰ ਮਹਾਂਪੁਰਖ ਤਾਂ ਆਪਣਾ ਫ਼ਰਜ਼ ਨਿਭਾਅ ਕੇ ਵਾਪਸ ਆਪਣੇ ਪੰਜ-ਭੂਤਕ ਸਰੀਰ ਵਿਚ ਸਰਗੋਧੇ ਆ ਚੁੱਕੇ ਸਨ। ਮਨ ਵਿਚ ਭੈੜਾ ਫੁਰਨਾ ਤਾਂ ਦਰਸ਼ਨਾਂ ਨਾਲ ਹੀ ਨਿਕਲ ਚੁੱਕਾ ਸੀ। ਹੁਣ ਤਾਂ ਪਛਤਾਵਾ ਹੀ ਮਨ ਨੂੰ ਲਾਹਨਤਾਂ ਪਾ ਰਿਹਾ ਸੀ। ਘਰ ਆਰਾਮ ਕੀਤਾ ਤੇ ਅਗਲੇ ਦਿਨ ਉਹ ਪ੍ਰੇਮੀ ਲਾਹੌਰ ਤੋਂ ਚੱਲ ਕੇ ਸਰਗੋਧੇ ਬਾਬਾ ਜੀ ਪਾਸ ਮੁਆਫੀ ਮੰਗਣ ਵਾਸਤੇ ਪੁੱਜਾ। ਬਾਬਾ ਜੀ ਨੇ ਗੁਰੂ ਸਿੱਖਿਆ ਨੂੰ ਹਿਰਦੇ ਵਿਚ ਦ੍ਰਿੜ੍ਹ ਕਰਨ ਲਈ ਪ੍ਰੇਰਨਾ ਕੀਤੀ ਤੇ ਕਿਹਾ ਕਿ ਅਗਾਂਹ ਨੂੰ ਕੋਈ ਐਸਾ ਭੈੜਾ ਸੰਕਲਪ ਜੇਕਰ ਬਣੇ ਤਾਂ ਉਸ ਵੇਲੇ ਹੀ ਸਤਿਗੁਰੂ

ਜੀ ਨੂੰ ਹਾਜ਼ਰ-ਨਾਜ਼ਰ ਜਾਣ ਕੇ ਸਾਡਾ ਗੁਰੂ ਸੱਦ ਸੁਣਦਾ ਸੱਦ ਵੇਖਦਾ ਅੰਤਰਜਾਮੀ ਹੈ। ਉਸ ਅੱਗੇ ਅਰਦਾਸ ਕਰਨੀ। ਜੋ ਵੀ ਆਪਾਂ ਮਾੜੇ ਜਾਂ ਚੰਗੇ ਕਰਮ ਕਰਦੇ ਹਾਂ ਸਾਡੇ ਸਾਰੇ ਕੀਤੇ ਕਰਮਾਂ ਨੂੰ ਉਹ ਪ੍ਰਤੱਖ ਵੇਖਦਾ ਹਾਂ:

**ਘਟ ਘਟ ਕੇ ਅੰਤਰ ਕੀ ਜਾਨਤ॥**
**ਭਲੇ ਬੁਰੇ ਕੀ ਪੀਰ ਪਛਾਨਤ॥** (ਚੌਪਈ ਪਾ. ੧੦)

ਇਸ ਪ੍ਰਕਾਰ ਬਾਬਾ ਜੀ ਪਾਸੋਂ ਇਹ ਗੁਰ-ਉਪਦੇਸ਼ ਅਨੁਸਾਰ ਪਿਛਲਾ ਪਛਤਾਵਾ ਕੀਤਾ ਅਤੇ ਅਗਾਂਹ ਤੋਂ ਗੁਰੂ-ਆਸ਼ੇ ਸੁਣ ਕੇ ਚੱਲਣ ਲਈ ਬਚਨ ਬੱਧ ਹੋਇਆ।

ਇਕ ਹੋਰ ਘਟਨਾ ਇਸ ਪ੍ਰਕਾਰ ਹੈ ਕਿ ਗੁਰਮੁਖਿ ਪਰਵਾਰ ਜੋ ਬਾਬਾ ਜੀ ਦਾ ਸੰਗਤੀ ਸੀ, ਜਲੰਧਰ ਮਾਡਲ ਟਾਊਨ ਵਿਚ ਰਹਿੰਦਾ ਸੀ। ਉਨ੍ਹਾਂ ਦੇ ਤਿੰਨ ਬੱਚੇ ਸਨ। ਦੋ ਲੜਕੀਆਂ ਅਤੇ ਇਕ ਲੜਕਾ ਉਨ੍ਹਾਂ ਨੇ ਆਪਣੇ ਭੁਜੰਗੀ ਦਾ ਵਿਆਹ ਇੰਗਲੈਂਡ ਵਿਚ ਕਰ ਦਿੱਤਾ। ਸਰਦਾਰਾਂ ਦੇ ਘਰ ਦਾ ਹੋਣ ਕਾਰਨ ਉਸ ਬੱਚੇ ਨੇ ਹੱਥੀਂ ਬਹੁਤ ਕੰਮ ਕਾਰ ਕੀਤਾ ਨਹੀਂ ਸੀ। ਪਰ ਬਦੇਸ਼ ਜਾ ਕੇ ਕਾਫ਼ੀ ਮਿਹਨਤ ਕਰਨੀ ਪਈ। ਦੂਸਰੇ ਘਰਦਿਆਂ ਦੇ ਪਿਆਰ ਦੀ ਘਾਟ ਕਾਰਨ ਬੱਚੇ ਦਾ ਮਨ ਇੰਗਲੈਂਡ 'ਚੋਂ ਉਪਰਾਮ ਹੋ ਗਿਆ ਤੇ ਉਸ ਨੇ ਆਪਣੀ ਮਾਤਾ ਨੂੰ ਪੱਤਰ ਪਾਇਆ ਕਿ ਇਸ ਮੁਲਕ ਵਿਚ ਮੇਰਾ ਮਨ ਨਹੀਂ ਲੱਗਦਾ ਸੋ ਮੈਂ ਜਲਦੀ ਹੀ ਵਾਪਿਸ ਆ ਰਿਹਾ ਹਾਂ।

ਇਹ ਪੱਤਰ ਲੈ ਕੇ ਬੀਬੀ ਬਾਬਾ ਜੀ ਪਾਸ ਆਈ ਤੇ ਪੱਤਰ ਸੁਣਾਇਆ। ਨਾਲ ਹੀ ਬੇਨਤੀ ਕੀਤੀ ਕਿ ਬੜੇ ਯਤਨ ਨਾਲ ਅਸੀਂ ਇਸ ਲੜਕੇ ਨੂੰ ਬਾਹਰ ਭੇਜਿਆ ਹੈ, ਉਥੇ ਉਸ ਦਾ ਮਨ ਨਹੀਂ ਲੱਗਦਾ ਤਾਂ ਵਾਪਿਸ ਜਾਣ ਬਾਰੇ ਪੱਤਰ ਲਿਖਿਆ ਹੈ। ਜੇ ਉਹ ਵਾਪਿਸ ਆ ਗਿਆ ਤਦ ਉਸ ਦੀ ਘਰ ਵਾਲੀ ਨੂੰ ਐਧਰ ਆਉਣਾ ਪਵੇਗਾ ਅਤੇ ਜੇ ਉਹ ਐਧਰ ਨਾ ਆਈ ਤਦ ਸਾਰਾ ਪਰਿਵਾਰ ਉਲਝਣ ਵਿਚ ਪੈ ਜਾਵੇਗਾ। ਸੋ ਕ੍ਰਿਪਾ ਕਰਕੇ ਆਪ ਜੀ ਕੋਈ ਉਪਾਅ ਦੱਸੋ।



ਬਾਬਾ ਜੀ ਕਹਿਣ ਲੱਗੇ ਕਿ ਬੀਬੀ ਤੁਸੀਂ ਉਦਾਸ ਨਾ ਹੋਵੋ। ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਚਰਨਾਂ ਵਿਚ ਅਰਦਾਸ ਬੇਨਤੀ ਭਾਵਨੀ ਸਹਿਤ ਕਰੋ ਕਿਉਂਕਿ ਸਤਿਗੁਰੂ ਜੀ ਜਾਗਤੀ ਜੋਤਿ ਦਸਾਂ ਪਾਤਸ਼ਾਹੀਆਂ ਦਾ ਪ੍ਰਤੱਖ ਸਰੂਪ ਹਨ। ਦੂਸਰੇ ਹਰ ਰੋਜ਼ ਆਪਣੇ ਨਿਤ ਨੇਮ ਤੋਂ ਇਲਾਵਾ ਪੰਜ ਪਾਠ ਜਪੁਜੀ ਸਾਹਿਬ ਦੇ ਪ੍ਰੇਮ ਨਾਲ ਕਰ ਕੇ ਬੱਚੇ ਨਮਿਤ ਅਰਦਾਸ ਕਰਿਆ ਕਰੋ, ਸਤਿਗੁਰੂ ਜੀ ਕਿਰਪਾ ਕਰਨਗੇ। ਸੋ ਬੀਬੀ ਨੇ ਬਚਨ ਮੰਨ ਕੇ ਗੁਰੂ ਚਰਨਾਂ ਵਿਚ ਅਰਦਾਸ ਕੀਤੀ ਤੇ ਵਾਪਿਸ ਜਲੰਧਰ ਚਲੀ ਗਈ।

ਕੋਈ ਦੋ ਕੁ ਹਫ਼ਤੇ ਪਿੱਛੋਂ ਉਹ ਬੜੀ ਪ੍ਰਸੰਨ ਚਿੱਤ ਬਾਬਾ ਜੀ ਪਾਸ ਆਈ। ਗੁਰੂ ਫ਼ਤਹਿ ਬੁਲਾਉਣ ਉਪਰੰਤ ਬਾਬਾ ਜੀ ਨੇ ਪੁੱਛਿਆ ਕਿ ਬੀਬੀ ਜੀ ਸੁਣਾਉ ਕੋਈ ਕਾਕੇ ਦਾ ਖ਼ਤ ਪੱਤਰ ਆਇਆ ਹੈ? ਬੀਬੀ ਜੀ ਕਹਿਣ ਲੱਗੀ ਕਿ ਆਪ

ਜੀ ਨੇ ਬੜੀ ਕ੍ਰਿਪਾ ਕੀਤੀ ਹੈ, ਉਸ ਦਾ ਪੱਤਰ ਲੈ ਕੇ ਆਈ ਹਾਂ। ਇਹ ਜੋ ਪੱਤਰ ਉਸ ਨੇ ਲਿਖਿਆ ਹੈ ਸਾਡੀ ਸਮਝ ਵਿਚ ਨਹੀਂ ਆਉਂਦਾ। ਬਾਬਾ ਜੀ ਨੇ ਉਹ ਪੱਤਰ ਜੋ ਬੀਬੀ ਨੇ ਦਿੱਤਾ ਸੀ ਸੇਵਾ ਸਿੰਘ ਨੂੰ ਪੜ੍ਹਨ ਲਈ ਹੁਕਮ ਕੀਤਾ। ਉਸ ਲੜਕੇ ਨੇ ਫ਼ਤਹਿ ਉਪਰੰਤ ਆਪਣੀ ਮਾਤਾ ਨੂੰ ਲਿਖਿਆ ਸੀ ਕਿ ਜਿਵੇਂ ਮੈਂ ਪਹਿਲੇ ਵਾਪਿਸ ਇੰਡੀਆ ਆ ਜਾਣ ਬਾਰੇ ਆਪਣਾ ਮਨ ਬਣਾ ਲਿਆ ਸੀ। ਪਿਛਲੇ ਸੋਮਵਾਰ ਮੈਂ ਉਦਾਸ ਮਨ ਕਾਰਨ ਛੁੱਟੀ ਲੈ ਕੇ ਇਕ ਪਾਰਕ ਵਿਚ ਪਾਠ ਕਰ ਰਿਹਾ ਸੀ ਕਿ ਮੇਰੇ ਪਾਸ ਰਾਮਪੁਰ ਖੇੜੇ ਵਾਲੇ ਬਾਬਾ ਜੀ ਆਏ ਅਤੇ ਅੱਧੇ ਘੰਟੇ ਦੇ ਕਰੀਬਨ ਮੇਰੇ ਨਾਲ ਬਚਨ ਕੀਤੇ। ਮੈਂ ਉਹਨਾਂ ਨੂੰ ਆਪਣੇ ਉਦਾਸ ਮਨ ਅਤੇ ਇੰਡੀਆ ਚਲੇ ਜਾਣ ਬਾਰੇ ਦੱਸਿਆ ਸੀ— ਸੋ ਉਨ੍ਹਾਂ ਨੇ ਮੈਨੂੰ ਸਮਝਾਇਆ ਅਤੇ ਕਿਹਾ ਕਿ ਵਾਪਸ ਜਾਣ ਦੀ ਲੋੜ ਨਹੀਂ। ਜਦ ਮਨ ਉਦਾਸ ਹੋਵੇ ਤਦ ਪਾਠ ਸਿਮਰਨ ਕਰਕੇ ਗੁਰੂ ਚਰਨਾਂ ਵਿਚ ਅਰਦਾਸ ਕਰਿਆ ਕਰ। ਸੋ ਉਸ ਦਿਨ ਤੋਂ ਮੇਰਾ ਮਨ ਬਿਲਕੁਲ ਠੀਕ ਹੈ, ਮੈਂ ਕੰਮ ਤੇ ਵੀ ਪੂਰਾ ਸਮਾਂ ਜਾਂਦਾ ਹਾਂ ਅਤੇ ਜੋ ਵਾਪਿਸ ਇੰਡੀਆ ਤੁਹਾਨੂੰ ਲਿਖਿਆ ਸੀ ਸੋ ਹੁਣ ਮੈਂ ਫ਼ੈਸਲਾ ਬਦਲ ਲਿਆ, ਤੁਸੀਂ ਕਿਸੇ ਕਿਸਮ ਦਾ ਫ਼ਿਕਰ ਨਹੀਂ ਕਰਨਾ। ਮੈਂ ਬਾਬਾ ਜੀ ਦੇ ਦਰਸ਼ਨ ਕਰਕੇ ਐਨਾ ਪ੍ਰਭਾਵਿਤ ਹੋਇਆ ਕਿ ਮੈਂ ਪੁੱਛ ਵੀ ਨਹੀਂ ਸਕਿਆ ਕਿ ਉਹ ਕਿੱਥੇ ਠਹਿਰੇ ਹੋਏ ਹਨ? ਸੋ ਤੁਸੀਂ ਗੁਰਦੁਆਰਾ ਸਾਹਿਬ ਜਾ ਕੇ ਸੇਵਾਦਾਰਾਂ ਪਾਸੋਂ ਇਹ ਪਤਾ ਕਰਕੇ ਲਿਖੋ ਕਿ ਬਾਬਾ ਜੀ ਕਿੱਥੇ, ਕਿਸ ਪਾਸ ਰਹਿ ਰਹੇ ਹਨ? ਅਤੇ ਉਨ੍ਹਾਂ ਕਿੰਨਾ ਚਿਰ ਇੰਗਲੈਂਡ ਰਹਿਣਾ ਹੈ।



ਪੱਤਰ ਸੁਣ ਕੇ ਬਾਬਾ ਜੀ ਨੇ ਇਹ ਖ਼ਤ ਮੇਰੇ ਪਾਸੋਂ ਲੈ ਕੇ ਪਾੜ ਸੁੱਟਿਆ ਤੇ ਚੁੱਲ੍ਹੇ ਦੀ ਬਲਦੀ ਅੱਗ ਵਿਚ ਸਾੜ ਦਿੱਤਾ ਤੇ ਬੀਬੀ ਨੂੰ ਹਦਾਇਤ ਕੀਤੀ ਕਿ ਇਹ ਗੱਲ ਅਗਾਂਹ ਕਿਸੇ ਨੂੰ ਨਹੀਂ ਦੱਸਣੀ। ਕਾਕੇ ਨੂੰ ਕਹਿਣਾ ਕਿ ਗੁਰਬਾਣੀ ਦਾ ਪਾਠ ਕਰਿਆ ਕਰੇ ਅਤੇ ਜੋ ਪਾਠ ਜਪੁਜੀ ਸਾਹਿਬ ਦੇ ਤੁਹਾਨੂੰ ਦੱਸੇ ਹਨ ਉਹ ਵੀ ਜ਼ਰੂਰੀ ਕੀਤੇ ਜਾਣ।

ਬੀਬੀ ਦੇ ਚਲੇ ਜਾਣ ਪਿੱਛੋਂ ਆਪ ਜੀ ਨੇ ਸੰਤ ਸੇਵਾ ਸਿੰਘ ਜੀ ਨੂੰ ਦੱਸਿਆ ਕਿ ਸਤਿਗੁਰੂ ਜੀ ਦੀ ਕਿਰਪਾ ਕਰਕੇ ਸਾਡੀ ਸੁਰਤ (ਆਤਮਾ) ਨੂੰ ਐਨੀ ਸੁਤੰਤਰਤਾ ਬਖ਼ਸ਼ੀ ਹੋਈ ਕਿ ਇਥੇ ਬੈਠੇ ਵੀ ਅਸੀਂ ਸਾਰੀ ਦੁਨੀਆ ਵਿਚ ਜਿਥੇ ਵੀ ਜਾਣਾ ਚਾਹੀਏ ਸੂਖਮ ਸਰੀਰ ਨਾਲ ਚਲੇ ਜਾਈਦਾ ਹੈ। ਦੂਸਰੇ ਨੂੰ ਇਹ ਪਤਾ ਨਹੀਂ ਲੱਗਦਾ ਕਿ ਸਰੀਰ ਸਥੂਲ ਹੈ ਜਾਂ ਸੂਖਮ ਹੈ। ਇਹ ਸਤਿਗੁਰੂ ਜੀ ਦੀ ਸਾਡੇ ਉੱਪਰ ਬਖ਼ਸ਼ਿਸ਼ ਹੈ।

ਸੋ, ਇਸ ਪ੍ਰਕਾਰ ਇਹ ਮਹਾਨ ਆਤਮਾ ਇਸ ਸੰਸਾਰ ਵਿਚ ਸਰੀਰ ਰਾਹੀਂ ਵੀ ਵਿਚਰਦੀ ਅਤੇ ਜਦੋਂ ਭਜਨ-ਸਿਮਰਨ ਵਿਚ ਬੈਠਣਾ ਤਦ ਸਰੀਰ ਤੋਂ ਸੁਤੰਤਰ ਹੋ ਕੇ ਅਗੰਮੀ ਦੇਸ਼ਾਂ ਦੇ ਰੰਗ ਮਾਨਣੇ ਅਤੇ ਅਨੇਕਾਂ ਪ੍ਰੇਮੀਆਂ ਨੂੰ ਉਨ੍ਹਾਂ ਦੇ ਭਲੇ ਹਿਤ, ਉਨ੍ਹਾਂ ਦੀ ਸ਼ਰਧਾ-ਭਾਵਨਾ ਅਧੀਨ ਆਰਥਿਕ-ਪ੍ਰਮਾਰਥਿਕ ਅਗਵਾਈ ਸੂਖ਼ਮ ਸਰੀਰ ਰਾਹੀਂ ਦੇ ਆਉਣੀ ਬਾਬਾ ਜੀ ਲਈ ਇਕ ਮਾਮੂਲੀ ਸੀ।

ਗੁਰੂ ਕਿਰਪਾ ਦੁਆਰਾ ਲੇਖਕ ਦਾ ਆਰੰਭ ਤੋਂ ਹੀ ਸੁਭਾਅ ਰਿਹਾ ਹੈ ਕਿ ਬੰਦਗੀ ਕਰਨ ਵਾਲੇ, ਨਾਮ ਸਿਮਰਨ ਅਭਿਆਸੀਆਂ ਦੀ ਹੀ ਸੰਗਤਿ ਕਰਨੀ। ਇਵੇਂ ਹੀ ਸਿਮਰਨ ਅਭਿਆਸੀ ਤੇ ਚੰਗੀ ਕਮਾਈ ਵਾਲੇ ਬਾਬਾ ਨੰਦ ਸਿੰਘ ਕਲੇਰਾਂ ਵਾਲਿਆਂ ਦੇ ਦਰਸ਼ਨ ਦੀਦਾਰ ਕਰਨ ਤੇ ਬੜਾ ਆਨੰਦ ਮਿਲਦਾ, ਵੈਸੇ ਤਾਂ ਇਨ੍ਹਾਂ ਦੇ ਜੀਵਨ ਦੇ ਚਮਤਕਾਰ 'ਆਨੰਦ ਸਰੋਵਰ' ਵਿਚ ਇਨ੍ਹਾਂ ਦੇ ਪ੍ਰੇਮੀ ਸ਼ੈਸ਼ਨ ਜੱਜ ਸ. ਭਗਤ ਸਿੰਘ ਜੀ ਨੇ ਬੜੇ ਵਿਸਥਾਰ ਨਾਲ ਲਿਖੇ ਹਨ, ਪਰ ਪਾਠਕਾਂ ਦੀ ਦਿਲਚਸਪੀ ਲਈ ਇਕ ਚਮਤਕਾਰ ਲਿਖਦਾ ਹਾਂ। ਬਾਬਾ ਨੰਦ ਸਿੰਘ ਜੀ ਹੁਰਾਂ ਦਾ ਇਕ ਫ਼ੌਜੀ ਪ੍ਰੇਮੀ ਸੀ (ਲੇਖਕ ਪ੍ਰੇਮੀ ਦਾ ਨਾਂ ਭੁੱਲ ਚੁੱਕਾ ਹੈ) ਇਕ ਦਿਨ ਉਹ ਫ਼ੌਜੀ ਬਾਬਾ ਨੰਦ ਸਿੰਘ ਪਾਸ ਆਇਆ ਤੇ ਕਹਿਣ ਲੱਗਾ ਬਾਬਾ ਹੁਣ ਮੈਂ ਸੰਸਾਰ ਦੀ ਦੂਜੀ ਜੰਗ ਨੂੰ ਜਾ ਰਿਹਾ ਹਾਂ। ਇਹ ਸੁਣ ਕੇ ਬਾਬਾ ਜੀ ਨੇ ਉਸ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਹਮੇਸ਼ਾ ਲਈ ਪਾਠ ਕਰਨ ਵਾਸਤੇ ਇਕ ਸ਼ਬਦ ਦਿੱਤਾ, ਪਰ ਉਸ ਨੇ ਕਿਹਾ ਬਾਬਾ ਜੀ ਜੰਗ ਵਿਚੋਂ ਤਾਂ ਕੋਈ ਕਰਮਾਂ ਵਾਲਾ ਹੀ ਮੁੜਦਾ ਹੈ। ਬਾਬਾ ਜੀ ਨੇ ਕਿਹਾ ਕਿ ਇਹ ਸ਼ਬਦ ਦਾ ਪਾਠ ਕਰਦਾ ਰਹੇਗਾਂ ਤਾਂ ਜ਼ਰੂਰ ਹੀ ਵਾਪਸ ਆ ਜਾਵੇਂਗਾ। ਕੀ ਹੋਇਆ ਉਹ ਫ਼ੌਜੀ ਨੇ ਦੱਸਿਆ ਕਿ ਜਦੋਂ ਸਾਡਾ ਸਮੁੰਦਰੀ ਜਹਾਜ਼ ਬੰਬ ਨਾਲ ਫਟ ਗਿਆ ਤਾਂ ਮੈਂ ਇਕ ਲੱਕੜ ਦੇ ਫੱਟੇ ਦੇ ਸਹਾਰੇ ਨਾਲ ਪਾਣੀ ਉੱਤੇ ਤੈਰ ਰਿਹਾ ਸੀ, ਚਾਰ ਚੁਫੇਰੇ ਪਾਣੀ ਹੀ ਪਾਣੀ ਸੀ ਬਚਣ ਦੀ ਕੋਈ ਆਸ ਉਮੀਦ ਨਹੀਂ ਸੀ। ਇਕ ਦਮ ਮਨ ਵਿਚ ਖ਼ਿਆਲ ਆਇਆ ਕਿ ਬਾਬਾ ਜੀ ਕਹਿੰਦੇ ਸਨ ਕਿ ਵਾਪਸ ਆਵੇਂਗਾ ਅਤੇ ਸ਼ਬਦ ਦਾ ਪਾਠ ਆਰੰਭ ਕਰ ਦਿੱਤਾ। ਪਰ ਪਲ ਵਿਚ ਕੀ ਦੇਖਦਾ ਹਾਂ ਕਿ ਬਾਬਾ ਨੰਦ ਜੀ ਦੇ ਹੱਥ ਵਿਚ ਖੂੰਡਾ ਫੜਿਆ ਹੋਇਆ ਹੈ ਤੇ ਦੂਰੋਂ ਹੀ ਪਾਣੀ ਤੇ ਖੜੇ ਹੋਏ ਕਹਿ ਰਹੇ ਹਨ, ਫ਼ੌਜੀਆਂ ਘਬਰਾ ਨਾ ਤੈਨੂੰ ਕਿਹਾ ਸੀ ਕਿ ਤੂੰ ਗੁਰੂ ਕਿਰਪਾ ਦੁਆਰਾ ਵਾਪਸ ਆਵੇਂਗਾ। ਮੈਨੂੰ ਤਾਂ ਉਸ ਵਕਤ ਐਨਾ ਹੀ ਪਤਾ ਸੀ ਕਿ ਬਾਬਾ ਜੀ ਨੇ ਮੇਰਾ ਹੱਥ ਫੜ੍ਹਿਆ ਅਤੇ ਮੈਂ ਆਪਣੇ ਆਪ ਨੂੰ ਸਮੁੰਦਰ ਦੇ ਕੰਡੇ ਤੇ ਖੜ੍ਹਾ ਦੇਖਿਆ।



ਇਕ ਸੰਤ ਜੋ ਕਿ ਸਾਡੇ (ਲੇਖਕ) ਪਿੰਡ ਲਾਗੇ 'ਲੋਪੋ' ਵਿਖੇ ਰਹਿੰਦੇ ਸਨ, ਦਾ ਨਾਮ 'ਦਰਬਾਰਾ ਸਿੰਘ' ਸੀ ਪਰ ਉਹ ਆਪਣੇ ਆਪ ਨੂੰ ਦਰਬਾਰੀ ਦਾਸ ਅਖਵਾਉਂਦੇ ਸਨ। ਉਹ ਉਮਰ ਵਿਚ ਮੈਥੋਂ ਛੋਟੇ ਸਨ। ਆਮ ਸੰਗਤ ਨੂੰ ਪੰਜ ਮਿੰਟ ਤੋਂ ਵੱਧ ਨਹੀਂ ਸਨ ਬੈਠਣ ਦਿੰਦੇ ਜਦ ਕਿ ਮੇਰੇ ਬਹੁਤੇ ਨਿਕਟਵਰਤੀ ਹੋਣ ਕਾਰਨ ਮੇਰੇ ਨਾਲ ਘੱਟਿਆਂ ਬੱਧੀ ਵਿਚਾਰ-ਵਟਾਂਦਰਾ ਕਰਦੇ ਰਹਿੰਦੇ। ਇਤਨੇ ਅੰਤਰਜਾਮੀ ਸਨ ਕਿ ਜਦੋਂ ਦਾਸ ਉਨ੍ਹਾਂ ਪਾਸ ਪਹੁੰਚਦਾ, ਰਸਤੇ ਵਿਚ ਜਿਹੜੇ ਸ਼ਬਦ ਦਾ ਪਾਠ ਕਰਦੇ ਨੇ ਪਹੁੰਚਣਾ ਤੇ ਉਨ੍ਹਾਂ ਪਾਠ ਦੀ ਵਿਆਖਿਆ ਕਰ ਦੇਣੀ। ਹਰ ਸਮੇਂ ਭਜਨ-ਬੰਦਗੀ ਦੀ ਹੈ, ਵਿਚਾਰ ਦਾ ਚਰਚਾ ਰਹਿੰਦਾ ਸੀ। ਉਹ ਵੀ ਦੇਹ ਤੋਂ ਬਦੇਹ ਹੋ ਜਾਂਦੇ ਸਨ। ਭਾਵ ਸੂਖਮ ਸਰੀਰ ਸਦਕਾ ਉਡਾਰੀਆਂ ਲਾਉਂਦੇ ਸਨ ਅਤੇ ਇਸ ਵਿਸ਼ੇ ਤੇ ਚਰਚਾ ਕਰਦਿਆਂ ਕਹਿਣਾ ਕਿ ਮੈਂ ਕਈ ਵਾਰੀ ਆਪਣੇ ਪਿੰਡ (ਲੋਪੋ) ਵਾਲੇ ਨਜ਼ਦੀਕੀ

ਖੂਹ ਵਿਚੋਂ ਗੁਜ਼ਰਦਿਆਂ ਤੁਹਾਡੇ ਪਿੰਡ ਵਾਲੇ ਨੰਬਰਦਾਰ ਭਗਵਾਨ ਸਿੰਘ ਦੇ ਖੂਹ ਵਿਚੋਂ ਗੁਜ਼ਰਦਾ ਹਾਂ। ਫੇਰ ਮੈਨੂੰ ਪੁੱਛਿਆ ਕਿ ਤੁਹਾਡੇ ਤੇ ਵੀ ਕਦੇ ਅਜਿਹੀ ਅਵਸਥਾ ਆਈ ਹੈ? ਫਿਰ ਦਾਸ ਨੇ ਉੱਤਰ ਦਿੱਤਾ ਸਵਾਏ ਗਗਨ ਉਡਾਰੀਆਂ ਦੇ ਅਜੇ ਇਹ ਅਵਸਥਾ ਨਹੀਂ ਆਈ। ਹਾਂ ਛੋਟੇ ਹੁੰਦਿਆਂ ਸੁਪਨ ਅਵਸਥਾ ਵਿਚ ਤਾਂ ਕਈ ਵਾਰ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਦੇ ਪਾਵਨ ਸਰੋਵਰ ਵਿਚੋਂ ਚੁੱਭੀਆਂ ਲਾਉਂਦੇ ਪਾਤਾਲ ਤਕ ਘੁੰਮ ਫਿਰ ਆਉਣਾ ਪਰ ਹੋਸ਼ ਸੰਭਾਲਣ (ਭਾਵ ੯-੧੦ ਸਾਲ ਪਿੱਛੋਂ) ਇਹ ਅਵਸਥਾ ਕਦੇ ਪਤਾਲ ਜਾਣ ਦੀ ਅਉਂ ਆਈ।

੧੯੬੩ ਵਿਚ ਚੀਨ ਦੀ ਲੜਾਈ ਤੋਂ ਬਾਅਦ ਜਦ ਕਿ ਲੇਖਕ ਨੂੰ ਦੁਬਾਰਾ ਫੇਰ ਵਾਪਿਸ ਗਰਿਫ ਵਿਚ ਬੁਲਾ ਲਿਆ ਸੀ। ਇਕ ਦਿਨ ਕੇਸੀ ਇਸ਼ਨਾਨ ਉਪਰੰਤ 'ਸ੍ਰੀ ਸੁਖਮਨੀ ਸਾਹਿਬ' ਜੀ ਦੇ ਪਾਠ ਦੀ ਸੱਤਵੀਂ ਅਸ਼ਟਪਦੀ ਪੜ੍ਹ ਰਿਹਾ ਸੀ ਤਾਂ ਲੋਪੋ ਵਾਲੇ ਸੰਤਾਂ ਨੇ ਸੂਖਮ ਸਰੀਰ ਰਾਹੀਂ ਦਰਸ਼ਨ ਦਿੱਤੇ। ਜਦੋਂ ੧੯੬੩ ਵਿਚ ਛੁੱਟੀ ਤੇ ਆਇਆ ਤੇ ਵੱਡੇ ਲੜਕੇ ਦੀ ਸ਼ਾਦੀ ਕਰਨੀ ਸੀ ਤਾਂ ਜਦੋਂ ਸੰਤਾਂ ਨੂੰ ਮਿਲਣ ਲਈ ਧਰਮ ਪਤਨੀ ਸਮੇਤ ਗਿਆ ਤਾਂ ਬੈਠੀ ਸਾਧ-ਸੰਗਤ ਦੀ ਮੌਜੂਦਗੀ ਵਿਚ ਮੈਨੂੰ ਪੁੱਛਿਆ ਆਪਾ ਕਿੰਨੀ ਵਾਰੀ ਮਿਲੇ ਸਾਂ? ਪਰ ਮੈਂ ਚੁੱਪ ਰਿਹਾ। ਫਿਰ ਦੋ ਤਿੰਨ ਵਾਰ ਕਹਿਣ ਤੇ ਦਾਸ ਨੇ ਕਿਹਾ 'ਦੋ ਵਾਰੀ'! ਪਰ ਉਨ੍ਹਾਂ ਕਿਹਾ, 'ਨਹੀਂ! ਪੰਜ ਵਾਰ।' ਇਨ੍ਹਾਂ ਸੰਤਾਂ ਦੇ ਨਾਮ ਸਿਮਰਨ ਦੇ ਨਾਲ-ਨਾਲ ਗੁਰੂ ਘਰ ਦੀ ਸੇਵਾ ਵੀ ਬਹੁਤ ਕੀਤੀ।



ਅਕਾਲ ਦਰਸ਼ਨ ਤੋਂ ਬਾਅਦ ੧੯੫੫ ਵਿਚ ਦਾਸ ਛੁੱਟੀ ਤੇ ਪਿੰਡ ਆਇਆ, ਜਦ ਇਕ ਦਿਨ ਸੇਵਕ ਸਿਮਰਨ ਅਭਿਆਸ ਉਪਰੰਤ ਸਿਰਹਾਣੇ ਨਾਲ ਢਾਸਣਾ ਲਾ ਕੇ ਆਰਾਮ ਕਰਨ ਹੀ ਲੱਗਾ ਸੀ ਕਿ ਸੁਰਤਿ ਨੇ ਐਸੀ ਉਡਾਰੀ ਲਾਈ ਕਿ ਮਾਨੋਂ ਦੁਨੀਆ ਹੀ ਪਲਟ ਗਈ। ਸੇਵਕ ਦੇ ਸਰੀਰ 'ਚੋਂ ਜਦ ਸੂਖਮ ਸਰੀਰ ਨਿਕਲਿਆ ਤਾਂ ਥੋੜ੍ਹਾ ਡਰ ਗਿਆ ਕਿ ਇਹ ਕੀ ਹੋ ਗਿਆ ਹੈ ਪਰ ਫੇਰ ਸੂਖਮ ਸਰੀਰ ਛੱਤ ਨੂੰ ਚੀਰਦਾ ਉੱਚੀਆਂ ਉੱਚੀਆਂ ਉਡਾਰੀਆਂ ਭਰਦਾ ਇਤਨੀ ਤੇਜ਼ੀ ਨਾਲ ਉੱਪਰ ਨੂੰ ਗਿਆ ਕਿ ਉਥੋਂ ਧਰਤੀ ਇਕ ਅੱਗ ਦੇ ਗੋਲੇ ਵਾਂਗ ਦਿਖਾਈ ਦਿੱਤੀ ਪਰ ਹੋਰ ਉੱਚਾ ਜਾਣ ਤੇ ਚੰਦ ਵੀ ਖਿੱਦੋ ਵਾਂਗ ਨਜ਼ਰ ਆ ਗਿਆ ਸੀ, ਪਰ ਬਹੁਤ ਉੱਚਾਈਆਂ ਛੋਹਣ ਪਿੱਛੋਂ ਤਾਂ ਸੂਰਜ ਤੇ ਤਾਰੇ ਵੀ ਛੋਟੇ-ਛੋਟੇ ਆਕਾਰ ਵਿਚ ਚਮਕਦੇ ਦਿਖਾਈ ਦੇ ਰਹੇ ਸਨ। ਕੀ ਦਿਸਦਾ ਹੈ? ਕਿ ਇਕ ਅਸਚਰਜ ਸੰਤ ਮੰਡਲ ਹੈ ਤੇ ਜਗ੍ਹਾ ਜਗ੍ਹਾ ਸੰਤ ਮੰਡਲੀਆਂ ਲੱਗੀਆਂ ਹੋਈਆਂ ਹਨ। ਇਹਨਾਂ ਦੇ ਚਿਹਰਿਆਂ ਦੀ ਜਲੌ ਸੂਰਜੀ ਪ੍ਰਕਾਸ਼ ਨਾਲੋਂ ਵੀ ਵਧੇਰੇ ਚਮਕ ਰਹੀ ਸੀ। ਇਹਨਾਂ ਦੇ ਹਿਰਦੇ ਬੜੇ ਨਿਰਮਲ ਤੇ ਸ਼ੁੱਧ ਜਾਪਦੇ ਸਨ। ਕੋਈ ਸੰਤ ਨੰਗਾ ਵੀ ਨਹੀਂ ਸੀ ਤੇ ਸਾਡੇ ਵਾਂਗ ਕੱਪੜੇ ਵੀ ਨਹੀਂ ਸਨ, ਉਹ ਤਾਂ ਕਿਸੇ ਪ੍ਰਕਾਸ਼ ਵਰਗੀ ਸ਼ੈ ਦੇ ਬਣੇ ਸਨ। ਕੱਪੜਿਆਂ ਦੀ ਚਮਕ-ਦਮਕ ਤੇ ਲਹਿਰਾਉਣਾ ਵੀ ਅਜੀਬ ਹੀ ਕਿਸਮ ਦਾ ਸੀ। ਜਦੋਂ ਦਾਸ ਮੰਡਲ ਦੇ ਦਰਸ਼ਨ ਕਰਦਾ ਕਰਦਾ ਅਖ਼ੀਰ ਇਕ ਸੰਤ ਮੰਡਲੀ ਪਾਸ ਜਾ ਕੇ ਅਜੇ ਖੜਾ ਹੀ ਸੀ ਤਾਂ

ਚੇਤੰਨਤਾ ਦੇ ਕਾਇਮ ਹੋਣ ਨਾਲ ਸਥੂਲ ਸਰੀਰ ਨੂੰ ਮੰਜੇ ਤੇ ਲੇਟਿਆ ਵੇਖਿਆ, ਫਿਰ ਇਕ ਸਰੀਰ ਨੂੰ ਸੰਤ ਮੰਡਲੀ ਵਿਚ ਖੜਿਆ ਤੇ ਦੂਜੇ ਸਰੀਰ ਨੂੰ ਮੰਜੇ ਪਿਆ ਵੇਖ ਹੈਰਾਨ ਹੋ ਗਿਆ ਕਿ ਮੈਂ ਕੀ ਕਿਸੇ ਹੋਰ ਦੇਸ਼ ਵਿਚ ਘੁੰਮ ਰਿਹਾ ਹਾਂ? ਤਾਂ ਸਰੀਰ ਨੂੰ ਹਿਲਾਉਣ ਤੇ ਵੀ ਸਥੂਲ ਸਰੀਰ ਵਿਚ ਹਰਕਤ ਨਾ ਆਈ ਪਰ ਮੈਂ ਸੰਤ ਮੰਡਲ ਵਿਚ ਵਿਚਰ ਰਿਹਾ ਸਾਂ ਫਿਰ ਦਾਸ ਕੀ ਵੇਖਦਾ ਹੈ ਕਿ ਬਿਨਾਂ ਕਿਸੇ ਸਮੇਂ ਦੇ ਝੱਟ ਹੀ ਸੂਖਮ ਸਰੀਰ ਇਸ ਮੰਜੇ ਤੇ ਲੇਟੇ ਸਥੂਲ ਸਰੀਰ ਵਿਚ ਆ ਪ੍ਰਵੇਸ਼ ਕੀਤਾ।

ਉੱਪਰਲੇ ਨਜ਼ਾਰੇ ਤੋਂ ਬਾਅਦ ਹੀ ਜਦ ਦਾਸ ਛੁੱਟੀ ਤੇ ਹੀ ਸੀ ਤੇ ਸਿਮਰਨ ਅਭਿਆਸ ਦਾ ਆਨੰਦ ਮਾਣ ਰਿਹਾ ਸੀ ਤਾਂ ਕੀ ਵੇਖਦਾ ਹਾਂ ਕਿ ਮੇਰੀ ਰੂਹ ਛੱਤ ਝਿਜਕਣ ਨੂੰ ਚੀਰਦੀ ਹੋਈ ਰਾਹ ਵਿਚ ਬਿਜਲੀ ਦੇ ਟਰਾਂਸਫਰ ਨੂੰ ਪਾਰ ਕਰਨ ਵੇਲੇ ਤੇ ਵੀ ਬਿਨਾਂ ਕਿਸੇ ਨੁਕਸਾਨ ਦੇ ਅੱਗੇ ਵਧਦੀ ਹੋਈ ਉਨ੍ਹਾਂ ਉੱਚਾਈਆਂ ਤੇ ਪਹੁੰਚ ਗਈ। ਜਿਥੋਂ ਦੁਨੀਆ ਛੋਟੀ ਹੁੰਦੀ ਗਈ ਬਿਲਕੁਲ ਅਲੋਪ ਹੋ ਗਈ ਤੇ ਹਨੇਰਾ ਹੀ ਹਨੇਰਾ ਵਿਖਾਈ ਦਿੱਤਾ। ਉੱਚੀ ਜਾਂਦੀ ਜਾਂਦੀ ਰੂਹ ਅਜਿਹੀ ਥਾਂ ਪਹੁੰਚੀ ਜਿਥੇ ਹਨੇਰਾ ਦਾ ਨਾਮ ਨਹੀਂ ਸੀ ਨਿੱਘਾ ਪ੍ਰਕਾਸ਼ ਠਾਠਾਂ ਮਾਰ ਰਿਹਾ ਸੀ, ਨਾ ਕੱਕਰ ਵਰਗੀ ਠੰਢ ਸੀ ਤੇ ਨਾ ਹੀ ਜੇਠ ਹਾੜ ਵਰਗੀ ਗਰਮੀ। ਏਥੇ ਖਿੜੀ ਬਹਾਰ ਤੇ ਬਸੰਤ ਰੁੱਤ ਜਿਹੜਾ ਸੋਹਣਾ ਮੌਸਮ ਸੀ। ਇਸ ਅਨੋਖੀ ਥਾਂ ਦੇ ਦਰਸ਼ਨ ਕਰਕੇ ਸੱਚ ਪੁੱਛੋ ਤਾਂ ਮੈਂ ਨਿਹਾਲ ਹੀ ਨਿਹਾਲ ਹੋ ਗਿਆ ਸੀ। ਹੁਣ ਮੇਰੀ ਤਾਂਘ ਜਦ ਹੋਰ ਅੰਦਰੂਨੀ ਨਜ਼ਾਰੇ ਨੂੰ ਵੇਖਣ ਦੀ ਹੋਈ ਤਾਂ ਝੱਟ ਦਾਸ ਨੇ ਆਪਣੇ ਆਪ ਨੂੰ ਦੂਜੇ ਪਲ ਮੰਜੇ ਤੇ ਬੈਠਿਆਂ ਪ੍ਰਤੀਤ ਕੀਤਾ।



ਇਨ੍ਹਾਂ ਸੁਪਨਿਆਂ ਨੂੰ ਪੜ੍ਹ ਕੇ ਪਾਠਕਾਂ ਦੇ ਮਨ ਵਿਚ ਆਏਗਾ ਕਿ ਰੂਹ ਨੂੰ ਖੰਭ ਲੱਗੇ ਹੋਣਗੇ? ਤੇ ਖੰਭਾਂ ਦੇ ਸਹਾਰੇ ਰੂਹਾਂ ਉੱਡਦੀਆਂ ਹੋਣਗੀਆਂ?

ਜ਼ਰਾ ਧਿਆਨ ਨਾਲ ਸੋਚੋ ਕਿ ਖੰਭਾਂ ਨਾਲ ਕਿੰਨੀ ਕੁ ਤੇਜ਼ ਉਡਾਰੀ ਮਾਰ ਸਕਦਾ ਹੈ, ਇਥੇ ਤਾਂ ਅਦ੍ਰਿਸ਼ਟ ਸਰਬ-ਸ਼ਕਤੀਮਾਨ ਪਿਤਾ ਜੀ ਦੀ ਕਿਰਪਾ ਸਦਕਾ ਹੀ ਰੂਹ ਨੂੰ ਇਕ ਪਲ ਜਾਂ ਅੱਖ ਦੇ ਫੋਰ ਵਿਚ ਲੱਖਾਂ, ਕਰੋੜਾਂ ਮੀਲਾਂ ਦੂਰ ਅਪੜਨ ਦੀ ਸਮਰੱਥਾ ਹੈ। ਭਲਾ ਜਿੰਨਾ ਰੂਹਾਂ ਨੂੰ ਏਡੀ ਤੇਜ਼ ਚੱਲਣ ਦੀ ਸ਼ਕਤੀ ਅਕਾਲ ਪੁਰਖੁ ਜੀ ਵੱਲੋਂ ਪ੍ਰਾਪਤ ਹੋਵੇ, ਉਨ੍ਹਾਂ ਨੂੰ ਖੰਭਾਂ ਦੀ ਕੀ ਲੋੜ ਹੈ?

ਦਾਸ ਇਸੇ ਦੋ ਮਹੀਨਿਆਂ ਦੀ ਛੁੱਟੀ ਦੌਰਾਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪਾਠ ਕਰਦਾ ਕਰਦਾ ਸਲੋਕ ਵਾਰਾਂ ਤੇ 'ਵਧੀਕ ਸਲੋਕ ਮ. ੩' ਨੂੰ ਪੜ੍ਹਦਿਆਂ ਸਫ਼ਾ ੧੪੧੪ ਤੇ ਪਹੁੰਚਿਆ ਤਾਂ ਇਸ ਗੁਰਵਾਕ ਨੇ ਬੜਾ ਅਸਰ ਕੀਤਾ:

**ਗੁਰਮੁਖਿ ਅੰਤਰ ਸਹਜੁ ਹੈ ਮਨੁ ਚੜਿਆ ਦਸਵੈ ਅਕਾਸਿ॥**
**ਤਿਥੈ ਊਂਘ ਨ ਭੁਖ ਹੈ ਹਰਿ ਅੰਮ੍ਰਿਤ ਨਾਮ ਸੁਖ ਵਾਸ॥**
**ਨਾਨਕ ਦੁਖ ਸੁਖ ਵਿਆਪਤ ਨਹੀਂ ਜਿਥੈ ਆਤਮ ਰਾਮ ਪ੍ਰਗਾਸ॥**

(ਮ. ੩/੧੪੧੪)

ਇਸ ਤੋਂ ਅੱਗੇ ਪੜ੍ਹਨ ਨੂੰ ਕਈ ਦਿਨ ਦਿਲ ਨਾ ਕੀਤਾ ਤੇ ਇਸੇ ਗੁਰਵਾਕ ਨੂੰ ਮੁੜ ਮੁੜ ਸਮਝਦਾ ਤੇ ਗਹਿਰੀ ਰੰਗਤ ਚੜ੍ਹਾਉਂਦਾ। ਇਹਨੀਂ ਦਿਨੀਂ ਦਾਸ ਧਰਮ ਪਤਨੀ ਨਾਲ ਆਪਣੇ ਸਪੁੱਤਰ ਗੁਰਦੇਵ ਸਿੰਘ ਨੂੰ (ਜੋ ਬੰਗਲੌਰ ਪਬਲਿਕ ਸਕੂਲ 'ਚ ਪੜ੍ਹਦਾ ਸੀ) ਗੱਡੀ ਚੜ੍ਹਾ ਕੇ ਆਪਣੇ ਸਹੁਰੇ ਘਰ ਗਾਲਬ ਕਲਾਂ ਪਹੁੰਚ ਗਿਆ। ਰਾਤ ਵੇਲੇ ਇਕਾਂਤ ਹੋਣ ਤੇ ਦਾਸ ਸਿਮਰਨ ਵਿਚ ਬੈਠ ਗਿਆ ਤੇ ਇਉਂ ਜਾਪਿਆ ਜਿਵੇਂ ਕਿਸੇ ਉੱਚੀ ਮੰਜ਼ਿਲ ਵੱਲ ਉੱਡਿਆ ਜਾ ਰਿਹਾ ਹਾਂ ਤੇ ਕੁਝ ਚਿਰ ਬਾਅਦ ਮੈਨੂੰ ਇਉਂ ਭਾਸਿਆ ਕਿ ਕਿਸੇ ਟਿਕਾਣੇ ਤੇ ਆ ਪਹੁੰਚਿਆ ਹਾਂ ਤੇ ਕੀ ਵੇਖਦਾ ਹਾਂ ਕਿ ਇਕ ਅਤਿ ਸੁੰਦਰ ਮਨਮੋਹਣਾ ਬਾਗ ਹੈ, ਸਬਜ਼-ਮਖ਼ਮਲੀ ਕੂਲੇ ਘਾਹ ਵਿਚੋਂ ਰਾਹ ਸੀ, ਇੰਨਾ ਕੂਲ ਮਾਨੋ ਹਵਾ ਵਿਚ ਤੁਰ ਰਿਹਾ ਸੀ। ਆਲੇ-ਦੁਆਲੇ ਅੱਖਾਂ ਨੂੰ ਮਸਤ ਕਰ ਦੇਣ ਰੁੱਖ ਸਨ। ਵੇਲ ਬੂਟੇ ਅਸਚਰਜ ਤੇ ਵੰਨ ਸੁਵੰਨੇ ਝਿਲਮਿਲਾਉਂਦੇ ਰਤਨਾਂ ਹੀਰਿਆਂ ਫੁੱਲਾਂ ਨਾਲ ਜੜ੍ਹਤ ਸਨ। ਦਾਸ ਉਨ੍ਹਾਂ ਦੀ ਫੱਬ ਤੇ ਸੁੰਦਰਤਾ ਨੂੰ ਤੱਕ ਹੈਰਾਨ ਸੀ। ਅਜੇ ਤਕ ਧਰਤੀ ਤੇ ਮੈਂ ਅਜਿਹਾ ਨਜ਼ਾਰਾ ਕਦੇ ਨਹੀਂ ਸੀ ਡਿੱਠਾ। ਹਰੇ-ਹਰੇ ਪੱਤਿਆਂ ਤੇ ਟਾਹਣੀਆਂ ਨੂੰ ਵੇਖ-ਵੇਖ ਮੇਰੀਆਂ ਰੀਝਾਂ ਨਹੀਂ ਸੀ ਲਹਿ ਰਹੀਆਂ।

ਇਕ ਹੋਰ ਅਜੀਬ ਗੱਲ ਇਹ ਡਿੱਠੀ ਕਿ ਇਹ ਬਨਸਪਤੀ ਦਾ ਪਛਾਵਾਂ ਕੋਈ ਨਹੀਂ ਸੀ ਤੇ ਨਾ ਹੀ ਧੁੱਪ ਸੀ। ਇੰਜ ਜਾਪਦਾ ਸੀ ਕਿ ਜਿਵੇਂ ਕਿਸੇ ਠੰਡੀ ਮਿੱਠੀ ਜੋਤ ਦਾ ਪ੍ਰਕਾਸ਼ ਲਹਿ-ਲਹਿ ਕਰਦਾ ਸੀ। ਜਿਸ ਵਿਚ ਅਸਚਰਜ ਸ਼ਾਂਤੀ ਤੇ ਅਕਹਿ ਖੇੜਾ ਸੀ। ਇਹ ਪ੍ਰਕਾਸ਼ ਤੇ ਸੁਗੰਧੀ ਮਹਾਨ 'ਜੋਤੀ ਸਰੂਪ' ਦਾਤਾ ਅਦ੍ਰਿਸ਼ਟ ਵਾਹਿਗੁਰੂ ਜੀ ਦੇ ਮਹਿਲ 'ਚੋਂ ਆ ਰਹੀ ਸੀ। ਦਾਸ ਅਗਾਂਹ ਵਧਣ ਤੇ ਕੀ ਵੇਖਦਾ ਹੈ ਕਿ ਮਨਮੋਹਕ ਬ੍ਰਿਛਾਂ ਦੇ ਝੁੰਡ ਵਿਚੋਂ ਦੂਰੋਂ ਮੇਰੇ ਵੱਲ ਇਕ ਮਿੱਠੀ ਤੇ ਪਿਆਰੀ ਰੂਹ ਨੂੰ ਤੱਕਿਆ ਜੋ ਹੂ-ਬ-ਹੂ ਮੇਰੇ ਹੀ ਵਰਗੀ ਸੀ। (ਇਉਂ ਜਾਪਦਾ ਸੀ ਕਿ ਇਹ ਤਾਂ ਦਾਸ ਹੀ ਹੈ। (ਇਉਂ ਜਾਪਦਾ ਸੀ ਕਿ ਇਹ ਤਾਂ ਦਾਸ ਹੀ ਹੈ) ਆਉਂਦਿਆਂ ਤੱਕਿਆ।

ਉਹ ਰੂਹ ਦੇ ਦਰਸ਼ਨਾਂ ਨਾਲ ਮੈਨੂੰ ਇਕ ਹਰ ਤਜਰਬਾ ਪ੍ਰਾਪਤ ਹੋਇਆ ਉਹ ਇਹ ਕਿ ਸੂਖਮ ਸਰੀਰ ਤੋਂ ਪਰ੍ਹੇ ਵੀ ਇਕ ਹੋਰ ਸਰੀਰ 'ਕਾਰਨ ਸਰੀਰ' ਹੈ। ਇਹਨਾਂ ਦਰਸ਼ਨਾਂ ਪਿਛੋਂ ਫਿਰ ਆਪਣੇ ਆਪ ਨੂੰ ਮੰਜੇ ਤੇ ਬੈਠਿਆ 'ਸਿਮਰਨ' ਵਿਚ ਤੱਕਿਆ:

**ਡਡਾ ਡੇਰਾ ਇਹ ਨਹੀ, ਜਹ ਡੇਰਾ ਤਹ ਜਾਨ॥**
**ਉਆ ਡੇਰੋ ਕਾ ਸੰਜਮੋ, ਗੁਰ ਕੈ ਸਬਦ ਪਛਾਨ॥**

(ਮ. ੫/੨੫੬)

ਗੁਰੂ ਕਿਰਪਾ ਦੁਆਰਾ ਮਾਨਸ ਜਨਮ ਵਿਚ ਰਹਿੰਦਿਆਂ ਜੇ ਉਸ ਸੱਚੇ ਨੂੰ ਪਛਾਣ ਲਈਏ ਤਾਂ ਹੀ ਵਡਿਆਈ ਮਿਲਦੀ ਹੈ:

**ਨਾਨਕ ਤਾ ਕਉ ਮਿਲੈ ਵਡਿਆਈ, ਆਪੁ ਪਛਾਣੈ ਸਰਬ ਜੀਆ॥**

ਇਸ ਤਰ੍ਹਾਂ ਦੀ 'ਵਡਿਆਈ' ਪਾਉਣ ਉਪਰੰਤ 'ਦ੍ਵੈ ਤੋਂ ਇਕ' ਹੋਣ ਦੀ ਅਵਸਥਾ

ਆ ਜਾਂਦੀ ਹੈ। ਹਿਰਦੇ ਦੇ ਕਪਾਟ ਖੁੱਲ੍ਹ ਜਾਂਦੇ ਹਨ। ਹਰ ਜੀਵ ਵਿਚ ਉਸ ਸੱਚੇ ਦਾ ਪਸਾਰਾ ਪਰਤੱਖ ਦਿਸਦਾ ਹੈ। ਪਿਆਰੇ ਪਾਠਕੋ! ਜੇ ਤੁਸੀਂ ਵੀ ਗੁਰੂ ਵਾਲੇ ਹੋ ਕੇ, ਜਹਾਜ਼ ਚੜ੍ਹ ਕੇ ਨਾਮ ਸਿਮਰਨ ਦੀ ਘਾਲਣਾ ਘਾਲੋ ਅਤੇ ਘਟ ਘਟ ਵਿਚ 'ਵਾਹਿਗੁਰੂ' ਜੀ ਨੂੰ ਵੱਸਿਆ ਮਹਿਸੂਸ ਕਰੋ:

**ਸਭੈ ਘਟ ਰਾਮੁ ਬੋਲੈ ਰਾਮਾ ਬੋਲੈ॥ ਰਾਮ ਬਿਨਾ ਕੋ ਬੋਲੈ ਰੇ॥**

(ਨਾਮਦੇਉ ਜੀ/੯੮੮)

ਗੱਲ ਕੀ, ਅਭੇਦਤਾ ਵਿਚ ਠਾਕੁਰ ਤੇ ਸੇਵਕ, ਅਮੀਰ ਤੇ ਗਰੀਬ, ਰਾਜ ਤੇ ਰੰਕ ਸਭ ਇਕੋ ਹੋ ਜਾਂਦੇ ਹਨ। ਸੋ ਅਦ੍ਰਿਸ਼ਟ ਵਾਹਿਗੁਰੂ ਜੀ ਨੂੰ ਅਸੀਂ ਹੋਰ ਕਿਸੇ ਦੁਨਿਆਵੀ ਜੰਤਰ ਨਾਲ ਨਹੀਂ ਮਿਲ ਸਕਦੇ, ਕੇਵਲ ਵਾਹਿਗੁਰੂ ਨਾਮ ਜਹਾਜ਼ ਹੀ ਸਾਨੂੰ ਅਕਾਲ ਪੁਰਖੁ ਜੀ ਨਾਲ ਮਿਲਾਪ ਕਰਵਾ ਸਕਦਾ ਹੈ:

**ਆਗਿਆ ਭਈ ਅਕਾਲ ਕੀ, ਤਬੀ ਚਲਾਯੋ ਪੰਥ॥**
**ਸਭ ਸਿੱਖਨਿ ਕੋ ਹੁਕਮ ਹੈ, ਗੁਰੂ ਮਾਨਿਓ ਗ੍ਰੰਥ॥**
**ਗੁਰੂ ਗ੍ਰੰਥ ਜੀ ਮਾਨਿਓ, ਪ੍ਰਗਟ ਗੁਰਾਂ ਕੀ ਦੇਹ॥**
**ਜੋ ਪ੍ਰਭ ਕੋ ਮਿਲਬੋ ਚਹੈ, ਖੋਜ ਸ਼ਬਦ ਮੈਂ ਲੇਹ॥**
**ਰਾਜ ਕਰੇਗਾ ਖਾਲਸਾ, ਆਕੀ ਰਹੈ ਨ ਕੋਇ॥**
**ਖ੍ਵਾਰ ਹੋਇ ਸਭਿ ਮਿਲੈਂਗੇ, ਬਚੈ ਸ਼ਰਨ ਜੋ ਹੋਇ॥**
**ਵਾਹਿਗੁਰੂ ਨਾਮ ਜਹਾਜ਼ ਹੈ, ਚੜ੍ਹੈ ਸੋ ਉਤਰੈ ਪਾਰ॥**
**ਸੋ ਸਰਧਾ ਕਰ ਸੇਵਦੇ, ਗੁਰ ਪਾਰਿ ਉਤਾਰਨ ਹਾਰ॥**



## ਅਰਦਾਸ

ਅਰਦਾਸ: ਤੇਰੇ ਗੁਣ, ਹੇ ਰਾਮ ਬੇਅੰਤ ਬੇਅੰਤ ਹਨ, ਕਿੰਨੇ ਕੁ ਮੈਂ ਗਾਵਾਂ? ਹੇ ਰਾਮ! ਤੇਰੇ ਚਰਨ ਤੇ ਚਰਨਾਂ ਦੀ ਧੂੜ ਵੱਡੇ ਭਾਗਾਂ ਨਾਲ ਮਿਲਦੀ ਹੈ। ਹਰੀ ਦੀ ਧੂੜੀ ਵਿਚ ਇਸ਼ਨਾਨ ਕਰੀਏ ਅੰਦਰ ਦੀ ਹਉਮੈ ਆਦਿ ਦੀ ਮੈਲ ਦੂਰ ਕਰ ਲਈਏ ਜਿਸ ਕਰਕੇ ਜਨਮ ਜਨਮ ਦੇ ਦੁੱਖ ਲਹਿ ਜਾਣ ਤੇ ਅੰਦਰ ਬਾਹਰ ਪ੍ਰਭੂ ਪਰਮੇਸ਼ੁਰ ਆਪਣੇ ਨਾਲ ਤੇ ਸਦਾ ਹਜ਼ੂਰ ਦਿਸ ਪਵੇ। ਸ਼ੁਕਰ ਹੈ ਕਿ ਸਾਰੇ ਦੁੱਖ ਤੇਰੇ ਕੀਰਤਨ ਨਾਲ ਮਿਟ ਗਏ ਹਨ ਤੇ ਕਲਿਆਣ ਮੁਕਤੀ ਹੋ ਗਈ ਹੈ, ਹੁਣ ਮੁੜ ਕੇ ਜੂਨ ਵਿਚ ਨਹੀਂ ਪਵਾਂਗਾ। ਬੇਨਤੀ ਕਰਦੇ ਹਨ ਗੁਰੂ ਨਾਨਕ ਦੇਵ ਜੀ, ਹੇ ਲੋਕੋ! ਗੁਰੂ ਦੀ ਸ਼ਰਨ ਦੁਆਰਾ ਆਪਣੇ ਪ੍ਰਭੂ ਨੂੰ ਭਾ ਜਾਈਦਾ ਹੈ ਤੇ ਭਵ ਸਾਗਰ ਤਰ ਜਾਈਦਾ ਹੈ:

**ਬੇਅੰਤਾ ਬੇਅੰਤ ਗੁਣ ਤੇਰੇ ਕੇਤਕ ਗਾਵਾ ਰਾਮ॥**
**ਤੇਰੇ ਚਰਣਾ ਤੇਰੇ ਚਰਣ ਧੂੜਿ ਵਡਭਾਗੀ ਪਾਵਾ ਰਾਮ॥**

**ਹਰਿ ਧੂੜੀ ਨਾਈਐ ਮੈਲੁ ਗਵਾਈਐ ਜਨਮ ਮਰਣ ਦੁਖੁ ਲਾਥੇ॥**
**ਅੰਤਰਿ ਬਾਹਰਿ ਸਦਾ ਹਦੂਰੇ ਪਰਮੇਸੁਰੁ ਪ੍ਰਭੁ ਸਾਥੇ॥**
**ਮਿਟੇ ਦੂਖ ਕਲਿਆਣ ਕੀਰਤਨ ਬਹੁੜਿ ਜੋਨਿ ਨ ਪਾਵਾ॥**
**ਬਿਨਵੰਤਿ ਨਾਨਕ ਗੁਰ ਸਰਣਿ ਤਰੀਐ ਆਪਣੇ ਪ੍ਰਭੁ ਭਾਵਾ॥**

(ਮ. ੫/੪੫੩)

ਵਿਆਖਿਆ: ਇਸ ਵਿਚ ਅਰਦਾਸ ਜਾਰੀ ਹੈ, ਨਾਲ ਹੀ ਹਰੀ ਕੀਰਤਨ ਦੇ ਕਰਨ ਦਾ ਉਪਦੇਸ਼ ਹੈ, ਕੀਰਤਨ ਤੇ ਨਾਮ ਦੀ ਸਹਾਇਤਾ ਨਾਲ ਪਹਿਲੀ ਪ੍ਰਾਪਤੀ ਕੀ ਹੋਸੀ? ਕਿ ਵਾਹਿਗੁਰੂ ਜੀ ਦੀ ਹਜ਼ੂਰੀ ਦੀ ਪ੍ਰਾਪਤੀ ਹੋ ਜਾਵੇਗੀ। ਐਸੀ ਪ੍ਰਤੀਤ ਕਰਾਂਗੇ ਕਿ ਅਸੀਂ ਪਾਰਬ੍ਰਹਮ ਪਰਮੇਸ਼ੁਰ ਜੀ ਦੀ ਹਜ਼ੂਰੀ ਵਿਚ ਹਾਂ, ਅਰ ਉਹ ਸਾਡੇ ਅੰਗ ਸੰਗ ਹੈ। ਉਸ ਪ੍ਰਤੀਤੀ ਵਿਚੋਂ ਬਾਹਰ ਆਉਣ ਨੂੰ ਚਿੱਤ ਨਹੀਂ ਕਰੇਗਾ। ਯਥਾ:

**ਮੋਹਿ ਮਛੁਲੀ ਤੁਮ ਨੀਰ ਤੁਝ ਬਿਨੁ ਕਿਉ ਸਰੈ॥** (ਮ. ੫/੮੪੭)

ਉਹ ਪ੍ਰਭੂ ਅੰਦਰ ਬਾਹਰ ਹੈ, ਜੀਕੂੰ ਮੱਛੀ ਦੇ ਅੰਦਰ ਬਾਹਰ ਜਲ ਹੈ। ਇਹ ਗੱਲ ਜੋ ਸਦਾ ਸਤਯ ਹੈ ਨਾਮੀ ਪੁਰਖਾਂ ਦੀ ਪ੍ਰਤੀਤ ਵਿਚ ਆ ਜਾਂਦੀ ਹੈ। ਉਸ ਦਾ ਫ਼ਲ: ਜਨਮ ਮਰਨ ਦੇ ਦੁੱਖ ਦੂਰ ਹੋ ਜਾਂਦੇ ਹਨ, ਮੁਕਤਿ ਪਦ ਮਿਲ ਜਾਂਦਾ ਹੈ। ('ਸੰਥਿਆ ਸ੍ਰੀ ਗੁਰੂ ਗ੍ਰੰਥ ਸਾਹਿਬ ਪੋਥੀ ਛੇਵੀਂ", ਭਾਈ ਸਾਹਿਬ ਭਾਈ ਵੀਰ ਸਿੰਘ ਜੀ)

ਹੁਣ ਆਪਣੇ ਵਾਹਿਗੁਰੂ ਜੀ ਅੱਗੇ ਸ਼ੁਕਰ ਗੁਜ਼ਾਰੀ ਦੀ ਅਰਦਾਸ ਕਰਦੇ ਹਨ: ਹੇ ਅਦ੍ਰਿਸ਼ਟ ਅਕਾਲ ਪੁਰਖੁ ਵਾਹਿਗੁਰੂ ਜੀ! ਮੇਰੇ ਮਨ ਵਿਚ ਫੁਰੀਆਂ 'ਆਸਾਂ' ਅਤੇ ਮਨ ਦੀਆਂ ਚਾਹੀਆਂ ਇੱਛਾਂ ਪੂਰੀਆਂ ਹੋ ਗਈਆਂ ਹਨ। ਹੇ ਜੀਉ ਜੀ! ਮੈਂ ਤਾਂ ਗੁਣਹੀਣ ਸਾਂ, ਇਹ ਸਾਰੇ ਗੁਣ ਤੇਰੇ ਲਾਏ ਮੈਨੂੰ ਆ ਲੱਗੇ ਹਨ। ਹਾਂ ਮੇਰੇ ਠਾਕੁਰ! ਸਾਰੇ ਹੀ ਗੁਣ ਤੇਰੇ ਹਨ, ਮੈਂ ਕਿ ਮੂੰਹ ਨਾਲ ਤੈਨੂੰ ਸਲਾਹਾਂ। ਤੁਸਾਂ ਮੇਰਾ ਗੁਣ ਕਿ ਅਵਗੁਣ ਕੁਛ ਨਹੀਂ ਵਿਚਾਰਿਆ, ਮੈਨੂੰ ਇਕ ਖਿਨ ਵਿਚ ਬਖ਼ਸ਼ ਲੀਤਾ ਹੈ। ਇਸ ਬਖ਼ਸ਼ਿਸ਼ ਨਾਲ ਮੈਂ ਨਉਨਿਧੀ ਪਾ ਲਈ ਹੈ, ਨਉਨਿਧੀ ਪਾਉਣ ਨਾਲ ਵਧਾਈ ਮਿਲ ਰਹੀ ਹੈ ਤੇ ਅਨਹਤ ਵਾਜੇ ਵੱਜ ਰਹੇ ਹਨ ਕਿ ਮੈਂ ਆਪਣੇ ਘਰ ਵਿਚੋਂ ਮਨ ਵਿਚੋਂ ਹੀ ਵਰ ਪਾ ਲਿਆ ਹੈ, ਹੇ ਜੀਓ! ਹੁਣ ਮੇਰੇ ਸਾਰੇ ਝੋਰੇ ਦੂਰ ਹੋ ਗਏ ਹਨ:

**ਪੂਰੀ ਆਸਾ ਜੀ ਮਨਸਾ ਮੇਰੇ ਰਾਮ॥**
**ਮੋਹਿ ਨਿਰਗੁਣ ਜੀਉ ਸਭਿ ਗੁਣ ਤੇਰੇ ਰਾਮ॥**
**ਸਭਿ ਗੁਣ ਤੇਰੇ ਠਾਕੁਰ ਮੇਰੇ ਕਿਤੁ ਮੁਖਿ ਤੁਧੁ ਸਲਾਹੀ॥**
**ਗੁਣੁ ਅਵਗੁਣੁ ਮੇਰਾ ਕਿਛੁ ਨ ਬੀਚਾਰਿਆ ਬਖਸਿ ਲੀਆ ਖਿਨ ਮਾਹੀ॥**
**ਨਉਨਿਧਿ ਪਾਈ ਵਜੀ ਵਧਾਈ ਵਾਜੇ ਅਨਹਦ ਤੂਰੇ॥**
**ਕਹੁ ਨਾਨਕ ਮੈਂ ਵਰੁ ਘਰਿ ਪਾਇਆ ਮੇਰੇ ਲਾਥੇ ਜੀ ਸਗਲ ਵਿਸੂਰੇ॥**

(ਮ. ੫/੫੭੭)

ਵਿਆਖਿਆ: ਸਾਰਾ ਵਰਣਨ ਕਰਦੇ ਸਤਿਗੁਰੂ ਜੀ ਦਾ ਸ਼ੁਕਰ ਕਰਦੇ ਹਨ।

ਹੁਣ ਨਿਮਰਤਾ ਦੀ ਅਵਧੀ ਗੁਰੂ ਜੀ ਅਕਾਲ ਪੁਰਖੁ ਵਾਹਿਗੁਰੂ ਜੀ ਅੱਗੇ ਅਰਦਾਸ ਕਰਦੇ ਹਨ। ਇਸ ਅਰਦਾਸ ਵਿਚ ਮੰਗਦੇ ਕੁਛ ਨਹੀਂ। ਜੋ ਕੁਛ ਮਿਲਿਆ ਹੈ ਉਸ ਦਾ ਸ਼ੁਕਰੀਆ ਕਰਦੇ ਰਹੇ ਤੇ ਰਸ ਭਰੇ ਕ੍ਰਿਤ ਕ੍ਰਿਤ ਹੋਏ ਸੁਆਦ ਨਾਲ ਮਾਨੋ ਡੁਲ੍ਹ ਡੁਲ੍ਹ ਪੈ ਰਹੇ ਹਨ ਤੇ ਫੇਰ ਭਗਤੀ ਪ੍ਰੌਢਤਾ ਜਣਾ ਰਹੇ ਹਨ।

ਗੁਰੂ ਸਾਹਿਬ ਜੀ ਅਰਦਾਸ ਕਰਦੇ ਹਨ— ਹੇ ਸ੍ਰੇਸ਼ਟ ਨਰਾਂ ਦੇ ਨਾਥ! ਹੇ ਬੇਅੰਤ! ਹੇ ਅਜੋਨੀ! ਆਪ ਦੇ ਅਪਾਰ ਸੱਚੇ ਸਰੂਪ ਵਿਚੋਂ ਸਹਜ ਦੁਆਰਾ ਜਗ ਜੀਵਨ ਮਿਲ ਪਵੇ, ਹਾਂ ਜੀਓ, ਮੇਰਾ ਪਾਰ ਉਤਾਰਾ ਆਪਣੀ ਕਿਰਪਾ ਦ੍ਰਿਸ਼ਟੀ ਨਾਲ ਕਰ ਦਿਉ, ਕਹਿੰਦੇ ਹਨ ਗੁਰੂ ਨਾਨਕ ਜੀ:

**ਸੁਰਿਨਰ ਨਾਥ ਬੇਅੰਤ ਅਜੋਨੀ ਸਾਚੈ ਮਹਲਿ ਅਪਾਰਾ॥**
**ਨਾਨਕ ਸਹਜਿ ਮਿਲੇ ਜਗ ਜੀਵਨ ਨਦਰਿ ਕਰਹੁ ਨਿਸਤਾਰਾ॥**

(ਮ. ੧/੪੮੯)

ਵਿਆਖਿਆ: ਹੁਣ ਪ੍ਰਸ਼ਨ ਹੁੰਦਾ ਹੈ ਕਿ ਜਯੋਤਿ ਦਾ ਮਿਲਾਪ ਯਾ ਗਿਆਨ ਕੀਕੂੰ ਹੋਵੇ? ਤਾਂ ਉਹ ਅਰਦਾਸ ਵਿਚ ਦੇਂਦੇ ਹਨ। ਪਹਿਲੇ ਵਾਹਿਗੁਰੂ ਜੀ ਦੇ ਗੁਣ ਵਾਚਕ ਨਾਉਂ ਲੈਂਦੇ ਹਨ, ਸੰਬੋਧਨ ਵਿਚ: ਰੇ ਸੁਰਿ ਨਰਾਂ ਦੇ ਨਾਥ, ਅਨੰਤ, ਅਜੋਨੀ ਨਿੱਜ ਸਰੂਪ ਵਿਚ ਇਸਥਿਤ ਤੇ ਪਾਰ ਤੋਂ ਰਹਿਤ! ਉਸ ਦੇ ਮੰਗਦੇ ਹਨ 'ਜਗਜੀਵਨ' ਜਗਤ ਦਾ ਜੀਵਨ। ਜਗਤ ਦਾ ਜੀਵਨ ਹੈ ਹਰੀ ਆਪ, ਸੋ ਉਸ ਤੋਂ ਉਸ ਦਾ ਆਪਾ ਮੰਗਦੇ ਹਨ, ਇਹ ਹੈ ਨਿਸਤਾਰਾ। ਜਿਸ ਤਰ੍ਹਾਂ ਉਸ ਤੋਂ ਕਿਸੇ ਆਪਣੇ ਹੱਕ ਵਿਚ ਨਹੀਂ ਮੰਗਦੇ ਪਰ–ਨਦਰਿ–ਕਿਰਪਾ ਦ੍ਰਿਸ਼ਟੀ ਦੁਆਰਾ। ਫੇਰ 'ਸਹਜਿ' ਪਦ ਕਹਿ ਕੇ ਇਕ ਸੈਨਤ ਸੁੱਟਦੇ ਹਨ ਕਿ ਮਿਹਰ ਮੰਗੋ ਪਰ ਗੁਰਮਤਿ ਧਾਰਨ ਕਰਕੇ ਨਾਮ, ਬਾਣੀ, ਕੀਰਤਨ, ਸ਼ੁਕਰ, ਰਜ਼ਾ ਦੀ ਕਮਾਈ ਕਰਦੇ ਸਹਿਜ ਯੋਗ ਵਿਚ ਆ ਜਾਓ।

ਇਹ ਦਾਨ ਬੀ ਨਦਰੀ ਨਿਹਾਲ ਕਰਨ ਵਾਲੇ ਪਾਸੋਂ ਮੰਗੋ। ਅਰਦਾਸ ਕਰਿਆ ਕਰੋ ਮਿਹਰਾਂ ਵਾਸਤੇ।('ਸੰਥਿਆ ਸ੍ਰੀ ਗੁਰੂ ਗ੍ਰੰਥ ਸਾਹਿਬ ਪੋਥੀ ਸਤਵੀਂ', ਭਾਈ ਵੀਰ ਸਿੰਘ ਜੀ)

ਹੇ ਅਦ੍ਰਿਸ਼ਟ ਠਾਕੁਰ! ਅਸੀਂ ਤੇਰੀ ਸ਼ਰਨ ਆਏ ਹਾਂ, ਤੂੰ ਮੁੱਢ ਤੋਂ ਤੇ ਜੁਗਾਂ ਦੇ ਸ਼ੁਰੂ ਤੋਂ ਦਿਆਲੂ ਰਿਹਾ ਹੈਂ। ਸਾਡੀਆਂ ਵਾਸ਼ਨਾਂ ਨੂੰ ਮਨ ਵਿਚ ਹੀ ਸਮਾ ਲੈ ਤਾਂ ਜੋ ਸੱਚ ਦੀ ਪ੍ਰਾਪਤੀ ਦੁਆਰਾ ਸਾਡਾ ਭਵਸਾਗਰ ਤੋਂ ਤਰਨਾ ਹੋ ਜਾਵੇ।



## ਏਸੇ ਕਲਮ ਤੋਂ :

- ਸਿਮਰਨ
- ਸਿਮਰਨ ਵਿਧੀ
- ਮਾਇਆ ਨਿਵਿਰਤੀ
- ਆਵਾਗਉਣ ਨਿਵਿਰਤੀ
- ਭਗਤੀ
- ਸ੍ਰੀ ਹੇਮਕੁੰਟ ਸਾਹਿਬ (ਪੰਜਾਬੀ)
- ਸ੍ਰੀ ਹੇਮਕੁੰਟ ਸਾਹਿਬ (ਹਿੰਦੀ)
- ਲੇਖਾ ਰਬੁ ਮੰਗੇਸੀਆ
- ਜੁਗੁ ਜੁਗੁ ਏਕੋ ਵੇਸੁ
- ਵਾਹਿਗੁਰੂ ਗੁਰਮੰਤ੍ਰ
- ਮੂਲ ਮੰਤ੍ਰ ਦਰਸ਼ਨ
- ਅਕਾਲ ਪੁਰਖ
- ਅਦ੍ਰਿਸ਼ਟ ਅਕਾਲ ਪੁਰਖ ਦੇ ਪ੍ਰਤੱਖ ਦਰਸ਼ਨ
- ਸਰਬ ਵਿਆਪਕ
- ਪ੍ਰਗਟ ਗੁਰਾਂ ਕੀ ਦੇਹ
- ਸੋਈ ਸੋਈ ਦੇਵੈ
- ਸਿੱਖੀ ਦੇ ਦੋ ਮੰਡਲ
- ਗੁਰੂ ਅਤੇ ਸਿੱਖ
- ਗੁਰਸਿਖ ਜੀਵਨ ਪ੍ਰਕਾਸ਼
- ਸਾਧ ਜਨਾ ਕੀ ਅਚਰਜ ਕਥਾ
- ਗੁਰ ਕਾ ਦਰਸ਼ਨ
- ਭਜਨ ਬੰਦਗੀ ਦਾ ਪ੍ਰਤਾਪ
- ਸਰਬ ਰੋਗ ਕਾ ਅਉਖਦੁ ਨਾਮੁ
- ਸਿਮਰਨ ਸਾਧਨਾ
- ਗੁਰੂ ਨਾਨਕ ਮਹਿਮਾ
- ਬੰਦਗੀਨਾਮਾ
- ਸਤਿਗੁਰ ਮਹਿਮਾ
- ਬ੍ਰਹਮਗਿਆਨੀ
- ਜੀਵਨ ਅਨੁਭਵ
- ਨਾਮ ਅੰਮ੍ਰਿਤ
- ਨਾਮ ਸਿਮਰਨ ਮਹਿਮਾ
- ਵਾਹਿਗੁਰੂ ਅਤੇ ਸਾਇੰਸ
- ਆਤਮਾ ਪਰਮਾਤਮਾ
- ਅਣਡਿੱਠੀ ਦੁਨੀਆ
- ਗੁਰਮਤਿ ਨਾਮੁ
- ਵਾਹਿਗੁਰੂ ਸਿਮਰਨ
- ਗੁਰਮੁਖਿ ਗਾਡੀ ਰਾਹ
- ਜੇਹਾ ਡਿਠਾ ਮੈ ਤੇਹੋ ਕਹਿਆ: ਵਾਹਿਗੁਰੂ ਦਰਸ਼ਨ
- ਗੁਰਮਤਿ ਮਾਰਗ (ਛੇ ਜਿਲਦਾਂ)
- ਬ੍ਰਹਮ ਗਿਆਨੀ (ਤਿੰਨ ਜਿਲਦਾਂ)
- ਅਨੰਦ ਕਾਰਜ ਵਿਧੀ